# ਤਤਕਰਾ

# ਵਾਕਫੀ

ਜਿਨ੍ਹਾਂ ਸ਼ਖਸੀਅਤਾਂ ਨੇ ਮੇਰੇ ਉਪਰ ਅਸਰ ਕੀਤਾ, ਲੱਗਿਆ ਹੋਰਾਂ ਦੇ ਦਿਲਾਂ ਉਪਰ ਅਸਰਅੰਦਾਜ਼ ਹੋਣਗੀਆਂ ਬਸ਼ਰਤਿ ਕਿ ਮੇਰੀ ਪੰਜਾਬੀ ਦੀ ਲਿਖਤ ਵਿਚ ਸਾਦਗੀ ਆ ਜਾਵੇ। ਬਾਲਪਨ ਦੇ ਦਿਨਾਂ ਵਿਚ ਮੈਨੂੰ ਡਾ. ਹਰਿਭਜਨ ਸਿੰਘ, ਸੁਖਬੀਰ, ਸੰਤ ਸਿੰਘ ਸੇਖੋਂ ਅਤੇ ਤੇਰਾ ਸਿੰਘ ਚੰਨ ਦੇ ਅਨੁਵਾਦ ਚੰਗੇ ਲੱਗੇ। ਹਰਿਭਜਨ ਸਿੰਘ ਨੇ ਸਨਾਤਨੀ ਯੂਨਾਨੀ ਕਲਾਸਿਕਸ ਨਾਲ ਪਛਾਣ ਕਰਵਾਈ ਸੀ। ਉਦੋਂ ਮੈਂ ਸਕੂਲ ਵਿਚ ਸਾਂ ਜਦੋਂ ਆਰਸੀ ਵਿਚ ਉਨ੍ਹਾਂ ਦਾ ਲੜੀਵਾਰ *ਸਿਮਰ ਮਨਾਈ ਸਿਰਜਣਾ* ਛਪਿਆ ਪੜ੍ਹਦਾ ਹੁੰਦਾ। ਸੁਖਬੀਰ ਅਤੇ ਚੰਨ ਨੇ ਰੂਸੀ ਲਿਖਤਾਂ ਦੇ ਅਨੁਵਾਦ ਕੀਤੇ। ਸੇਖੋਂ ਨੇ ਰੂਸੋ ਦੇ *ਕਨਫੈਸ਼ਨਜ* ਦਾ ਤਰਜਮਾ *ਆਪਬੀਤੀਆਂ* ਦੇ ਨਾਮ ਹੇਠ ਕੀਤਾ। ਗੁਰਬਖਸ਼ ਸਿੰਘ ਫਰੈਂਕ ਦਾ ਰੂਸੀ ਵਿਚੋਂ ਅਨੁਵਾਦ ਵਧੀਆ ਹੈ।

ਗੁਰਦਿਆਲ ਬਲ ਨੇ ਮਾਈਕਲਏਂਜਲੋ ਅਤੇ ਵਾਨ ਗਾਗ ਉਪਰ ਲਿਖਣ ਲਈ ਕਿਹਾ ਤਾਂ ਮੈਨੂੰ ਆਪਣੇ ਉਪਰ ਵਿਸ਼ਵਾਸ ਨਹੀਂ ਸੀ ਕਿਉਂਕਿ ਮੈਂ ਆਰਟ ਦਾ ਵਿਦਿਆਰਥੀ ਨਹੀਂ ਹਾਂ। ਦੇਰ ਤੱਕ ਸੋਚਣ ਤੋਂ ਬਾਦ ਇਸ ਸਿੱਟੇ ਤੇ ਪੁੱਜਾ ਕਿ ਮੈਂ ਆਰਟ ਕਰਿਟਿਕ ਦੇ ਤੌਰ ਤੇ ਇਨ੍ਹਾਂ ਦਾ ਮੁਲਾਂਕਣ ਕਰਾਂਗਾ ਹੀ ਨਹੀਂ, ਕੇਵਲ ਜੀਵਨ ਲਿਖਾਂਗਾ। ਅੰਗਰੇਜ਼ੀ ਵਿਚ ਇਨ੍ਹਾਂ ਦੀਆਂ ਜੀਵਨੀਆਂ ਪ੍ਰਾਪਤ ਹਨ।

ਇਰਵਿੰਗ ਸਟੋਨ ਨੇ ਮਾਈਕਲਏਂਜਲੋ ਦੀ ਜੀਵਨੀ, '*ਦ ਐਗੋਨੀ ਐਂਡ ਐਕਸਟੈਸੀ* ਲਿਖਣ ਲਈ ਪਰਿਵਾਰ ਸਮੇਤ ਫਲੋਰੈਂਸ, ਰੋਮ ਅਤੇ ਹੋਰ ਸਭਨਾਂ ਥਾਵਾਂ ਤੇ ਜਿਥੇ ਜਿਥੇ ਕਲਾਕਾਰ ਰਿਹਾ, ਆਪਣਾ ਟਿਕਾਣਾ ਬਣਾਇਆ। ਜਿਥੇ ਮਾਈਕਲ ਨੇ ਪੱਥਰ ਕੱਟੇ ਉਨ੍ਹਾਂ ਪਹਾੜਾਂ ਵਿਚੋਂ ਪੱਥਰ ਕੱਟਣ ਦਾ ਕੰਮ ਸਿੱਖਿਆ, ਪੇਂਟ ਕਰਨ ਦਾ ਕੰਮ ਸਿੱਖਿਆ। ਇਰਵਿੰਗ ਨੂੰ ਅਜਿਹੀ ਗਲਤਫਹਿਮੀ ਨਹੀਂ ਸੀ ਕਿ ਉਹ ਮਾਰਬਲ ਤ੍ਰਾਸ਼ਣ ਵਿਚ ਉਸਤਾਦ ਹੋ ਜਾਏਗਾ। ਜਾਣਨਾ ਚਾਹੁੰਦਾ ਸੀ ਇਹ ਰਸਤਾ ਕਿੰਨਾ ਬਿਖੜਾ ਹੈ। ਉਸਨੇ ਪ੍ਰਤੀਤ ਕੀਤਾ ਕਿ ਮਾਈਕਲ ਬ੍ਰਹਿਮੰਡੀ ਚੇਤਨਾ ਦਾ ਮਾਲਕ ਕਲਾਕਾਰ ਸੀ ਜਿਸਦਾ ਕੰਮ ਅਨੰਤ ਹੈ। ਪੱਥਰ ਸਰ ਕਰ ਲਿਆ ਤਾਂ ਸੰਸਾਰ ਉਤੇ ਫਤਿਹ ਹਾਸਲ ਹੋ ਗਈ। ਜਿਵੇਂ ਮਾਈਕਲ ਕੁਦਰਤ ਨੂੰ ਸਮਝਣ ਵਿਚ ਸਫਲ ਹੋਇਆ ਉਵੇਂ ਇਰਵਿੰਗ ਸਟੋਨ ਮਾਈਕਲਏਂਜਲੋ ਦੀ ਰੂਹ ਤੱਕ ਪੁੱਜਾ। ਉਸਨੂੰ ਪੁੱਛਿਆ ਗਿਆ - ਤੁਹਾਨੂੰ ਮਾਈਕਲ ਦੀ ਕਿਸ ਚੀਜ਼ ਨੇ ਪ੍ਰਭਾਵਿਤ ਕੀਤਾ? ਸਟੋਨ ਨੇ ਕਿਹਾ - ਹਰੇਕ ਚੀਜ਼ ਨੇ। ਉਹ ਅੰਤਰਰਾਸ਼ਟਰੀ ਆਤਮਾ ਵਾਲਾ ਬੰਦਾ ਸੀ। ਹਰ ਸਮੇਂ, ਹਰ ਦੇਸ਼ ਦੇ ਲੋਕ ਜਾਣਨਗੇ, ਉਸਦੀ ਨਿਪੁੰਨਤਾ ਅਨੰਤ ਹੈ। ਉਸਨੇ ਜਿੰਨਾ ਸੰਘਰਸ਼ ਕੀਤਾ, ਉਹ ਅਜਾਈਂ ਨਹੀਂ ਗਿਆ।

ਸਟੋਨ ਦੀ ਇਸ ਲਿਖਤ ਉਪਰ ਬਰਨਾਰਡ ਬੇਰੈਨਸਨ ਦੀ ਟਿੱਪਣੀ ਹੈ- ਕੇਵਲ ਸਟੋਨ ਉਸਦੀ ਰੂਹ ਤੱਕ ਪੁੱਜ ਸਕਿਆ।

ਵਾਨਗਾਗ ਉਪਰ ਲਿਖਣ ਵਾਸਤੇ ਇਰਵਿੰਗ ਸਟੋਨ ਦੀ ਕਿਤਾਬ *ਲਸਟ ਫਾਰ ਲਾਈਫ* ਵਿਚੋਂ ਨੋਟਸ ਲਏ, ਉਸਦੀ ਪਹਿਲੀ ਐਡੀਸ਼ਨ ਐਰੋ ਬੁਕਸ ਨੇ 1935 ਵਿਚ ਛਾਪੀ ਤੇ ਸਤਾਰ੍ਹਵੀਂ ਐਡੀਸ਼ਨ 2001 ਵਿਚ। ਸਟੋਨ ਨੇ ਆਪਣੀ ਸਮੱਗਰੀ ਹਜ਼ਾਰ ਤੋਂ ਵਧੀਕ ਖਤਾਂ ਤੋਂ ਪ੍ਰਾਪਤ ਕੀਤੀ। ਇਕੱਲੇ ਥੀਓ ਨੂੰ ਲਿਖੇ 700 ਖਤ ਤਿੰਨ ਜਿਲਦਾਂ ਵਿਚ ਪ੍ਰਾਪਤ ਹਨ। ਹਾਲੈਂਡ, ਬੈਲਜੀਅਮ ਅਤੇ ਫਰਾਂਸ ਵਿਚ ਵਾਨ ਦੇ ਪਰਿਵਾਰ, ਗੂਪਲ ਕੰਪਨੀ, ਉਸਦੇ ਜਿਉਂਦੇ ਦੋਸਤ ਅਤੇ ਸਨੇਹੀਆਂ ਨਾਲ ਮੁਲਾਕਾਤਾਂ ਕੀਤੀਆਂ। ਹਰਜੀਤ ਗਿੱਲ ਨੇ ਨਾਵਾਂ ਤੇ ਥਾਵਾਂ ਦਾਫਰੈਂਚ ਉਚਾਰਣ ਗੁਰਮੁਖੀ ਵਿਚ ਲਿਖ ਕੇ ਦਿਤਾ, ਇਨ੍ਹਾਂ ਦਾ ਸੁਕਰਾਨਾ ।

ਕਾਫਕਾ ਦੀ ਪਤਨੀ ਦੋਰਾ ਦੇ ਜੀਵਨ ਬਾਬਤ ਲਿਖਤਾਂ ਪ੍ਰਾਪਤ ਹਨ ਪਰ ਕੈਥੀ ਦਾਇਮੰਤ ਦੀ ਲਿਖਤ ਸਭ ਤੋਂ ਵਧੀਕ ਭਰੋਸੇਯੋਗ ਹੈ। ਕਿਤਾਬ ਦਾ ਨਾਮ ਹੈ, *ਕਾਫਕਾ'ਜ਼ ਲਾਸਟ ਲਵ* । ਇਹ ਕਿਤਾਬ ਉਸਨੇ ਮੂਲ ਸਰੋਤ ਲੱਭ ਕੇ ਲਿਖੀ ਹੈ ਤੇ ਉਨ੍ਹਾਂ ਲੋਕਾਂ ਨਾਲ ਮੁਲਾਕਾਤਾਂ ਕੀਤੀਆਂ ਹਨ ਜਿਹੜੇ ਦੋਰਾ ਦੇ ਨਜ਼ਦੀਕ ਰਹੇ, ਇਨ੍ਹਾਂ ਵਿਚ ਉਸ ਦੇ ਪਰਿਵਾਰ ਦੇ ਮੈਂਬਰ ਵੀ ਹਨ। ਯਹੂਦੀਆਂ ਦੇ ਪੁਰਾਤਨ ਧਰਮ ਗ੍ਰੰਥ ਹਿਬਰੂ ਭਾਸ਼ਾ ਵਿਚ ਹਨ ਪਰ ਜਿਹੜੀ ਬੋਲੀ ਹੁਣ ਯਹੂਦੀ ਬਸਤੀਆਂ ਵਿਚ ਬੋਲੀ ਜਾਂਦੀ ਹੈ ਉਹ ਯਿੱਦਿਸ਼ ਹੈ ਜੋ ਹਿਬਰੂ ਦੇ ਨੇੜੇ ਹੈ। ਹਿਬਰੂ ਅਤੇ ਅਰਬੀ ਵੀ ਆਪਸ ਵਿਚ ਇਕ ਦੂਜੀ ਦੇ ਬਹੁਤ ਨੇੜੇ ਹਨ, ਹਿਬਰੂ ਦੇ ਪਹਿਲੇ ਅੱਖਰ ਅਲਿਫ, ਬੇ, ਵੇ, ਜੀਮ, ਦਾਲ, ਹੇ, ਆਦਿਕ ਹੀ ਹਨ। ਦੋਰਾ ਦੀਆਂ ਯਿਦਿਸ਼ ਲਿਖਤਾਂ ਵਿਚੋਂ ਹਵਾਲੇ ਦਿੱਤੇ ਹਨ। ਉਸਨੇ ਜਰਮਨ ਵਿਚ ਵੀ ਆਪਣੀਆਂ ਲਿਖਤਾਂ ਛਪਵਾਈਆਂ, ਉਨ੍ਹਾਂ ਦਾ ਅਧਿਐਨ ਹੈ। ਕੈਥੀ ਨੇ ਰੂਸ, ਇਜ਼ਰਾਈਲ, ਪੋਲੈਂਡ, ਜਰਮਨ ਅਤੇ ਅਮਰੀਕਾ ਦੇ ਪੁਰਾ-ਖੋਜ ਕੇਂਦਰ ਛਾਣੇ ਹਨ। ਕੈਥੀ ਦੱਸਦੀ ਹੈ ਜਦੋਂ ਉਹ 1971 ਵਿਚ ਕਾਫਕਾ ਦੀ ਕਹਾਣੀ *ਮੈਟਾਮਾਰਫੋਸਿਸ* ਨੂੰ ਅਨੁਵਾਦ ਕਰ ਰਹੀ ਸੀ ਤਾਂ ਉਸਦੇ ਅਧਿਆਪਕ ਨੇ ਪੁੱਛਿਆ, ਤੂੰ ਵੀ ਦਾਇਮੰਤ ਹੈਂ ਕੈਥੀ, ਤੂੰ ਦੋਰਾ ਦਾਇਮੰਤ ਦੀ ਰਿਸ਼ਤੇਦਾਰ ਹੈਂ ? ਕੈਥੀ ਨੇ ਕਿਹਾ- ਮੈਂ ਤਾਂ ਇਹ ਨਾਮ ਪਹਿਲੀ ਵਾਰ ਸੁਣਿਆਂ ਹੈ, ਕੌਣ ਸੀ ਦੋਰਾ? ਅਧਿਆਪਕ ਨੇ ਕਿਹਾ- ਕਾਫਕਾ ਦੇ ਜੀਵਨ ਵਿਚ ਆਖਰੀ ਔਰਤ, ਉਸਦੀਆਂ ਬਾਹਵਾਂ ਵਿਚ ਕਾਫਕਾ ਨੇ ਆਖਰੀ ਸਾਹ ਲਿਆ, ਦੋਰਾ ਨੇ ਉਸਦੀਆਂ ਲਿਖਤਾਂ ਨੂੰ ਅੱਗ ਲਾ ਦਿੱਤੀ ਸੀ। ਅਧਿਆਪਕ ਦੀ ਗੱਲ ਸੁਣ ਕੇ ਕੈਥੀ ਨੇ ਮੈਕਸਬਰੋਦ ਲਿਖਤ ਕਾਫਕਾ ਦੀ ਜੀਵਨੀ ਪੜ੍ਹੀ ਤਾਂ ਜਾਣਿਆਂ ਕਿ ਦੋਰਾ ਜਦੋਂ ਕਾਫਕਾ ਨੂੰ ਮਿਲੀ, ਉੱਨੀ ਸਾਲ ਦੀ ਸੀ। ਇਹੀ ਹੁਣ ਕੈਥੀ ਦੀ ਉਮਰ।

ਕੈਥੀ ਲਿਖਦੀ ਹੈ- ਇਹ ਕਿਤਾਬ ਲਿਖਣ ਵਿਚ ਸਹਾਇਤਾ ਬਹੁਤ ਭਲੇ ਲੋਕਾਂ ਨੇ ਕੀਤੀ ਪਰ ਸਚ ਜਾਣਨਾ, ਦੋਰਾ ਮੇਰੀ ਸਹੇਲੀ ਬਣ ਗਈ, ਉਹ ਹਰ ਵਕਤ ਮੇਰੇ ਨਾਲ ਨਾਲ ਤੁਰਦੀ, ਮੈਂ ਉਸ ਤੋਂ ਸਿੱਖਿਆ, ਕਿਸੇ ਦੇ ਕੰਮ ਕਿਵੇਂ ਆਉਣਾ ਹੈ, ਆਪਣੇ ਆਪ ਨੂੰ ਬਦਲੀਦਾ ਕਿਵੇਂ ਹੈ। ਸਾਲ 1948 ਵਿਚ ਕਾਫਕਾ ਬਾਰੇ ਉਸਦੀ ਪਹਿਲੀ ਇੰਟਰਵਿਊ ਛਪੀ ਸੀ ਜਿਸ ਵਿਚ ਉਸਨੇ ਕਿਹਾ ਸੀ- ਮੈਂ ਨਿਰਪੱਖ ਨਹੀਂ ਹਾਂ, ਹੋ ਈ ਨਹੀਂ ਸਕਦੀ, ਇਸ ਕਰਕੇ ਜਿਹੜੇ ਤੱਥ ਦੱਸਾਂਗੀ ਉਨ੍ਹਾਂ ਦਾ ਕੋਈ ਮਹੱਤਵ ਨਹੀਂ, ਇਕ ਪਵਿੱਤਰ ਮਾਹੌਲ ਸਿਰਜਾਂਗੀ ਮੈਂ। ਜਿਹੜੀ ਕਹਾਣੀ ਤੁਹਾਨੂੰ ਸੁਣਾਵਾਂਗੀ ਉਸਦੇ ਧੁਰ ਅੰਦਰ ਵੱਖਰੀ ਤਰ੍ਹਾ ਦਾ ਸੱਚ ਹੈ ਤੇ ਮੈਂ ਉਸ ਸੱਚ ਦਾ ਨਿੱਕਾ ਹਿੱਸਾ ਹਾਂ, ਸੋ ਨਿਰਪੱਖ ਨਹੀਂ। ਇਹ ਸਤਰਾਂ ਲਿਖਦੀ ਹੋਈ ਕੈਥੀ ਆਖਦੀ ਹੈ, ''ਮੈਂ ਦੋਰਾ ਦੇ ਦਾਇਮੰਤ ਪਰਿਵਾਰ ਨੂੰ ਮਿਲੀ, ਉਨ੍ਹਾਂ ਤੋਂ ਬਹੁਤ ਹੌਸਲਾ ਮਿਲਿਆ। ਮੈਨੂੰ ਸਬੂਤ ਤਾਂ ਨਹੀਂ ਮਿਲੇ ਪਰ ਅਹਿਸਾਸ ਹੋਇਆ ਕਿ ਮੈਂ ਦੋਰਾ ਦਾਇਮੰਤ ਦੀ ਰਿਸ਼ਤੇਦਾਰ ਹਾਂ, ਸੋ ਮੈਂ ਵੀ ਨਿਰਪੱਖ ਨਹੀਂ ਹਾਂ।''

*ਆਰਟ ਤੋਂ ਬੰਦਗੀ ਤੱਕ* ਕਿਤਾਬ ਵਿਚ ਆਰਟਿਸਟ ਹਰਦੇਵ ਸਿੰਘ ਨਾਲ ਜਾਣ ਪਛਾਣ ਕਰਵਾ ਚੁੱਕਿਆ ਸਾਂ, ਪਾਠਕਾਂ ਨੂੰ ਠੀਕ ਲੱਗੀ। ਬਿੰਦੂ (point) ਜੇ ਸੁਤੰਤਰ ਹਸਤੀ ਹੈ ਤਾਂ ਅਨੇਕ ਬਿੰਦੂ ਜੁੜਕੇ ਲਕੀਰ ਕਿਵੇਂ ਬਣ ਜਾਂਦੀ ਹੈ? ਸ਼ਾਇਦ ਬਿੰਦੂ ਆਪਸ ਵਿਚ ਜੁੜਦੇ ਨਹੀਂ। ਇਕ ਬਿੰਦੂ ਤੁਰਨ ਲੱਗਦਾ ਹੈ ਤਦ ਉਸਦੀ ਗਤੀ ਦਾ ਨਿਸ਼ਾਨ ਦਿਖਾਈ ਦੇਣ ਲਗਦਾ ਹੈ ਜਿਸਨੂੰ ਲਕੀਰ ਆਖਦੇ ਹਾਂ। ਜੀਵਨ ਗਤੀਸ਼ੀਲ ਹੈ, ਕੁਝ ਸ਼ਖਸ ਮੌਤ ਉਪਰੰਤ ਆਪਣੀ ਗਤੀ ਦੀਆਂ ਲਕੀਰਾਂ ਛੱਡ ਗਏ ਹਨ। ਇਹੋ ਨਿਸ਼ਾਨ ਪਾਠਕਾਂ ਨੂੰ ਦਿਖਾਉਣ ਦਾ ਯਤਨ ਕੀਤਾ। ਸਫਲਤਾ ਮਿਲੀ ਕਿ ਨਹੀਂ, ਕਿੰਨੀ ਕੁ ਮਿਲੀ, ਇਸਦਾ ਫੈਸਲਾ ਪਾਠਕ ਕਰੇਗਾ। ਰਹਿ ਗਏ ਨੁਕਸਾਂ ਬਾਬਤ ਜਾਣਕਾਰੀ ਮਿਲੇ ਤਾਂ ਅਗਲੀ ਵਾਰ ਸੋਧ ਕਰਾਂ।

ਈਦੀ ਲੇਖ ਵਾਸਤੇ ਜਾਣਕਾਰੀ ਤਹਿਮੀਨਾ ਦੁਰਾਨੀ ਦੀ ਲਿਖੀ ਕਿਤਾਬ, *ਏਕ ਆਈਨਾ ਨਾਬੀਨੋ ਕੇ ਲੀਏ* ਵਿਚੋਂ ਪ੍ਰਾਪਤ ਕੀਤੀ। ਦੁਰਾਨੀ ਨੇ ਈਦੀ ਨਾਲ ਚਾਲੀ ਘੰਟੇ ਇੰਟਰਵਿਊ ਰਿਕਾਰਡ ਕਰਕੇ ਸਮੱਗਰੀ ਇਕੱਠੀ ਕੀਤੀ। ਈਦੀ ਦੀ ਵੈਬਸਾਈਟ ਵੀ ਮੌਜੂਦ ਹੈ। ਦੁਨੀਆਂ ਭਰ ਵਿਚ ਫੈਲੀਆਂ ਆਪਣੀਆਂ ਸਿਹਤ ਸੰਸਥਾਵਾਂ ਦੀ ਖੁਦ ਨਿਗਰਾਨੀ ਕਰਦਾ ਹੈ। ਭਾਰਤ ਵਿਚ ਉਸਦੀ ਸ਼ਾਖਾ ਬੰਗਲੌਰ ਵਿਚ ਹੈ।

ਪ੍ਰੋ. ਭੁਪਿੰਦਰ ਸਿੰਘ ਦੀ ਸਲਾਹ ਸਦਕਾ ਕਿਤਾਬ ਵਿਚ ਹਮੇਸ਼ ਬਦਲਾਓ ਆਉਂਦਾ ਹੈ। ਅੰਮ੍ਰਿਤਾ ਸ਼ੇਰਗਿਲ ਉਪਰ ਲਿਖਣ ਵਾਸਤੇ ਉਨ੍ਹਾਂ ਨੇ ਕਿਹਾ। ਚੰਗੀ ਗੱਲ ਇਹ ਹੋਈ ਕਿ ਅੰਮ੍ਰਿਤਾ ਉਪਰ ਸ੍ਰੋਤ ਸਮੱਗਰੀ ਦੀ ਘਾਟ ਨਹੀਂ। ਉਸਦੇ ਸਮਕਾਲੀਆਂ ਨੇ ਉਸਦੇ ਜਿਉਂਦੇ ਜੀਅ ਨੋਟਸ ਲੈਣੇ ਸ਼ੁਰੂ ਕਰ ਦਿੱਤੇ ਸਨ। ਇਕਬਾਲ ਸਿੰਘ ਅਤੇ ਬਲਦੂਨ ਢੀਂਗਰਾ ਉਨ੍ਹਾਂ ਵਿਚੋਂ ਹਨ। ਖੁਸ਼ਵੰਤ ਸਿੰਘ ਵਧੀਕ ਲਿਖਣ ਦੇ ਸਮਰੱਥ ਸੀ ਪਰ ਬਹੁਤ ਥੋੜ੍ਹਾ ਲਿਖਿਆ। ਅੰਮ੍ਰਿਤਾ ਉਪਰ ਲਿਖਣ ਲਈ ਕਿਤਾਬਾਂ ਨਾ ਪੜ੍ਹਦਾ ਤਦ ਮੈਨੂੰ ਉਸਦੇ ਪਤੀ ਵਿਕਟਰ ਏਗਨ ਦੀ ਫਕੀਰੀ ਦਾ ਪਤਾ ਨਾ ਲਗਦਾ। ਆਖਰੀ ਸਾਹ ਤੱਕ ਵਿਕਟਰ ਨੂੰ ਚੰਗੀ ਲੱਗਦੀ ਰਹੀ ਤਾਂ ਮੈਂ ਅੰਮ੍ਰਿਤਾ ਦੇ ਵਿਹਾਰ ਵਿਚ ਨੁਕਸ ਛਾਂਟਣ ਦਾ ਹੱਕਦਾਰ ਕਿਵੇਂ ਹੋਇਆ ?

ਹਰਪਾਲ ਸਿੰਘ ਪੰਨੂ

## ਲੇਖਕ ਦੀਆਂ ਹੋਰ ਪੁਕਾਸ਼ਨਾਵਾਂ

1. ਗੁਰੂ ਨਾਨਕ ਦਾ ਕੁਦਰਤ ਸਿਧਾਂਤ – ਪੰਜਾਬੀ ਯੂਨੀਵਰਸਿਟੀ, ਪਟਿਆਲਾ।
2. ਭਾਰਤ ਦੇ ਪੁਰਾਤਨ ਧਰਮ – ਉਹੀ –
3. ਰਬਿੰਦਰਨਾਥ ਟੈਗੋਰ – ਉਹੀ –
4. ਸਿਖ ਦਰਸ਼ਨ ਵਿਚ ਕਾਲ ਅਤੇ ਅਕਾਲ – ਨੈਸ਼ਨਲ ਬੁਕਸ਼ਾਪ, ਚਾਂਦਨੀ ਚੌਂਕ ਦਿੱਲੀ।
5. ਗੌਤਮ ਤੋਂ ਤਾਸਕੀ ਤੱਕ – ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ
6. ਆਰਟ ਤੋਂ ਬੰਦਗੀ ਤੱਕ- ਸਿੰਘ ਬ੍ਰਦਰਜ਼ ਅੰਮ੍ਰਿਤਸਰ

## ਪ੍ਰਕਾਸ਼ਨ ਅਧੀਨ

1. ਜਪੁ ਨੀਸਾਣੁ (ਸੰਪਾਦਨ) ਪੰਜਾਬੀ ਯੂਨੀਵਰਸਿਟੀ, ਪਟਿਆਲਾ
2. ਮਿਲਿੰਦ-ਪ੍ਰਸ਼ਨ (ਅਨੁਵਾਦਕ) – ਉਹੀ–

ਵੈਬਸਾਈਟ - Harpalsinghpannu.com.

ਈਮੇਲ - Harpalsinghpannu@yahoo.com

ਫੋਨ – ਘਰ – 0175–228–2832

ਮੋਬਾਇਲ– 094642–51454

# 1 – ਮਾਈਕਲਏਂਜਲੋ

(6 ਮਾਰਚ 1475 – 18 ਫਰਵਰੀ 1564)

ਫਲੋਰੈਂਸ ਸ਼ਹਿਰ ਦੇ ਨਜ਼ਦੀਕ ਅੰਗੀਲਾਰਾ ਪਿੰਡ ਆਪਣੇ ਮਕਾਨ ਦੇ ਚੁਬਾਰੇ ਵਿਚ ਤੇਰਾਂ ਸਾਲ ਦੀ ਉਮਰੇ ਸ਼ੀਸ਼ੇ ਅੱਗੇ ਬੈਠ ਕੇ ਕੈਨਵਸ ਉਪਰ ਮਾਈਕਲਏਂਜਲੋ ਆਪਣਾ ਚਿਹਰਾ ਉਤਾਰਨ ਲੱਗਾ। ਚੌੜਾ, ਚੌਰਸ ਮੱਥਾ, ਡੂੰਘੀਆਂ ਗੱਲ੍ਹਾਂ ਉਪਰ ਵੱਡੀਆਂ ਹੱਡੀਆਂ ਕਾਲੇ ਘੁੰਗਰਾਲੇ ਵਾਲ, ਭੂਰੀਆਂ ਅੱਖਾਂ ਉਪਰ ਮੋਟੀਆਂ ਪਲਕਾਂ। ਹੱਸ ਪਿਆ – ਮੇਰੀ ਪਤਲੀ ਠੋਡੀ ਅਤੇ ਨਿਕੇ ਮੂੰਹ ਉਪਰਲਾ ਢੇਰ ਕੁਝ ਜ਼ਿਆਦਾ ਵੱਡਾ ਹੈ। ਜਿਸ ਨੇ ਮੈਨੂੰ ਘੜਿਆ, ਉਸ ਨੂੰ ਨਾ ਜਮੈਟਰੀ ਆਉਂਦੀ ਹੈ ਨਾ ਸਾਹਲ, ਨਾ ਗੁਣੀਏਂ ਦੀ ਵਰਤੋਂ ਕਰਨੀ ਆਏ। ਮੈਂ ਆਪਣੇ ਚਿਹਰੇ ਦੀ ਪੇਂਟਿੰਗ ਮੁਕੰਮਲ ਕਿਉਂ ਕਰਾਂ, ਇਹ ਵਿਕੇਗੀ ਨਹੀਂ।

ਉਸਨੇ ਇਕ ਗੀਤ ਦੀਆਂ ਧੁਨਾਂ ਸੁਣੀਆਂ ਤਾਂ ਸਮਝ ਗਿਆ ਉਸਦਾ ਦੋਸਤ ਗ੍ਰਾਂਸੀ ਆ ਗਿਐ। ਫਟਾਫਟ ਪੌੜੀਆਂ ਉਤਰ ਕੇ ਗਲੀ ਵਿਚ ਆਇਆ। ਗ੍ਰਾਂਸੀ ਉਨੀ ਸਾਲ ਦਾ ਸੀ, ਸੀਨੀਅਰ ਹੋਣ ਕਰਕੇ ਉਹ ਮਾਈਕਲ ਨੂੰ ਪੇਂਟ ਕਰਨ ਦਾ ਸਾਮਾਨ ਦਿੰਦਾ ਅਤੇ ਪੇਂਟਿੰਗ ਦੇ ਮੁਢਲੇ ਅਸੂਲ ਦੱਸਦਾ। ਉਸਤਾਦ ਗਿਰਲਾਂਡੀਓ ਕੋਲੋਂ ਕੰਮ ਸਿੱਖ ਰਿਹਾ ਸੀ, ਆਉਣ ਸਾਰ ਬੋਲਿਆ – ਚਲੇਂਗਾ ਫਿਰ ਅੱਜ ਮੇਰੇ ਨਾਲ? ਮਾਈਕਲ ਨੇ ਚਹਿਕਦਿਆਂ ਕਿਹਾ – ਅੱਜ ਮੇਰਾ ਜਨਮ ਦਿਨ ਹੈ, ਮੈਨੂੰ ਗਿਰਲਾਂਡੀਓ ਨਾਮ ਦੀ ਬਰਥ-ਡੇ ਗਿਫਟ ਦੇ ਦੇਹ।

– ਠੀਕ ਹੈ, ਬਸ ਇਕ ਗੱਲ ਦਾ ਖਿਆਲ ਰੱਖੀਂ, ਉਸਤਾਦ ਗੁਸਤਾਖੀ ਪਸੰਦ ਨਹੀਂ ਕਰਦਾ, ਨਿਮਰ ਰਹੀਂ, ਸਲੀਕੇ ਨਾਲ ਕੰਮ ਸਿੱਖੀਂ। ਦੋਵੇਂ ਜਣੇ ਤੁਰ ਪਏ। ਚੌਕ ਪਾਰ ਕਰਦਿਆਂ ਗਿਰਜਾ ਦਿੱਸਿਆ, ਸੰਤ ਮਾਰਕ ਦਾ ਬੁੱਤ ਦੇਖਿਆ ਤਾਂ ਕਿਹਾ – ਬੁੱਤਤ੍ਰਾਸ਼ੀ ਕਿਹੀ ਗਜ਼ਬ ਦੀ ਕਲਾ ਹੈ ਗ੍ਰਾਂਸੀ।

– ਹੁਣ ਤੁਰ ਵੀ, ਕੰਮ ਚੱਲੇ ਹਾਂ, ਸੈਰ ਨਹੀਂ ਇਹ। ਦੋਵੇਂ ਜਣੇ ਸਟੂਡੀਓ ਅੰਦਰ ਦਾਖਲ ਹੋਏ। ਰੰਗਾਂ ਦੀਆਂ ਸੁਗੰਧੀਆਂ ਨਾਲ ਭਰਿਆ ਹੋਇਆ ਵੱਡਾ ਹਾਲ ਸੀ, ਅੱਧੀ ਕੁ ਦਰਜਣ ਮੁੰਡੇ ਸਟੂਲਾਂ ਤੇ ਬੈਠੇ ਆਪੋ ਆਪਣੇ ਕੰਮੀਂ ਲੱਗੇ ਹੋਏ ਸਨ। ਕੋਨੇ ਵਿਚ ਬੈਠਾ ਇਕ ਬੰਦਾ ਖਰਲ ਵਿਚ ਰੰਗ ਪੀਹ ਰਿਹਾ ਸੀ। ਇਧਰ ਉਧਰ ਸਕੈਚ ਟੰਗੇ ਹੋਏ ਸਨ। ਸਾਹਮਣੇ ਉਚੇ ਦੀਵਾਨ ਉਪਰ ਚਾਲੀ ਕੁ ਸਾਲਾਂ ਦਾ ਬੰਦਾ ਇਹ ਸਾਰਾ ਕੁਝ ਦੇਖ ਰਿਹਾ ਸੀ, ਉਸਦੇ ਇਰਦ ਗਿਰਦ ਨਕਸ਼ੇ, ਬੁਰਸ਼, ਪੈਨਸਿਲਾਂ ਆਦਿਕ ਸਾਰਾ ਸਾਮਾਨ ਤਰਤੀਬ ਅਨੁਸਾਰ ਟਿਕਾਇਆ ਹੋਇਆ।

ਉਸਤਾਦ ਨੂੰ ਸਲਾਮ ਕਰਨ ਬਾਦ ਗ੍ਰਾਂਸੀ ਨੇ ਕਿਹਾ – ਸ੍ਰੀਮਾਨ ਗਿਰਲਾਂਡੀਓ, ਇਹ ਹੈ ਉਹ ਮੁੰਡਾ ਮਾਈਕਲਏਂਜਲੋ, ਜੀਹਦੇ ਬਾਰੇ ਮੈਂ ਗੱਲ ਕੀਤੀ ਸੀ। ਉਸਤਾਦ ਨੇ ਉਸ ਵਲ ਰੁਖ ਕੀਤਾ ਤਾਂ ਮਾਈਕਲ ਨੂੰ ਲੱਗਾ ਜਿਵੇਂ ਦੇਖਣ ਦੀ ਥਾਂ ਘੂਰ ਰਿਹਾ ਹੈ। ਧਿਆਨ ਨਾਲ ਕੁਝ ਦੇਰ ਦੇਖਦਾ ਰਿਹਾ। ਮਾਈਕਲ ਨੇ ਨੀਵੀਂ ਪਾ ਲਈ।

– ਕੀਹਦਾ ਮੁੰਡੈਂ ਤੂੰ?

– ਜੀ ਲੀਓਨਾਰਦੋ ਬੋਨਾਰਟੀ ਸਿਮੋਨੀ ਦਾ।

– ਇਹ ਨਾਮ ਸੁਣਿਆਂ ਲਗਦੈ। ਕਿੰਨੀ ਉਮਰ ਐਂ ਤੇਰੀ?

– ਜੀ ਤੇਰਾਂ ਸਾਲ।

– ਅਸੀਂ ਆਪਣੇ ਬੱਚਿਆਂ ਨੂੰ ਦਸ ਸਾਲ ਦੀ ਉਮਰੇ ਕੰਮ ਸਿੱਖਣ ਤੇ ਲਾ ਦਿੰਦੇ ਹੁਨੇ ਆਂ। ਤੂੰ ਤਿੰਨ ਸਾਲ ਕੀ ਕਰਦਾ ਰਿਹਾ?

– ਸਕੂਲੇ ਲਾਤੀਨੀ ਅਤੇ ਯੂਨਾਨੀ ਬੋਲੀਆਂ ਸਿਖਣ ਵਿਚ ਸਮਾਂ ਬਰਬਾਦ ਕੀਤਾ।

– ਉਸਤਾਦ ਰਤਾ ਮੁਸਕ੍ਰਾਇਆ, ਪੁੱਛਿਆ – ਮਾੜੀ ਮੋਟੀ ਲਕੀਰ ਵਾਹੁਣੀ ਆਉਂਦੀ ਐ?

– ਜੀ ਮੇਰੇ ਵਿਚ ਸਿੱਖਣ ਦੀ ਪੂਰੀ ਤਾਕਤ ਹੈ।

– ਇਹਦਾ ਹੱਥ ਟਿਕਿਆ ਹੋਇਐ ਉਸਤਾਦ ਜੀ, ਇਸਦੇ ਘਰ ਮੈਂ ਇਹਦੇ ਬਣਾਏ ਸਕੈਚ ਦੇਖੇ ਨੇ, ਗ੍ਰਾਂਸ਼ੀ ਬੋਲਿਆ।

ਉਸਤਾਦ ਨੇ ਕਿਹਾ – ਮੇਰਾ ਚਿਤਰ ਬਣਾ ਸਕਦੈਂ?

– ਤੁਹਾਡਾ ਕਿਉਂ? ਸਾਰੀ ਵਰਕਸ਼ਾਪ ਦਾ ਬਣਾ ਸਕਦਾਂ, ਮਾਈਕਲ ਨੇ ਉਤਰ ਦਿੱਤਾ।

– ਇਹਨੂੰ ਕੈਨਵਸ ਅਤੇ ਪੈਨਸਿਲ ਦੇਹ ਗ੍ਰਾਂਸੀ।

ਉਸਤਾਦ ਅਤੇ ਸ਼ਾਗਿਰਦ ਦੀ ਇਹ ਵਾਰਤਾਲਾਪ ਪੜ੍ਹ ਕੇ ਮੈਨੂੰ ਵੀਹ ਸਾਲ ਪੁਰਾਣੀ ਘਟਨਾ ਯਾਦ ਆਈ। ਵੱਡਾ ਬੇਟਾ ਹੁਸਨਬੀਰ ਪੰਜਵੀਂ ਵਿਚ ਪੜ੍ਹਦਾ ਸੀ, ਉਸਦੇ ਜਮਾਤੀ ਆ ਕੇ ਦੱਸਿਆ ਕਰਨ – ਅੰਕਲ ਇਹ ਵਧੀਆ ਗਾਉਂਦੈ। ਮੈਂ ਆਖ ਦਿੰਦਾ – ਸਾਰੇ ਈ ਬੱਚੇ ਗਵੱਈਏ ਹੁੰਦੇ ਨੇ। ਇਕ ਦਿਨ ਉਸਦੀ ਅਧਿਆਪਕਾ ਘਰ ਆ ਕੇ ਪੂਰੀ ਗੰਭੀਰਤਾ ਨਾਲ ਕਹਿਣ ਲੱਗੀ – ਇਸ ਮੁੰਡੇ ਨੂੰ ਕਿਸੇ ਉਸਤਾਦ ਕੋਲ ਲਿਜਾਓ। ਇਸ ਵਿਚ ਪ੍ਰਤਿਭਾ ਹੈ। ਉਸਤਾਦ ਜਵਾਹਰ ਲਾਲ ਦੇ ਘਰ ਲੈ ਗਿਆ। ਉਸਨੇ ਕਿਹਾ – ਮੈਂ ਇਕ ਅਲਾਪ ਲਵਾਂਗਾ ਬੇਟੇ, ਕੀ ਤੂੰ ਦੱਸ ਦਏਂਗਾ ਕਿ ਹਾਰਮੋਨੀਅਮ ਉਪਰ ਮੇਰਾ ਸਾ ਕਿੱਥੇ ਹੈ? ਹੁਸਨਬੀਰ ਨੇ

ਕਿਹਾ - ਆਪਾਂ ਨੂੰ ਕਾਰਾਂ, ਬੱਸਾਂ, ਟਰੱਕਾਂ ਦੀਆਂ ਆਵਾਜ਼ਾਂ ਸੁਣਾਈ ਦੇ ਰਹੀਆਂ ਹਨ, ਮੈਨੂੰ ਉਨ੍ਹਾਂ ਦੇ ਸਾ ਦਾ ਵੀ ਪਤਾ ਹੈ। ਤੁਸੀਂ ਅਲਾਪ ਲਓ। ਉਸਤਾਦ ਨੇ ਅਲਾਪ ਲਿਆ। ਮੁੰਡੇ ਨੇ ਹੂਬਹੂ ਅਲਾਪ ਦੁਹਰਾਇਆ ਅਤੇ ਹਾਰਮੋਨੀਅਮ ਦੀ ਸਹੀ ਸੁਰ ਉਪਰ ਉਂਗਲ ਰੱਖੀ। ਵੱਡਾ ਦਸਵੀਂ ਵਿਚ ਸੀ, ਛੋਟਾ ਸੁਖਨਬੀਰ ਅੱਠਵੀਂ ਵਿਚ, ਸਕੂਲਾਂ ਦੇ ਮੁਕਾਬਲੇ ਹੋਏ, ਵੱਡੇ ਨੇ ਕਲਾਸੀਕਲ ਵੋਕਲ ਵਿਚ, ਛੋਟੇ ਨੇ ਕਲਾਸੀਕਲ ਇੰਸਟਰੂਮੈਂਟਸ ਵਿਚ ਪੰਜਾਬ ਪੱਧਰ ਦੇ ਸੋਨ ਤਗਮੇ ਜਿੱਤੇ। ਉਸਤਾਦ ਬਾਕਰ ਹੁਸੈਨ ਨੇ ਸਿਰਾਂ ਤੇ ਹੱਥ ਰੱਖੇ, ਕਿਹਾ - ਰਿਆਜ਼ ਕਰੀ ਚਲੋ, ਰਿਆਜ਼ ਕਰਦਿਆਂ ਜੁਆਨ ਹੋਵੋਗੇ ਤਾਂ ਦੇਖੋਗੇ ਤੁਹਾਡਾ ਗਾਉਣਾ ਤੁਹਾਡੇ ਤੋਂ ਪਹਿਲਾਂ ਜੁਆਨ ਹੋ ਜਾਏਗਾ।

ਮਾਈਕਲ ਦੀਆਂ ਨਜ਼ਰਾਂ ਇਧਰ ਉਧਰ ਘੁੰਮਣ ਲੱਗੀਆਂ ਜਿਵੇਂ ਚੋਰੀਓਂ ਅੰਗੂਰ ਤੋੜਨੇ ਹੋਣ। ਹੱਥਾਂ ਦੀ ਅੱਖਾਂ ਨਾਲ ਚੰਗੀ ਦੋਸਤੀ ਸੀ। ਅੱਧ ਕੁ ਪਹਿਰ ਬਾਦ ਉਸਨੂੰ ਲੱਗਾ, ਪਿਛੇ ਖਲੋ ਕੇ ਮੋਢੇ ਉਪਰ ਦੀ ਕੋਈ ਦੇਖ ਰਿਹੈ। ਮੁੰਡੇ ਨੇ ਉਧਰ ਦੇਖ ਕੇ ਉਸਤਾਦ ਨੂੰ ਕਿਹਾ - ਅਜੇ ਪੂਰੀ ਨੀ ਹੋਈ। ਉਸਤਾਦ ਨੇ ਕਿਹਾ - ਲੋੜ ਈ ਨੀ ਪੂਰੀ ਕਰਨ ਦੀ। ਸਹੀ ਐਂ ਤੂੰ। ਗ੍ਰਾਂਸੀ ਨੇ ਸਹੀ ਕਿਹਾ, ਤੇਰਾ ਹੱਥ ਟਿਕਿਆ ਹੋਇਐ। ਸੁਣਕੇ ਮਾਈਕਲ ਨੇ ਖੱਬੇ ਹੱਥ ਨਾਲ ਸੱਜੀ ਕਲਾਈ ਫੜ ਕੇ ਮਾਣ ਨਾਲ ਕਿਹਾ - ਦਰਅਸਲ ਇਹ ਹੱਥ ਏਨਾ ਮਜ਼ਬੂਤ ਹੈ ਕਿ ਬੁਤਤ੍ਰਾਸ਼ੀ ਵਾਸਤੇ ਬਣਿਐ ਉਸਤਾਦ ਜੀ।

- ਅਸੀਂ ਇਥੇ ਪੱਥਰ ਦਾ ਕੰਮ ਨੀਂ ਕਰਦੇ। ਰੰਗਾਂ ਦਾ ਕੰਮ ਸਿਖਾਵਾਂਗੇ। ਤੈਨੂੰ ਪਹਿਲੇ ਸਾਲ ਵਾਸਤੇ ਛੇ ਮੁਹਰਾਂ ਦੇਣੀਆਂ ਪੈਣਗੀਆਂ।

- ਮੈਂ ਤੁਹਾਨੂੰ ਕੁਝ ਨਹੀਂ ਦੇ ਸਕਦਾ ਸ੍ਰੀਮਾਨ।
- ਬੋਨਾਰਟੀ ਗਰੀਬ ਨਹੀਂ, ਮੈਂ ਜਾਣਦਾਂ। ਕੰਮ ਸਿੱਖਣਾ ਹੈ ਤਾਂ ਬਾਪੂ ਤੋਂ ਪੈਸੇ ਮੰਗ।
- ਜਦੋਂ ਮੈਂ ਪੇਂਟਿੰਗ ਦੀ ਗੱਲ ਕਰਦਾਂ, ਪਿਤਾ ਕੁੱਟਣ ਲੱਗ ਜਾਂਦੈ।
- ਜਦੋਂ ਉਸਨੂੰ ਖਬਰ ਮਿਲੀ ਕਿ ਮੈਂ ਤੈਨੂੰ ਦਾਖਲ ਕਰ ਲਿਐ, ਫੇਰ ਮਾਰ ਨਾ ਪਏਗੀ?
- ਪਹਿਲੇ ਸਾਲ ਛੇ ਮੁਹਰਾਂ, ਦੂਜੇ ਸਾਲ ਅੱਠ ਤੇ ਤੀਜੇ ਸਾਲ ਤੁਸੀਂ ਪਿਤਾ ਨੂੰ ਦਸ ਮੁਹਰਾਂ ਦੇ ਦਿਆ ਕਰੋਗੇ ਤਾਂ ਬਚਾਉ ਹੋ ਜਾਏਗਾ।
- ਅੱਜ ਤੱਕ ਇਥੇ ਇਸ ਤਰ੍ਹਾਂ ਕਦੇ ਨੀ ਹੋਇਆ, ਉਸਤਾਦ ਨੇ ਕਿਹਾ।
- ਫੇਰ ਤਾਂ ਮੈਂ ਕੰਮ ਸਿੱਖ ਈ ਨੀ ਸਕਦਾ।
- ਠੀਕ ਐ, ਬਾਪੂ ਨੂੰ ਲੈ ਕੇ ਆ ਜਾਈਂ। ਮੇਰੇ ਵਲੋਂ ਦਾਖਲ ਹੈਂ।

ਗ੍ਰਾਂਸੀ ਉਸਨੂੰ ਇਕ ਪਾਸੇ ਲੈ ਗਿਆ, ਮੋਢੇ ਤੇ ਹੱਥ ਧਰ ਕੇ ਹੌਲੀ ਦੇਣੀ ਕਿਹਾ, ਅੱਜ ਕਮਾਲ ਹੋਈ ਐ। ਤੂੰ ਆਰਟ ਸਕੂਲ ਦਾ ਹਰੇਕ ਅਸੂਲ ਤੋੜਿਐ, ਪਰ ਦਾਖਲਾ ਮਿਲ ਗਿਆ। ਘਰ ਵਾਪਸੀ ਤੇ ਦਾਂਤੇ ਦਾ ਪੱਥਰ ਦਾ ਬਣਿਆ ਘਰ ਤੇ ਚਰਚ ਦੇਖਿਆ, ਸੋਚਣ ਲੱਗਾ - ਇਨ੍ਹਾਂ ਕਲਾਕਾਰਾ ਦੀਆਂ ਉਂਗਲਾਂ ਨੇ ਪੱਥਰ ਇਉਂ ਛੂਹੇ ਸਨ, ਜਿਵੇਂ ਕੋਈ ਆਪਣੀ ਪ੍ਰੇਮਿਕਾ ਨੂੰ ਪਹਿਲੀ ਵਾਰ ਛੂਹੇ।ਕਲਾਕਾਰ ਨਾਲ ਦੇ ਪਹਾੜ ਵਿਚੋਂ ਪੱਥਰ ਕੱਟ ਕੇ ਗੱਡੇ ਤੇ ਲੱਦਦੇ, ਫਿਰ ਲਿਆ ਕੇ ਟੁਕੜੇ ਕਰਦੇ, ਤਰਾਸ਼ਦੇ, ਘਰ, ਚਰਚ, ਮਹਿਲ ਅਤੇ ਵਿਹੜੇ ਦੀਆਂ ਕੰਧਾਂ ਉਸਾਰਦੇ। ਦਿਸਦੀਆਂ ਇਮਾਰਤਾਂ ਵਿਚੋਂ ਕਈ ਬਹੁਤ ਪੁਰਾਣੀਆਂ ਸਨ।

ਹਜ਼ਾਰਾਂ ਸਾਲ ਪਹਿਲਾਂ, ਦੇਖ ਕੇ, ਛੂਹ ਕੇ, ਸੁੰਘ ਕੇ, ਉਹ ਦੱਸ ਦਿਆ ਕਰਦੇ ਸਨ ਕਿ ਇਹ ਪੱਥਰ ਕਿੰਨਾ ਕੁ ਸਖਤ ਹੈ, ਇਸਦਾ ਰੰਗ ਕਿੰਨਾ ਕੁ ਪੱਕਾ ਹੈ। ਗਿਰਜੇ ਦੇ ਗੁੰਬਦ ਵੱਲ ਦੇਖਦਿਆਂ, ਹਜ਼ਾਰਾਂ ਸਾਲਾਂ ਤੋਂ ਫਲੋਰੈਂਸ ਵਾਸੀ ਪ੍ਰਣ ਕਰਿਆ ਕਰਦੇ ਸਨ - ਮੈਂ ਇਸ ਗੁੰਬਦ ਦੀਆਂ ਨਜ਼ਰਾਂ ਤੋਂ ਉਹਲੇ ਨਹੀਂ ਹੋਵਾਂਗਾ।

ਘਰ ਪੁੱਜਾ, ਸੁਆਦਲੇ ਖਾਣੇ ਦੀ ਸੁਗੰਧ ਆਈ। ਮਤਰੇਈ ਮਾਂ ਨੇ ਕਿਹਾ - ਤੇਰੇ ਲਈ ਅੱਜ ਅਜਿਹਾ ਸਲਾਦ ਬਣਾਇਐ ਕਿ ਖਾਂਦਿਆਂ ਤੇਰੇ ਮੂੰਹ ਵਿਚ ਗੀਤ ਗਾਣ ਲੱਗੇਗਾ। ਮਾਈਕਲ ਸਵਖਤੇ ਉੱਠ ਕੇ ਤਿਆਰ ਹੁੰਦਾ, ਮਾਂ ਵੀ ਬਜ਼ਾਰੋਂ ਖਾਣ ਪੀਣ ਦੀਆਂ ਤਾਜ਼ੀਆਂ ਚੀਜ਼ਾਂ ਖਰੀਦਣ ਵਾਸਤੇ ਤਿਆਰ ਹੋ ਰਹੀ ਹੁੰਦੀ। ਪੈਸੇ ਦੇਣ ਲੱਗਿਆਂ ਪਿਤਾ ਬੁੜ ਬੁੜ ਕਰਦਾ - ਤੈਨੂੰ ਤਾਂ ਹਰ ਰੋਜ਼ ਮਣ ਪੱਕੀ ਮੱਛੀ ਤੇ ਹਜ਼ਾਰ ਸੰਤਰੇ ਚਾਹੀਦੇ ਨੇ। ਮਾਂ ਆਖਦੀ - ਤੇ ਤੇਰਾ ਸੁਭਾਅ ਇਹ ਕਿ ਜੇਬ ਵਿਚ ਪੈਸੇ ਤੇ ਪੇਟ ਵਿਚ ਭੁੱਖ ਹਮੇਸ਼ਾਂ ਰਹਿਣੇ ਚਾਹੀਦੇ ਨੇ।

- ਸਾਡੇ ਖਾਨਦਾਨ ਵਿਚ ਤਿੰਨ ਸੌ ਸਾਲ ਤੋਂ ਕਿਸੇ ਨੇ ਇਕ ਡੰਗ ਦੀ ਭੁੱਖ ਨਹੀਂ ਦੇਖੀ, ਰੱਜ ਕੇ ਖਾਧਾ, ਪਹਿਨਿਆਂ।

- ਫੇਰ ਬੁੜ ਬੁੜ ਕਰਨ ਦੀ ਕੀ ਲੋੜ?

ਪਿਤਾ ਆਪਣੇ ਕਮਰੇ ਵਿਚ ਬੈਠਾ ਵਹੀ ਖਾਤਾ ਕਰ ਰਿਹਾ ਸੀ ਕਿ ਮਾਈਕਲ ਆਉਂਦਾ ਦੇਖਿਆ। ਜਦੋਂ ਕਿਤੇ ਜਾਂਦਾ, ਇਸ ਕਮਰੇ ਨੂੰ ਤਿੰਨ ਜੰਦਰੇ ਮਾਰ ਕੇ ਜਾਂਦਾ। ਸੋਚਦਾ - ਮੈਂ ਲੇਟ ਜੰਮਿਆਂ, ਸੌ ਸਾਲ ਪਹਿਲਾਂ ਸੈਂਕੜੇ ਏਕੜ ਜ਼ਮੀਨ ਤੇ ਕਿੰਨਾ ਧਨ ਹੁੰਦਾ ਸੀ, ਹੁਣ ਵੰਡ ਦਰ ਵੰਡ ਕਾਰਨ ਦਸ ਏਕੜ ਰਹਿ ਗਈ ਹੈ। ਮੁੰਡੇ ਨੇ ਆ ਕੇ ਪਿਤਾ ਨੂੰ ਸਲਾਮ ਕਿਹਾ, ਦੱਸਿਆ - ਪਿਤਾ ਜੀ ਮੈਂ ਗਿਰਲਾਂਡੀਓ ਦੀ ਵਰਕਸ਼ਾਪ

ਵਿਚੋਂ ਆਇਆਂ, ਉਹਨੇ ਮੈਨੂੰ ਦਾਖਲ ਕਰ ਲਿਐ। ਪਿਤਾ ਨੂੰ ਲੱਗਾ ਜਿਵੇਂ ਮੁੰਡੇ ਨੇ ਖਾਨਦਾਨ ਦੇ ਮੂੰਹ ਤੇ ਚਪੇੜ ਮਾਰ ਦਿੱਤੀ ਹੈ, ਯਾਨੀ ਕਿ ਇਕ ਮਿਸਤਰੀ ਦਾ, ਮਜ਼ਦੂਰ ਦਾ ਕੰਮ ਕਰੇਗਾ।

– ਮੈਂ ਤੈਨੂੰ ਮਹਿੰਗੇ ਸਕੂਲ ਵਿਚ ਦਾਖਲ ਕਰਾਇਐ ਮਾਈਕਲ ਤਾਂ ਕਿ ਵੱਡਾ ਹੋ ਕੇ ਉੱਨ ਦਾ ਕਾਰੋਬਾਰ ਕਰੇਂ, ਧਨ ਕਮਾਏਂ, ਮੌਜ ਕਰੇਂ। ਤੇਰਾ ਖਿਆਲ ਐ ਮੈਂ ਤੈਨੂੰ ਉਸ ਮਿਸਤਰੀ ਕੋਲ ਜਾਣ ਦੀ ਆਗਿਆ ਦਿਆਂਗਾ? ਸਾਡੇ ਖਾਨਦਾਨ ਦੇ ਬੰਦੇ ਹੱਥੀਂ ਕੰਮ ਨੀ ਕਰਿਆ ਕਰਦੇ।

ਮੁੰਡੇ ਨੇ ਕਿਹਾ – ਵਿਆਜ ਖਾ ਖਾ ਕੇ ਜਿਉਣ ਵਿਚ ਕੀ ਵਡਿਆਈ ਹੈ?

– ਕਿਉਂ ਮਾੜਾ ਕੀ ਐ ਇਸ ਵਿਚ? ਅਸੀਂ ਫਲੋਰੈਂਸ ਦੇ ਸੇਠ ਹਾਂ, ਕਰਜ਼ਾ ਦੇਣਾ ਸਾਡੀ ਸ਼ਾਨ ਹੈ, ਦੁਨੀਆਂ ਸਲਾਮਾਂ ਕਰਦੀ ਐ।

– ਮੇਰੇ ਕਾਰਨ ਖਾਨਦਾਨ ਦੀ ਇੱਜ਼ਤ ਵਧੇਗੀ ਪਿਤਾ ਜੀ। ਜਿਵੇਂ ਪੁਰਾਤਨ ਬੁਤ ਘਾੜਿਆਂ ਨੂੰ ਯਾਦ ਕੀਤਾ ਜਾਂਦੈ, ਇਉਂ ਯਾਦ ਕਰਨਗੇ ਲੋਕ, ਜਿਵੇਂ ਡੋਨੇਟੈਲੋ ਤੇ ਗਿਰਲੈਂਡੀਓ ਦੀ ਸ਼ਾਨ ਹੈ। ਪਿਤਾ ਨੇ ਕਿਹਾ – ਇਹ ਦੋਵੇਂ ਮਜ਼ਦੂਰ ਸਨ ਤੇ ਮਜ਼ਦੂਰ ਰਹੇ। ਆਰਟ ਉਤੇ ਸਮਾਂ ਬਰਬਾਦ ਕਰਨਾ ਇਵੇਂ ਹੈ ਜਿਵੇਂ ਸੋਚਣਾ ਕਿ ਖੋਤੇ ਨੂੰ ਸਾਬਣ ਲਾ ਕੇ ਨੁਹਾਣ ਨਾਲ ਉਹ ਸੁਹਣਾ ਹੋ ਜਾਏਗਾ। ਸਮਾਂ ਤੇ ਸਾਬਣ ਦੋਵਾਂ ਦਾ ਨਾਸ।

– ਮੈਂ ਮਰ ਜਾਵਾਂਗਾ, ਆਰਟ ਨਹੀਂ ਛੱਡਾਂਗਾ।

– ਵੱਡਿਆਂ ਅੱਗੇ ਛੋਕਰਿਆਂ ਦੀ ਗੁਸਤਾਖੀ ਕਬੂਲ ਨਹੀਂ ਹੁੰਦੀ ਇਸ ਘਰ ਵਿਚ, ਇਹ ਕਹਿ ਕੇ ਪਿਤਾ ਨੇ ਚਪੇੜ ਜੜਨੇ ਸ਼ੁਰੂ ਕਰ ਦਿੱਤੇ। ਚੁੱਪ ਚਾਪ ਨੀਵੀਂ ਪਾ ਕੇ ਮਾਈਕਲ ਇਉਂ ਸ਼ਾਂਤ ਖਲੋਤਾ ਰਿਹਾ ਜਿਵੇਂ ਤੇਜ਼ ਤੂਫਾਨ ਸਾਹਮਣੇ ਜਾਨਵਰ ਸਿਰ ਝੁਕਾ ਕੇ ਖਲੋ ਜਾਂਦਾ ਹੈ। ਦਾਦੀ ਕਾਹਲੀ ਕਾਹਲੀ ਆਈ, ਪੋਤੇ ਦਾ ਸਿਰ ਬਾਹਵਾਂ ਵਿਚ ਲੈ ਲਿਆ, ਬੋਲੀ – ਪਾਗਲ ਹੋ ਗਏ ਓਂ ਤੁਸੀਂ ਸਾਰੇ? ਜਿਸ ਤੋਂ ਕਿਹੜਾ ਕੰਮ ਲੈਣੈ, ਜੰਮਣ ਤੋਂ ਪਹਿਲਾਂ ਰੱਬ ਫੈਸਲਾ ਲਿਖ ਦਿੰਦੈ। ਤੁਸੀਂ ਕੌਣ ਹੁੰਨੇ ਓ ਬੱਚੇ ਨੂੰ ਕੁੱਟਣ ਵਾਲੇ? ਹੁਣ ਹੱਥ ਲਾ ਕੇ ਦਿਖਾਏ ਕੋਈ। ਦਾਦੀ ਨੇ ਆਪਣੇ ਪੁੱਤਰ ਨੂੰ ਕਿਹਾ – ਕਿਉਂ ਖਪ ਪਾ ਰਖਦੈਂ ਹਰ ਰੋਜ਼? ਤੇਰੇ ਕੋਲ ਪੰਜ ਬਤਖਾਂ ਪਾਲਣ ਜੋਗੇ ਤਾਂ ਪੈਸੇ ਨੀਂ, ਪੰਜ ਮੁੰਡਿਆ ਨੂੰ ਕਿਹੜਾ ਵਪਾਰ ਦਿਵਾ ਦਏਂਗਾ? ਦਸ ਕਿੱਲੇ ਵੰਡਣ ਬਾਦ ਦੋ ਦੋ ਰਹਿ ਜਾਣਗੇ। ਏਸ ਮੁੰਡੇ ਦਾ ਦਿਲ ਕਰਦੈ ਆਰਟ ਸਿਖੇ, ਤੂੰ ਬਜ਼ਿਦ ਐਂ ਬਈ ਖੋਤੇ ਤੇ ਲੱਦ ਕੇ ਉੱਨ ਵੇਚਦਾ ਫਿਰੇ। ਮੈਨੂੰ ਦੱਸ ਕੋਈ ਫਰਕ ਹੋਇਆ? ਦੋਵੇਂ ਮਜ਼ਦੂਰੀਆਂ ਨੇ, ਜਿਹੜਾ ਜੋ ਮਰਜ਼ੀ ਕਰੇ। ਮਾਈਕਲ ਹੌਸਲੇ ਵਿਚ ਹੋ ਗਿਆ, ਕਿਹਾ – ਪਿਤਾ ਜੀ ਮੈਨੂੰ ਦਾਖਲ ਕਰਵਾ ਕੇ ਆਉ। ਉਸਤਾਦ ਫੀਸ ਨਹੀਂ ਲਏਗਾ, ਸਗੋਂ ਤੁਹਾਨੂੰ ਕੁਝ ਦਏਗਾ। ਉਸਨੇ ਮੇਰੇ ਹੱਥਾਂ ਦੀ ਤਾਕਤ ਦੇਖ ਲਈ ਹੈ।

ਪਿਤਾ ਨਰਮ ਪੈ ਗਿਆ – ਤੇਰੀ ਮਰਜ਼ੀ ਮਾਈਕਲ। ਬਦਮਾਸ਼ ਨੂੰ ਹਰਾ ਸਕਦਾ ਹਾਂ ਸਾਧ ਨੂੰ ਨਹੀਂ। ਪਿਤਾ ਦਾਖਲ ਕਰਵਾ ਆਇਆ। ਗਿਰਲਾਂਡੀਓ ਨੇ ਕਿਹਾ – ਪੇਂਟਿੰਗ ਦਾ ਮਨੋਰਥ ਸੁੰਦਰਤਾ ਹੈ, ਦਰਸ਼ਕ ਦੀ ਅੱਖ ਜਿੱਤਣੀ ਹੈ, ਇਹੋ ਸਫਲਤਾ ਹੈ। ਕੁਦਰਤ ਤੋਂ ਸਿਖੋ, ਹਰ ਰੋਜ਼ ਕੰਮ ਕਰੋ।

ਇਕ ਦਿਨ ਮਾਈਕਲ ਵਰਕਸ਼ਾਪ ਵਿਚ ਗਿਆ, ਸ਼ੁਭ ਸਵੇਰ ਕਹੀ, ਉਸਤਾਦ ਦੀ ਖਾਮੋਸ਼ ਬੇਚੈਨੀ ਦੇਖੀ। ਯੱਸੂ ਦਾ ਚਿੱਤਰ ਬਣਾਉਣਾ ਸੀ, ਨੈਣ ਨਕਸ਼ ਮਨਪਸੰਦ ਦੇ ਬਣ ਨਹੀਂ ਰਹੇ।

ਅਪ੍ਰੈਲ 16, 1488 ਨੂੰ ਪਹਿਲੀ ਤਨਖਾਹ ਲੈ ਕੇ ਮਾਈਕਲ ਬੇਹੱਦ ਖੁਸ਼ ਹੋਇਆ। ਬਾਕੀ ਸਿਖਾਂਦਰੂ ਆਪਸ ਵਿਚ ਕੁਝ ਘੁਸਰ ਮੁਸਰ ਕਰਦੇ ਦੇਖੇ। ਨਾਨਬਾਈ ਦਾ ਮੁੰਡਾ ਜਕੋਪੋ ਆਖ ਰਿਹਾ ਸੀ – ਠੀਕ ਹੈ, ਹੋ ਜਾਏ ਮੁਕਾਬਲਾ। ਜਿਹੜਾ ਜਿਤੇ, ਉਹ ਸਾਰਿਆਂ ਨੂੰ ਸ਼ਾਮ ਦਾ ਡਿਨਰ ਦਏ। ਦੇਖੋ ਅਹੁ ਕੰਧ ਦੇ ਨਾਲ ਖਲੋਤਾ ਦਰਖਤ। ਸਮਾਂ ਹੋਵੇਗਾ ਦਸ ਮਿੰਟ। ਛੇ ਜਣੇ ਤਿਆਰ ਹੋ ਕੇ ਬੈਠ ਗਏ। ਮਾਈਕਲ ਨੇ ਪੁੱਛਿਆ – ਮੈਨੂੰ ਕਿਉਂ ਨਹੀਂ ਰਲਾਉਣਾ? ਜਕੋਪੋ ਨੇ ਕਿਹਾ – ਕੀ ਫਾਇਦਾ? ਜਿਤੇਂਗਾ ਨਹੀਂ ਫਿਰ ਮੁਕਾਬਲਾ ਕਰਨ ਦਾ ਕੀ ਮਤਲਬ? ਮਾਈਕਲ ਨੇ ਕਿਹਾ – ਜਿੱਤਾਂ ਨਾਂ ਜਿੱਤਾਂ, ਮੁਕਾਬਲਾ ਕਰਨ ਦੀ ਆਗਿਆ ਤਾਂ ਮਿਲੇ? ਠੀਕ ਹੈ, ਮੁੰਡਿਆਂ ਨੇ ਕਿਹਾ – ਆਜਾ, ਬੈਠ ਜਾ ਤੂੰ ਵੀ। ਕੰਮ ਸ਼ੁਰੂ। ਸਾਰੇ ਜੁਟ ਗਏ। ਫਿਰ ਜਕੋਪੋ ਨੇ ਕਿਹਾ – ਸਮਾਂ ਖਤਮ। ਪੈਨਸਿਲਾਂ ਰੱਖ ਦਿਉ। ਰੱਖ ਦਿਤੀਆਂ। ਜਕੋਪੋ ਨੇ ਸਾਰੀਆਂ ਇਕ ਇਕ ਕਰਕੇ ਦੇਖੀਆਂ, ਜਦੋਂ ਮਾਈਕਲ ਦੀ ਵਾਹੀ ਸ਼ੀਟ ਦੇਖੀ, ਹੈਰਾਨੀ ਨਾਲ ਕਹਿਣ ਲੱਗਾ – ਗਜ਼ਬ ! ਦੇਖੋ ਤਾਂ ਸਹੀ। ਇਹ ਫਸਟ ਆਇਐ। ਕਮਾਲ ਐ ਬਈ। ਸਾਰਿਆਂ ਨੇ ਵਧਾਈਆਂ ਦਿੱਤੀਆਂ ਤਾਂ ਉਹ ਖੁਸ਼ ਹੋ ਗਿਆ। ਹੁਣ ਖਿਆਲ ਆਇਆ – ਦੋ ਲਿਟਰ ਵਾਈਨ ਤੇ ਸੱਤ ਜਣਿਆਂ ਦਾ ਵਧੀਆ ਖਾਣਾ। ਹੋਟਲ ਦੇ ਦਰਵਾਜ਼ੇ ਅਗੇ ਖਲੋਤੇ ਮੁੰਡੇ ਹੱਸ ਰਹੇ ਸਨ। ਮਾਈਕਲ ਸਮਝ ਗਿਆ। ਉਸ ਨਾਲ ਠੱਗੀ ਹੋ ਗਈ। ਤਨਖਾਹ ਬੋਝੇ ਵਿਚ ਪਈ ਦੇਖਕੇ ਮੁੰਡਿਆਂ ਨੇ ਸਕੀਮ ਘੜੀ ਸੀ। ਗੁੱਸੇ ਨਾਲ ਉਸਨੇ ਗ੍ਰਾਂਸੀ ਨੂੰ ਕਿਹਾ – ਮੇਰਾ ਉਲੂ ਬਣਾਇਐ ਤੁਸੀਂ ਰਲ ਕੇ? ਗ੍ਰਾਂਸੀ ਹੱਸਿਆ – ਨਵਿਆਂ ਨਾਲ ਇਸ ਤਰ੍ਹਾਂ ਹੋਇਆ ਈ ਕਰਦੈ, ਇਹ ਵੀ ਟ੍ਰੇਨਿੰਗ ਈ ਐ। ਅੱਛਾ ਇਹ ਦੱਸ – ਜੇ ਤੈਨੂੰ ਪਤਾ ਹੁੰਦਾ, ਕੀ ਫੇਰ ਤੂੰ ਭੈੜਾ ਸਕੈਚ ਬਣਾ ਦੇਣਾ ਸੀ?

– ਬਿਲਕੁਲ ਨਹੀਂ, ਬੇਸ਼ੱਕ ਘਾਟਾ ਪਏ, ਮੈਂ ਘਟੀਆ ਕੰਮ ਨਹੀਂ ਕਰਾਂਗਾ ਕਦੀ।

– ਬਸ ਫਿਰ, ਪ੍ਰਵਾਹ ਨਹੀਂ। ਖੁਸ਼ ਹੋ। ਤੇਰੇ ਕੋਲ ਖਰਚਣ ਵਾਸਤੇ ਕੁੱਝ ਹੈ ਨਾ, ਸਾਡੇ ਕੋਲ ਤਾਂ ਕਿਸੇ ਕੋਲ ਕੁਝ ਹੈਈ ਨੀ, ਫਿਰ ਸਾਡੇ ਨਾਲ ਠੱਗੀ ਕਿਵੇਂ ਹੋ ਸਕਦੀ ਐ?

ਉਸਤਾਦ ਨੇ ਦੱਸਿਆ – ਸਿਰ ਦੇ ਤਿੰਨ ਹਿੱਸੇ ਨੇ ਮਾਈਕਲ। ਪਹਿਲਾ ਵਾਲ ਅਤੇ ਮੱਥਾ, ਦੂਜਾ ਨੱਕ, ਤੀਜਾ ਬੁੱਲ੍ਹ ਤੇ ਠੋਡੀ। ਹੱਥ, ਪੱਟਾਂ ਦੇ ਅੱਧ ਤੱਕ ਜਾਂਦੇ ਹੁੰਦੇ ਨੇ। ਦੋਵੇਂ ਬਾਹਵਾਂ ਫੈਲਾਉ, ਆਦਮੀ ਦਾ ਕੱਦ ਏਨਾ ਹੀ ਹੁੰਦਾ ਹੈ ਅਤੇ ਅੱਠ ਸਿਰ ਜੋੜ ਕੇ ਮਿਣੋ, ਇਹ ਵੀ ਆਦਮੀ ਦੀ ਲੰਬਾਈ ਜਿੱਡੇ ਹੋਣਗੇ। ਮੋਮ ਦਾ ਸਿਰ ਬਣਾਉਣਾ ਹੋਵੇ ਤਾਂ ਪਹਿਲੋਂ ਬਾਂਸ ਦੇ ਤੀਲਿਆਂ ਜਾਂ ਤਾਰਾਂ ਦਾ ਫਰੇਮ ਬਣਾਉ, ਫਿਰ ਉਸ ਉਪਰ ਮੋਮ ਦਾ ਉਛਾੜ ਚਾਹੜੋ। ਮੋਮ ਜਾਂ ਟੈਰਾਕੋਟਾ ਦੇ ਬੁੱਤਾਂ ਵਿਚ ਲੇਪ ਉਪਰ ਕੁਝ ਚਿਪਕਾਉਂਦੇ ਰਹਿਣਾ ਹੈ ਜਦੋਂ ਕਿ ਪੱਥਰ ਉਪਰੋਂ ਕੁਝ ਲਗਾਤਾਰ ਖੁਰਚਣਾ ਹੁੰਦਾ ਹੈ। ਜਨਾਨੀਆਂ ਇਨ੍ਹਾਂ ਹਿਸਾਬਾਂ ਤੇ ਪੂਰੀਆਂ ਨਹੀਂ ਉਤਰਦੀਆਂ, ਸਾਰੀਆਂ ਦਾ ਜਿਸਮ ਅੱਡੋ ਅੱਡ ਤਰੀਕੇ ਨਾਲ ਬੇਢਬਾ ਹੈ।

ਮਾਈਕਲ ਨੇ ਇਹ ਜਮੈਟਰੀ ਸਿਖਦਿਆਂ ਕਿਹਾ – ਜਮੈਟਰੀ ਕੱਫਨ ਹੈ, ਇਕ ਲਾਸ਼ ਇਸ ਜਮੈਟਰੀ ਦੇ ਡੱਬੇ ਵਿਚ ਫਿੱਟ ਹੋ ਸਕਦੀ ਹੈ। ਵਰਕਸ਼ਾਪ ਵਿਚ ਸੇਨਿੱਨੀ ਦੀ ਪੰਕਤੀ ਕੰਧ ਤੇ ਟੰਗੀ ਹੋਈ ਸੀ – ਕਲਾਕਾਰ ਕੰਮ ਨੂੰ ਪੂਜਾ ਸਮਝੇ, ਖਾਣ ਪੀਣ ਵਿਚ ਸੰਜਮ ਰੱਖੇ, ਜਨਾਨੀਆਂ ਤੋਂ ਦੂਰ ਰਹੇ, ਇਕ ਗਲਤੀ ਤੁਹਾਡੇ ਬਰੱਸ਼ ਨੂੰ ਅਜਿਹਾ ਕਾਂਬਾ ਛੇੜ ਦਏਗੀ ਜਿਵੇਂ ਝੱਖੜ ਪੱਤਿਆਂ ਵਿਚ ਛੇੜ ਦਿੰਦਾ ਹੈ। ਮਾਈਕਲ ਨੇ ਜਕੋਪੋ ਨੂੰ ਇਹ ਪੰਕਤੀ ਸੁਣਾ ਕੇ ਕਿਹਾ – ਤੂੰ ਹਰੇਕ ਹਰਾਮਜ਼ਦਗੀ ਕਰਦੈਂ। ਕੋਠੇ ਵਾਲੀਆਂ ਤੱਕ ਤੇਰੇ ਕਦਮ ਪੁੱਜ ਜਾਂਦੇ ਨੇ। ਜਕੋਪੋ ਖੂਬ ਹੱਸਿਆ – ਤਾਂ ਹੀ ਤਾਂ ਕਿੰਨੇ ਦਿਨਾਂ ਤੋਂ ਮੈਂ ਕੋਈ ਪੇਂਟਿੰਗ ਨਹੀਂ ਬਣਾਈ, ਮੈਂ ਉਸਤਾਦ ਦੀਆਂ ਪੇਂਟਿੰਗਜ਼ ਵਿਚ ਕਾਂਬਾ ਨਹੀਂ ਛੇੜਨਾ।

ਗ੍ਰਾਂਸੀ ਨਾਲ ਇਕ ਸ਼ਾਮ ਆ ਰਿਹਾ ਸੀ, ਮਹਿਲ ਦੇ ਨੇੜੇ ਭੀੜ ਦੇਖੀ। ਤੁਰਕੀ ਦਾ ਸੁਲਤਾਨ ਇਕ ਜੀਰਾਫ ਗਿਫਟ ਕਰਨ ਆਇਆ ਹੋਇਆ ਸੀ। ਮਾਈਕਲ ਨੇ ਕਿਹਾ ਮੇਰਾ ਜੀ ਕਰਦੈ ਮੈਂ ਇਸ ਸਾਰੇ ਕੁਝ ਨੂੰ ਪੇਂਟਿੰਗ ਵਿਚ ਉਤਾਰ ਲਵਾਂ, ਮਹਿਲ ਦਾ ਪਿਛੋਕੜ, ਫਲੋਰੈਂਸ ਦਾ ਹਾਕਮ, ਸੁਲਤਾਨ, ਤੇ ਜ਼ੀਰਾਫ ਜਿਵੇਂ ਸਤਰੰਜ ਦੀ ਪੱਟੀ ਵਿਛੀ ਹੋਵੇ, ਚਿੱਟੇ ਕਾਲੇ ਵਰਗ, ਐਂ ਲਗਦੈ ਜਿਵੇਂ ਗਿਆਨ ਅਤੇ ਅਗਿਆਨ ਖਿੱਲਰ ਗਏ ਹੋਣ ਪਰ ਹੈਨ ਆਸ ਪਾਸ ਇਕ ਦੂਜੇ ਦੇ।

ਇਕ ਸਵੇਰ ਉਹ ਕੰਮ ਤੇ ਗਿਆ, ਦੇਖਿਆ ਉਸਤਾਦ ਦੇ ਟੇਬਲ ਉਪਰ ਕਾਗਜ਼ਾਂ ਦਾ ਬੰਡਲ ਪਿਆ ਹੈ। ਖੋਲ੍ਹਿਆ, ਬਹੁਤ ਖੂਬਸੂਰਤ ਸਕੈਚ ਸਨ। ਉਸਨੇ ਨਕਲ ਕਰਨੇ ਸ਼ੁਰੂ ਕਰ ਦਿੱਤੇ। ਛੇ ਉਤਾਰੇ ਕਰ ਚੁੱਕਿਆ ਤਾਂ ਉਸਤਾਦ ਆ ਗਿਆ। ਗਰਜਿਆ – ਕਿਸਨੇ ਆਗਿਆ ਦਿੱਤੀ ਹੈ ਤੈਨੂੰ ਉਤਾਰੇ ਕਰਨ ਦੀ? ਮਾਈਕਲ ਸ਼ਾਂਤ ਰਿਹਾ, ਮਜਬੂਤ ਅਵਾਜ਼ ਵਿਚ ਕਿਹਾ – ਛੇਤੀ ਸਿੱਖਾਂਗਾਂ, ਤੁਹਾਨੂੰ ਕੋਈ ਫਾਇਦਾ ਹੋਏਗਾ, ਤੁਹਾਡੇ ਫਾਇਦੇ ਵਾਸਤੇ ਕਰ ਰਿਹਾਂ। ਉਸਤਾਦ ਨਰਮ ਹੋ ਗਿਆ। ਵਖ ਵਖ ਆਕਾਰਾਂ ਦੇ ਡੰਕ ਹੱਥ ਵਿਚ ਫੜਾਉਂਦਿਆਂ ਦੱਸਿਆ ਕਿ ਬਰੀਕ ਨਿੱਬ ਕਿਸ ਵਾਸਤੇ ਤੇ ਮੋਟਾ ਕਿਸ ਵਾਸਤੇ ਹੁੰਦਾ ਹੈ।

– ਮੇਰਾ ਕਦੀ ਕਦੀ ਜੀ ਕਰਦਾ ਹੁੰਦੈ ਮੈਂ ਨੰਗੇ ਮਾਡਲ ਚਿੱਤਰਾਂ, ਮਾਈਕਲ ਨੇ ਕਿਹਾ।

– ਕਿਉਂ? ਉਸਤਾਦ ਨੇ ਕਿਹਾ – ਲਿਬਾਸ ਵਿਚ ਚਿੱਤਰ। ਪਾਗਲ ਯੂਨਾਨੀ ਨੰਗੇ ਚਿਤਰ ਚਿਤਰਦੇ ਸਨ ਸਾਡੇ ਇਹ ਰਿਵਾਜ ਨਹੀਂ। ਤੈਨੂੰ ਪਤਾ ਹੀ ਹੈ ਮਨੁੱਖੀ ਸਰੀਰ ਬਦਸ਼ਕਲ ਹੈ। ਇਹ ਕੱਪੜਿਆਂ ਵਿਚ ਈ ਢਕਿਆ ਸੋਹਣਾ ਦਿਸਦੈ, ਨਾਲੇ ਅਸੀਂ ਈਸਾਈਆਂ ਵਾਸਤੇ ਪੇਂਟਿੰਗ ਕਰਦੇ ਆਂ ਕੰਜਰਾਂ ਵਾਸਤੇ ਨਹੀਂ। ਦੇਖ, ਮੈਂ ਲਿਬਾਸ ਨੂੰ ਕਿੰਨੀ ਸੂਖਮ ਛੂਹ ਦਿੰਦਾ ਹਾਂ, ਇਸੇ ਤਰ੍ਹਾਂ ਠੀਕ ਲਗਦੈ।

– ਉਸਤਾਦ ਜੀ ਮੇਰਾ ਜੀ ਕਰਦੈ ਮੈਂ ਉਸ ਤਰ੍ਹਾਂ ਬਣਾਵਾਂ ਜਿਵੇਂ ਰੱਬ ਨੇ ਆਦਮ ਅਤੇ ਈਵ ਬਣਾਏ ਸਨ।

ਉਸਨੇ ਸਿੱਖਿਆ ਬਰੱਸ਼ ਕਿਵੇਂ ਬਣਾਉਣੇ ਹਨ, ਕਿਨ੍ਹਾਂ ਕਿਨ੍ਹਾਂ ਜਾਨਵਰਾਂ ਦੇ ਵਾਲ ਕੰਮ ਆਉਂਦੇ ਹਨ। ਡੰਕ ਅਤੇ ਰੰਗ ਆਪ ਬਣਾਉਣੇ ਹਨ। ਪਲਾਸਟਰ ਕਿਵੇਂ ਪੱਧਰਾ ਕਰਨਾ ਹੈ, ਅੱਜ ਜਿਹੜਾ ਹਿੱਸਾ ਅਧੂਰਾ ਰਹਿ ਗਿਆ, ਅਗਲੇ ਦਿਨ ਬਾਕੀ ਹਿੱਸਾ ਮੁਸ਼ਕਲਾਂ ਖੜ੍ਹੀਆ ਕਰੇਗਾ। ਅੱਜ ਵਾਲੇ ਰੰਗ ਨਾਲੋਂ ਕੱਲ੍ਹ ਨੂੰ ਚਿਤਰਨ ਵਾਲੇ ਰੰਗਾਂ ਤੋਂ ਵੱਖ ਦਿਸਣਗੇ, ਇਹ ਖੱਪੇ ਪੂਰੇ ਕਰਨੇ ਸਿੱਖੇ। ਦੁਪਹਿਰ ਵੇਲੇ ਬਰੱਸ਼ ਤੇਜ਼ ਚੱਲਣਾ ਚਾਹੀਦਾ ਹੈ ਕਿਉਂਕਿ ਇਸ ਵੇਲੇ ਗਰਮੀ ਕਰਕੇ ਪਲਾਸਟਰ ਵਧੀਕ ਰੰਗ ਸੋਕੀ ਜਾਂਦਾ ਹੈ, ਸਵੇਰ ਸ਼ਾਮ ਰਫਤਾਰ ਹਲਕੀ ਕਰ ਦਿਓ।

ਗਿਰਲਾਂਡੀਓ ਆਪਣੇ ਸ਼ਹਿਰ ਫਲੋਰੈਂਸ ਨੂੰ ਧੜਾਧੜ ਚਿੱਤਰ ਰਿਹਾ ਸੀ ਹਾਕਮ ਸ਼ਾਹਜਾਦੇ, ਸ਼ਾਹਜਾਦੀਆਂ, ਮਹਿਲ, ਪੁਜਾਰੀ, ਆਮ ਲੋਕ। ਕਿਹਾ ਕਰਦਾ – ਮੇਰਾ ਯੇਰੋਸ਼ਲਮ ਤਾਂ ਮੇਰਾ ਫਲੋਰੈਂਸ ਹੀ ਹੈ, ਮੇਰਾ ਪੂਜਾ ਸਥਲ।

ਇਕ ਦਿਨ ਸ਼ਮਸਾਨਘਾਟ ਵੱਲ ਅਰਥੀ ਦੇ ਪਿੱਛੇ ਕਾਰਵਾਂ ਜਾਂਦਾ ਦੇਖਿਆ, ਸਭਨਾਂ ਔਰਤਾਂ ਮਰਦਾਂ ਦੇ ਸਫੈਦ ਲਿਬਾਸ ਦੇਖ ਕੇ ਮਾਈਕਲ ਨੇ ਕਿਹਾ – ਸੰਗਮਰਮਰ ਦੇ ਤੁਰਦੇ ਫਿਰਦੇ ਬੁੱਤ ਕਿੰਨੇ ਸੋਹਣੇ ਲਗਦੇ ਨੇ। ਸਭ ਤੋਂ ਪਹਿਲਾ ਬੁੱਤਤ੍ਰਾਸ਼ ਰੱਬ ਹੈ, ਉਸਨੇ ਮਨੁੱਖ ਦਾ ਬੁੱਤ ਘੜ ਕੇ ਦਸ ਕਮਾਂਡਮੈਂਟਸ ਦਿੱਤੀਆਂ। ਮਨੁੱਖ ਨੇ ਉਹ ਕਿੱਥੇ ਲਿਖੀਆਂ? ਪੱਥਰ ਉਪਰ। ਰੋਮਨ ਸਲਤਨਤ ਵਿਚ ਇਕ ਵੀ ਚੱਜ ਦਾ ਬੁੱਤਤ੍ਰਾਸ਼ ਨਹੀਂ। ਕਮਜ਼ੋਰ ਹੱਥਾਂ ਵਿਚ ਕਮਜ਼ੋਰ ਬਰੱਸ਼ ਚੁੱਕੀ ਫਿਰਦੇ ਨੇ ਆਰਟ ਦੇ ਭਗੌੜੇ। ਬੁੱਤ ਤ੍ਰਾਸ਼ਣ ਲਈ ਤਾਕਤ ਅਤੇ ਸਾਧਨਾ ਚਾਹੀਦੀ ਹੈ।

ਜਕੋਪੋ ਹੱਸਿਆ। ਗ੍ਰਾਂਸੀ ਨੇ ਕਿਹਾ ਜੇ ਤਾਕਤ ਨਾਲ ਕਲਾ ਦੀ ਮਿਣਤੀ ਕਰਨੀ ਹੈ, ਫਿਰ ਉਹ ਆਦਮੀ ਤਕੜੈ ਜਿਸਨੇ ਵੱਡੇ ਹਥੌੜੇ ਤੇ ਵੱਡੀ ਛੈਣੀ ਨਾਲ ਪਹਾੜ ਵਿਚੋਂ ਸਲੈਬ ਕੱਟੀ। ਬੁੱਤਤ੍ਰਾਸ਼ ਤਾਂ ਨਿੱਕੀਆਂ ਨਿੱਕੀਆਂ ਹਥੌੜੀਆਂ ਤੇ ਛੈਣੀਆਂ ਵਰਤਦਾ ਹੈ, ਫਿਰ ਸੁਨਿਆਰ ਨਾਲੋਂ ਲੁਹਾਰ ਵੱਧ ਤਕੜਾ ਹੋਇਆ।

– ਪਰ ਆਰਟ ਪਰਫੈਕਟ ਹੁੰਦੈ ਨਾ? ਕੈਨਵਸ ਉਪਰਲੀ ਕਲਾ ਫਲੈਟ ਹੈ। ਪੱਥਰ ਦੀ ਕਲਾ ਨੂੰ ਚੁਫੇਰੇ ਘੁੰਮ ਕੇ ਦੇਖ ਸਕੀਦਾ ਹੈ। ਹਰ ਪਾਸਿਉਂ ਪਰਫੈਕਸ਼ਨ ਦਿਖੇਗੀ।

ਜੈਕੋਪੋ ਨੇ ਕਿਹਾ – ਪੱਥਰ ਵਿਚੋਂ ਕੀ ਕੱਢ ਲਓਗੇ ਤੁਸੀਂ? ਬੰਦਾ, ਔਰਤ, ਘੋੜਾ, ਸ਼ਿਕਾਰੀ, ਬੱਸ? ਪੇਂਟਰ ਪੂਰਾ ਬ੍ਰਹਿਮੰਡ ਚਿੱਤਰ ਸਕਦਾ ਹੈ। ਚੰਦ, ਤਾਰੇ, ਪਹਾੜ, ਦਰਖਤ, ਦਰਿਆ, ਪੂਰਾ ਸ਼ਹਿਰ, ਪੂਰੀ ਸੱਭਿਅਤਾ, ਸਾਰੇ ਬੁੱਤ ਘਾੜੇ ਬੋਰ ਹੋ ਹੋ ਮਰੇ।

ਮਾਈਕਲ ਨੇ ਕਿਹਾ – ਪੇਂਟਿੰਗ ਖਤਮ ਹੋ ਸਕਦੀ ਹੈ, ਅੱਗ, ਪਾਣੀ, ਸਿਉਂਕ, ਧੁੱਪ, ਗਰਮੀ ਸਰਦੀ, ਰੰਗ ਉਡੀ ਜਾਂਦੇ ਹਨ। ਤੇ ਪੱਥਰ? ਪੱਥਰ ਅਮਰ ਹੈ ਤੇ ਅਨੰਤ ਹੈ। ਦਿਸਦਾ ਨਹੀਂ, ਹਜ਼ਾਰਾਂ ਸਾਲ ਪਹਿਲਾਂ ਬਣਾਏ ਰੋਮਨ ਬੁੱਤ ਇਉਂ ਹਨ ਜਿਵੇਂ ਅੱਜ ਬਣਾਏ ਹੋਣ।

– ਮਾਈਕਲ ਤੈਨੂੰ ਪਤੈ ਬੁੱਤਤ੍ਰਾਸ਼ੀ ਤੋਂ ਕਿਨਾਰਾ ਕਿਉਂ ਕਰ ਗਏ ਹਨ ਕਲਾਕਾਰ? ਗ੍ਰਾਂਸੀ ਨੇ ਕਿਹਾ – ਸੰਗਮਰਮਰ ਅਤੇ ਕਾਂਸੀ ਮਹਿੰਗੇ ਹਨ, ਕਿਸ ਕੋਲ ਪੈਸੇ ਹਨ? ਰੰਗ ਤੇ ਕਾਗਜ਼ ਸਸਤੇ ਹਨ। ਰੋਟੀ ਤਾਂ ਖਾਣੀ ਹੋਈ ਕਿ ਨਾ?

ਇਕ ਸਵੇਰ ਉਹ ਪਹਾੜੀ ਵੱਲ ਚਲਾ ਗਿਆ ਜਿਥੇ ਇਮਾਰਤਾਂ ਵਾਸਤੇ ਪੱਥਰ ਦੇ ਵੱਡੇ ਟੁਕੜੇ ਕੱਟੇ ਜਾ ਰਹੇ ਸਨ। ਕਾਮਿਆਂ ਦਾ ਇਹ ਸੰਯੁਕਤ ਵੱਡਾ ਪਰਿਵਾਰ ਕਿਸੇ ਬਿਗਾਨੇ ਨੂੰ ਆਪਣੇ ਵਿਚ ਸ਼ਾਮਲ ਨਹੀਂ ਕਰਦਾ ਸੀ, ਇਥੋਂ ਤੱਕ ਕਿ ਵਿਆਹ ਸ਼ਾਦੀਆਂ ਵੀ ਆਪੋ ਵਿਚ ਹੋ ਜਾਂਦੀਆਂ। ਮਾਈਕਲ ਉਨ੍ਹਾਂ ਨੂੰ ਕੰਮ ਕਰਦਿਆਂ ਦੇਖਦਾ ਰਿਹਾ, ਪੱਥਰ ਕੱਟਦੇ ਗੱਲਾਂ ਨਹੀਂ ਕਰਦੇ ਸਨ, ਹਥੌੜੇ ਤੇ ਛੈਣੀਆਂ, ਬਸ ਟਕ ਟਕ ਦੀਆਂ ਅਵਾਜ਼ਾਂ। ਅਵਾਜ਼ਾਂ ਉਸ ਨੂੰ ਸਮੋਹਿਤ ਕਰਨ ਲੱਗੀਆਂ। ਪੱਥਰ ਘਾੜਿਆਂ ਦਾ ਵਡੇਰਾ ਮਾਈਕਲ ਦੇ ਪਿਤਾ ਨੂੰ ਜਾਣਦਾ ਸੀ। ਉਸਨੇ ਮੁੰਡੇ ਨੂੰ ਪਿਆਰ ਨਾਲ ਬੁਲਾ ਲਿਆ, ਪੁਛਿਆ, ਕਿਵੇਂ ਆਇਐਂ? ਮਾਈਕਲ ਨੇ ਕਿਹਾ – ਮੇਰਾ ਪੱਥਰ ਕੱਟਣ ਨੂੰ ਦਿਲ ਕਰਦੈ। ਬਜ਼ੁਰਗ ਨੇ ਕਿਹਾ – ਬਹੁਤੀ ਆਮਦਨ ਵਾਲਾ ਕੰਮ ਤਾਂ ਹੈ ਨਹੀਂ ਇਹ, ਪਰ ਦਿਲ ਕਰਦੈ ਤਾਂ ਆ ਜਾਇਆ ਕਰ। ਹਿਸਾਬ ਸਿਰ ਦਿਹਾੜੀ ਦੇ ਦਿਆਂਗੇ।

– ਅੱਜ ਈ ਸ਼ੁਰੂ ਕਰ ਦਿਆਂ?

– ਕੁਝ ਹਥ ਈ ਵਟਾਏਂਗਾ, ਮੈਨੂੰ ਕੀ ਹਰਜ਼? ਕਰ ਦੇਹ। ਉਸਨੇ ਕੰਮ ਸ਼ੁਰੂ ਕੀਤਾ ਤਾਂ ਸਖਤ ਚਟਾਨ ਜਿਵੇਂ ਆਪੇ ਨਰਮ ਹੁੰਦੀ ਜਾ ਰਹੀ ਹੋਵੇ .... ਉਸਨੂੰ ਆਪਣੇ ਆਪ ਉਪਰ ਮਾਣ ਹੋਇਆ। ਕੰਮ ਕਰਦੇ ਨੂੰ ਦੇਖਣ ਲਈ ਬਜ਼ੁਰਗ ਨੇੜੇ ਆਇਆ, ਕਿਹਾ – ਕੰਮ ਕਰਦਿਆਂ ਤੈਸ਼ ਵਿਚ ਨਹੀਂ ਆਉਣਾ, ਤੇਰਾ ਨਰਮ ਦਿਲ ਪੱਥਰ ਨੂੰ ਨਰਮ ਕਰ ਦਏਗਾ। ਹਰੇਕ ਪੱਥਰ ਦਾ ਆਪਣਾ ਆਪਣਾ ਸੁਭਾਅ ਹੁੰਦੈ ਕਾਕਾ, ਤੈਨੂੰ ਆ ਜਾਏਗਾ ਸਭ ਕੁਝ ਸਮਝ। ਇਉਂ ਸਮਝੀਂ ਜਿਵੇਂ ਪੱਥਰ ਤੇਰਾ ਉਸਤਾਦ ਹੋਵੇ ਤੇ ਤੂੰ ਉਸਦਾ ਵਿਦਿਆਰਥੀ। ਕਿਸਾਨ ਪਸ਼ੂਆਂ ਨੂੰ ਕੁੱਟਣ ਲੱਗੇ ਤਾਂ ਮੂਰਖ ਸਾਬਤ ਹੁੰਦੈ ਨਾ? ਪੱਥਰ ਵਿਚ ਅਦਭੁਤ ਜਾਦੂ ਹੁੰਦੈ ਜਿਸ ਸਦਕਾ ਇਸ ਨਾਲ ਦੋਸਤੀ ਹੋ ਜਾਂਦੀ ਹੈ।

ਦੁਪਹਿਰ ਇਕ ਔਰਤ ਰੋਟੀ ਲੈ ਆਈ। ਮਾਈਕਲ ਸਣੇ ਸਾਰਿਆਂ ਨੇ ਖਾਣਾ ਖਾਧਾ। ਇਸ ਔਰਤ ਨੇ ਕਿਹਾ – ਤੇਰੀ ਮਾਂ ਮੇਰੀ ਸਹੇਲੀ ਸੀ ਮਾਈਕਲ ਤੂੰ ਮੇਰੇ ਬੱਚਿਆਂ ਵਾਂਗ ਹੈਂ ਇੱਥੇ। ਜੋ ਲੋੜ ਹੋਵੇ ਮੰਗ ਲਵੀਂ। ਜਦੋਂ ਤੇਰੀ ਮਾਂ ਮਰ ਗਈ ਸੀ, ਨਿਕੇ ਜਿਹੇ ਨੂੰ ਤੈਨੂੰ ਮੈਂ ਪਾਲਿਆ। ਸਾਰੇ ਉਠੇ, ਬਜ਼ੁਰਗ ਅੱਗੇ ਅੱਗੇ ਤੇ ਕਾਮੇ ਪਿੱਛੇ ਪਿਛੇ ਤੁਰ ਪਏ। ਬੁੱਢਾ ਪੱਥਰ ਨੂੰ ਦੇਖ ਕੇ ਕਹਿਣ ਲੱਗਾ – ਇਸ ਉਪਰ ਗਮੋੜੀਆਂ ਹਨ, ਯਾਨੀ ਕਿ ਇਸ ਵਿਚ ਲੋਹਾ ਹੈ, ਇਹ ਦੂਜਾ ਅੰਦਰੋਂ ਥੋਥਾ ਹੈ। ਆਹ ਦੇਖੋ, ਇਹ ਹੈ ਸਹੀ ਪੱਥਰ, ਇਹ ਕਹਿ ਕੇ ਉਸਨੇ ਗੈਂਤੀ ਨਾਲ ਚੌਰਸ ਲਕੀਰ ਦੀ ਨਿਸ਼ਾਨੀ ਲਾ ਕੇ ਕੱਟਣ ਦਾ ਇਸ਼ਾਰਾ ਕੀਤਾ। ਸ਼ਾਮ ਤੱਕ ਪੱਥਰ ਦਾ ਵੱਡਾ ਚੌਰਸ ਟੁਕੜਾ ਇਕ ਪਾਸੇ ਸਰਕਾ ਦਿੱਤਾ।

ਅਗਲੇ ਦਿਨ ਮਾਈਕਲ ਗਿਰਲਾਂਡੀਓ ਦੀ ਵਰਕਸ਼ਾਪ ਵਿਚ ਗਿਆ। ਅਜੇ ਤੱਕ ਯਸੂ ਦਾ ਮਨ ਪਸੰਦ ਜਿਸਮ ਨਹੀਂ ਬਣਿਆ, ਕਿੰਨੇ ਸਕੈਚ ਇਧਰ ਉਧਰ ਪਏ ਦੇਖੇ, ਠੀਕ ਨਹੀਂ ਲੱਗ ਰਹੇ। ਮਾਈਕਲ ਨੇ ਕੈਨਵਸ ਤੇ ਪੈਨਸਿਲ ਚੁੱਕੀ, ਯਸੂ ਦਾ ਸਕੈਚ ਬਣਾ ਕੇ ਉਸਤਾਦ ਨੂੰ ਦਿਖਾਇਆ। ਉਸਤਾਦ ਨੇ ਕਿਹਾ – ਇਹ ਕੀ ਬਣਾ ਦਿੱਤਾ? ਭਾਰੀ ਚਿਹਰਾ, ਚੌੜੇ ਮੋਢੇ, ਵੱਡੇ ਪੈਰ, ਇਹ ਤਾਂ ਕੋਈ ਮਜ਼ਦੂਰ ਲਗਦੈ, ਫਲੋਰੈਂਸ ਮਜ਼ਦੂਰ ਯਸੂ ਨੂੰ ਪਸੰਦ ਨਹੀਂ ਕਰੇਗਾ।

– ਪਰ ਯਸੂ ਹੈ ਈ ਮਿਸਤਰੀ ਸੀ ਉਸਤਾਦ ਜੀ? ਮਾਈਕਲ ਨੇ ਕਿਹਾ। ਕੁਝ ਦੇਰ ਤੱਕ ਉਸਤਾਦ ਸੋਚਦਾ ਰਿਹਾ, ਫੇਰ ਕੰਮ ਲੱਗ ਗਿਆ। ਅਖੀਰ ਵਿਚ ਜਿਹੜੀ ਵੱਡੀ ਪੇਂਟਿੰਗ ਗਿਰਜੇ ਲਈ ਮੁਕੰਮਲ ਕਰਕੇ ਕੰਧ ਨਾਲ ਰੱਖੀ ਤੇ ਸਿਖਿਆਰਥੀਆਂ ਨੂੰ ਦਿਖਾਈ, ਮਾਈਕਲ ਨੇ ਦੇਖਿਆ – ਇਹ ਤਾਂ ਉਹੀ ਯਸੂ ਹੈ ਜਿਹੜਾ ਮੈਂ ਬਣਾਇਆ ਸੀ ... ਮਜਬੂਤ ਯਸੂ। ਨਾ ਉਸਤਾਦ ਨੇ ਇਸ ਬਾਰੇ ਕੁਝ ਕਿਹਾ ਨਾ ਮਾਈਕਲ ਨੇ। ਜਦੋਂ ਮਾਈਕਲ ਨੂੰ ਯਸੂ, ਮਰੀਅਮ ਜਾਂ ਕਿਸੇ ਸੰਤ ਦੀ ਤਸਵੀਰ ਬਣਾਉਣ ਵਾਸਤੇ ਕਿਹਾ ਜਾਂਦਾ, ਮਰਿਆਦਾ ਦੇ

ਉਲਟ ਪਹਿਲਾਂ ਨਿਰਵਸਤਰ ਸਕੈਚ ਬਣਾਉਂਦਾ ਫਿਰ ਲਿਬਾਸ ਪਹਿਨਾਉਂਦਾ। ਉਸ ਵਾਸਤੇ ਇਹੋ ਇਕ ਤਰੀਕਾ ਸੀ। ਉਸਤਾਦ ਨੇ ਉਸ ਨੂੰ ਇਕ ਦਿਨ ਕਿਹਾ - ਇਥੇ ਛੋਕਰੇ ਬਕਵਾਸ ਕਰ ਰਹੇ ਸਨ ਕਿ ਮੈਨੂੰ ਤੇਰੇ ਨਾਲ ਕੋਈ ਈਰਖਾ ਹੈ। ਮੂਰਖਾ ਅਜੇ ਤੈਨੂੰ ਕੀ ਆਉਂਦੈ? ਇਹ ਮੈਂ ਜਾਣਦਾਂ, ਇਕ ਦਿਨ ਤੂੰ ਮੇਰੇ ਤੋਂ ਅੱਗੇ ਲੰਘੇਂਗਾ।

ਇਕ ਦਿਨ ਗ੍ਰਾਂਸੀ ਨੇ ਮਾਈਕਲ ਦੀ ਬਾਂਹ ਫੜੀ, ਕਿਸੇ ਪਾਸੇ ਲੈ ਤੁਰਿਆ। ਬਾਗ ਵਿਚ ਪੁੱਜ ਗਏ। ਇਕ ਬਹੁਤ ਖੂਬਸੂਰਤ ਬੁੱਤ ਦੇਖਿਆ, ਮੁੰਡਾ ਆਪਣੇ ਪੈਰ ਵਿਚੋਂ ਕੰਡਾ ਕੱਢ ਰਿਹੈ। ਕੁਝ ਜੁਆਨ ਪੱਥਰ ਤ੍ਰਾਸ਼ਦੇ ਦੇਖੇ। ਮਾਈਕਲ ਨੇ ਪੁੱਛਿਆ ਇਹ ਕੀ ਹੈ ਸਭ? ਗ੍ਰਾਂਸੀ ਨੇ ਦੱਸਿਆ, ਫਲੋਰੈਂਸ ਦੇ ਹਾਕਮ ਲੋਰੈਂਜ਼ੋ ਦਾ ਫੈਸਲਾ ਹੋ ਗਿਆ ਹੈ ਕਿ ਪੁਰਾਤਨ ਰੋਮ ਦੀ ਤਰਜ਼ ਦਾ ਬੁੱਤਤ੍ਰਾਸ਼ੀ ਸਕੂਲ ਸਥਾਪਤ ਕਰਨੈ। ਬੁੱਢੇ ਬੁੱਤਘਾੜੇ ਬਰਟੋਲਡੋ ਨੂੰ ਹਸਪਤਾਲੋਂ ਪਾਲਕੀ ਵਿਚ ਬਿਠਾ ਕੇ ਲੈ ਆਏ ਨੇ। ਉਸਨੇ ਸਿਖਾਂਦਰੂ ਮੁੰਡੇ ਰੱਖੇ ਨੇ, ਆਹ ਜਿਹੜੇ ਕੰਮ ਕਰ ਰਹੇ ਨੇ। ਉਸਨੇ ਦੇਖਿਆ ਕਮਜ਼ੋਰ ਸਰੀਰ ਵਾਲਾ ਬਰਟੋਲਡੋ ਪੱਗ ਬੰਨ੍ਹੀ ਮੰਜੀ ਤੇ ਬੈਠਾ ਹਦਾਇਤਾਂ ਦੇ ਰਿਹਾ ਸੀ।

- ਗ੍ਰਾਂਸੀ, ਇਕ ਸਾਲ ਮੈਂ ਗਿਰਲਾਂਡੀਓ ਕੋਲ ਲਾ ਲਿਆ, ਦੋ ਅਜੇ ਹੋਰ ਬਾਕੀ ਨੇ। ਚਿੱਤਰਕਾਰੀ ਵਾਸਤੇ ਜਦੋਂ ਮੈਂ ਬਣਿਆ ਈ ਨੀ ਫਿਰ ਦੋ ਸਾਲ ਖਰਾਬ ਕਿਉਂ ਕਰਾਂ? ਮੈਨੂੰ ਤਾਂ ਲੱਗਦੈ ਮੈਂ ਇਕ ਸਾਲ ਵੀ ਜ਼ਾਇਆ ਹੀ ਕੀਤਾ, ਪਰ ਉਸ ਤੋਂ ਆਗਿਆ ਕਿਵੇਂ ਲਵਾਂ?

- ਮੈਨੂੰ ਤਾਂ ਆਪ ਨੀ ਸੁਝਦਾ ਕਰੀਏ ਕੀ।

ਮਾਈਕਲ ਦੀਆਂ ਅੱਖਾਂ ਭਰ ਆਈਆਂ - ਮੈਂ ਪੱਥਰ ਵਾਸਤੇ ਹਾਂ ਗ੍ਰਾਂਸੀ, ਸਿਰਫ ਪੱਥਰ ਵਾਸਤੇ। ਪੁਰਾਤਨ ਬੁੱਤ ਉਸਨੂੰ ਇਉਂ ਖਿੱਚ ਰਹੇ ਸਨ ਜਿਵੇਂ ਚੁੰਬਕ ਲੋਹੇ ਨੂੰ ..... ਬੇਸੁੱਧ ਜਿਹਾ ਹੋ ਕੇ ਪੂਰੀ ਹਸਰਤ ਨਾਲ ਉਹ ਇਕ ਇਕ ਬੁੱਤ ਦੇਖੀ ਗਿਆ। ਲੋਰੈਂਜ਼ੋ ਨੇ ਬਹੁਤ ਸਾਰੇ ਬੁੱਤ ਇਥੇ ਲਿਆ ਰੱਖੇ ਸਨ।

ਅੱਧੀ ਰਾਤ ਤੱਕ ਨੀਂਦ ਨਹੀਂ ਆਈ .....ਗਿਰਲਾਂਡੀਓ ਤੋਂ ਕਿਵੇਂ ਮੁਕਤੀ ਮਿਲੇ? ਕੋਈ ਹੱਲ ਨਹੀਂ। ਤਿਆਰ ਹੋ ਕੇ ਵਰਕਸ਼ਾਪ ਵੱਲ ਚੱਲ ਪਿਆ। ਉਸਤਾਦ ਨੀਵੀਂ ਪਾਈ ਆਪਣੇ ਕੰਮ ਵਿਚ ਮਗਨ ਦੇਖਿਆ, ਸ਼ੁਭ ਸਵੇਰ ਦਾ ਜਵਾਬ ਵੀ ਨਹੀਂ ਦਿੱਤਾ। ਕੁਝ ਦੇਰ ਬਾਅਦ ਉਸਨੇ ਸਿਰ ਉਪਰ ਚੁੱਕਿਆ ਤੇ ਕਿਹਾ - ਕੱਲ੍ਹ ਹਾਕਮ ਨੇ ਸੱਦਿਆ ਸੀ ਮੈਨੂੰ। ਕਹਿੰਦਾ ਦੋ ਵਧੀਆ ਮੁੰਡੇ ਉਸਦੇ ਬੁੱਤਤ੍ਰਾਸ਼ੀ ਦੇ ਸਕੂਲ ਵਾਸਤੇ ਚਾਹੀਦੇ ਨੇ। ਮੈਂ ਵੀ ਤਾਂ ਆਪਣਾ ਕਾਰੋਬਾਰ ਚਲਾਉਣੈ, ਪਰ ਹਾਕਮ ਨੂੰ ਨਾਂਹ ਕੌਣ ਕਰ ਸਕਦੈ? ਤੂੰ ਜਾਏਂਗਾ ਮਾਈਕਲ?

- ਕੱਲ੍ਹ ਮੈਂ ਉਹ ਸਕੂਲ ਦੇਖਿਆ ਸ੍ਰੀਮਾਨ, ਕਿਸੇ ਜਾਨਵਰ ਦੀਆਂ ਭੁੱਖੀਆਂ ਅੱਖਾਂ ਵਾਂਗ ਮੇਰੀਆਂ ਅੱਖਾਂ ਰੱਜੀਆਂ ਈ ਨਾ।

- ਤੇ ਤੂੰ ਗ੍ਰਾਂਸੀ?

- ਹਾਂ ਜੀ, ਜੇ ਆਗਿਆ ਮਿਲੇ ਤਾਂ ...।

- ਠੀਕ ਐ। ਤੁਹਾਨੂੰ ਦੋਵਾਂ ਨੂੰ ਮੇਰੇ ਵੱਲੋਂ ਛੁੱਟੀ। ਚਲੋ ਬਈ ਬਾਕੀ ਕੰਮ ਤੇ ਲੱਗੋ।

ਇਨ੍ਹਾਂ ਦੋਵਾਂ ਦਾ ਦਿਲ ਕੀਤਾ ਸ਼ੁਕਰਾਨਾ ਕਰੀਏ, ਪਰ ਇਸਦਾ ਮਤਲਬ ਗਲਤ ਨਿਕਲਣਾ ਸੀ ... ਬੇਚੈਨੀ ਵਿਚ, ਉਲਝਣ ਵਿਚ ਖਲੋਤੇ ਰਹੇ। ਆਖਰ ਉਸਤਾਦ ਨੇ ਜ਼ੁਬਾਨ ਖੋਲ੍ਹੀ - ਮੈਂ ਤੈਨੂੰ ਦੇਖ ਰਿਹਾਂ ਮਾਈਕਲ, ਤੂੰ ਪੱਥਰ ਵਾਸਤੇ ਬਣਿਐਂ। ਟੈਰਾਕੋਟਾ ਅਤੇ ਮੋਮ ਵੀ ਤੂੰ ਪੱਥਰ ਵਾਂਗ ਤ੍ਰਾਸ਼ਣ ਲੱਗ ਜਾਨੈਂ। ਤੇਰੇ ਬਣਾਏ ਚਿੱਤਰ ਵੀ ਅਜਿਹਾ ਪ੍ਰਭਾਵ ਦਿੰਦੇ ਨੇ ਜਿਵੇਂ ਬਰੱਸ਼ ਨਹੀਂ ਛੈਣੀ ਚੱਲੀ ਹੈ। ਤੇਰੇ ਲਈ ਲੋਹਾ ਤੇ ਪੱਥਰ ਠੀਕ ਹਨ। ਪਰ ਯਾਦ ਰੱਖੀਂ ਤੇਰਾ ਪਹਿਲਾ ਉਸਤਾਦ ਗਿਰਲਾਂਡੀਓ ਹੈ।

ਦੋਵਾਂ ਨੇ ਅਦਬ ਨਾਲ ਸਿਰ ਝੁਕਾਇਆ ਤੇ ਬਾਹਰ ਆ ਗਏ। ਦੋਵੇਂ ਮਾਈਕਲ ਦੇ ਪਿਤਾ ਕੋਲ ਗਏ ਤੇ ਪੇਂਟਿੰਗ ਦੀ ਥਾਂ ਬੁੱਤਤ੍ਰਾਸ਼ੀ ਸਿੱਖਣ ਦੀ ਖਬਰ ਦਿੱਤੀ। ਪਿਤਾ ਨੇ ਪੁੱਛਿਆ - ਪਰ ਇਹ ਤਾਂ ਬਿਲਕੁਲ ਅਨਪੜ੍ਹ ਮਜ਼ਦੂਰ ਦਾ ਕਿੱਤਾ ਹੈ। ਲੱਕੜ ਤਰਾਸ਼ ਲਈ ਜਾਂ ਪੱਥਰ, ਇਸ ਵਿਚ ਕੀ ਫਰਕ? ਅੱਛਾ ਕੀ ਤਨਖਾਹ ਮਿਲੇਗੀ?

- ਤਨਖਾਹ? ਪਤਾ ਨਹੀਂ, ਅਸੀਂ ਪੁੱਛੀ ਨਹੀਂ।

- ਮੈਂ ਪੁੱਛਿਆ ਸੀ, ਗ੍ਰਾਂਸੀ ਨੇ ਦੱਸਿਆ - ਕੋਈ ਤਨਖਾਹ ਨਹੀਂ।

- ਸਾਰੀ ਉਮਰ ਮੈਂ ਹੀ ਭਾਰ ਢੋਂਦਾ ਫਿਰਾਂ ਤੇਰਾ? ਮੈਂ ਆਗਿਆ ਨਹੀਂ ਦਿਆਂਗਾ। ਹਰਗਿਜ਼ ਨਹੀਂ। ਇਹ ਕਹਿ ਕੇ ਗੁੱਸੇ ਨਾਲ ਭਰਿਆ ਪਿਤਾ ਉਠ ਕੇ ਚਲਾ ਗਿਆ।

ਬਗੈਰ ਆਗਿਆ ਲਇਆਂ ਦੋਵਾਂ ਨੇ ਬਾਗ ਵਿਚ ਜਾਣਾ, ਕੰਮ ਸਿੱਖਣਾ ਸ਼ੁਰੂ ਕਰ ਦਿੱਤਾ। ਉਸਤਾਦ ਬਰਟੋਲਡੋ ਨਿਪੁੰਨ ਕਲਾਕਾਰ ਤਾਂ ਹੈ ਈ ਸੀ, ਬੜਾ ਹਸਮੁੱਖ ਸੀ, ਅਕਸਰ ਉਸਤਾਦ ਗੁਸੈਲੇ ਹੁੰਦੇ ਹਨ, ਇਹ ਪਿਆਰਾ ਬਜ਼ੁਰਗ ਸੀ। ਦੱਸਿਆ, ਬੱਚਿਓ ਬਹੁਤੀ ਵਾਰ ਆਰਟ ਸਿਖਾਇਆਂ ਨਹੀਂ ਸਿੱਖੀਦਾ। ਡੋਨੇਲੋ ਮੇਰਾ ਉਸਤਾਦ ਸੀ। ਮੈਂ ਉਸਦਾ ਵਾਰਸ ਵੀ ਹਾਂ, ਤਾਂ ਵੀ ਮੈਂ ਉਸ ਵਰਗਾ ਨਹੀਂ, ਉਸਨੇ ਇਹ ਆਸ ਵੀ ਨਹੀਂ ਰੱਖੀ ਕੋਈ ਉਸ ਵਰਗਾ ਹੋਵੇ। ਹਰੇਕ ਆਪਣੇ ਆਪ ਵਰਗਾ ਹੋਵੇ। ਤੁਸੀਂ ਕਿੰਨਾ ਕੁ ਪਚਾਣਾ ਹੈ, ਇਹ ਤੁਹਾਡੀ ਸਮਰਥਾ ਅਨੁਸਾਰ ਹੋਵੇਗਾ ਉਸਤਾਦ ਦੀ ਸਮਰਥਾ ਅਨੁਸਾਰ ਨਹੀਂ।

ਸਾਰੇ ਜਣੇ ਕੰਮ ਤੇ ਲੱਗੇ ਹੋਏ ਸਨ ਕਿ ਹਾਕਮ ਲੋਰੈਂਜ਼ੋ ਆਪਣੀ ਸ਼ਾਹਜ਼ਾਦੀ ਸਮੇਤ ਬਾਗ ਵਿਚ ਆਇਆ। ਉਸਨੇ ਲਾਤੀਨੀ ਯੂਨਾਨੀ ਦੀਆਂ ਦਸ ਹਜ਼ਾਰ ਕਿਤਾਬਾਂ ਇਕੱਠੀਆਂ ਕਰਕੇ ਯੋਰਪ ਦੀ ਪਹਿਲੀ ਲਾਇਬ੍ਰੇਰੀ ਸਥਾਪਤ ਕੀਤੀ ਸੀ। ਕੇਵਲ ਧਨ ਦੌਲਤ ਰਾਹੀਂ ਨਹੀਂ, ਉਹ ਫਲੋਰੈਂਸ ਨੂੰ ਵਿਦਿਆ, ਕਲਾ ਅਤੇ ਸੰਗੀਤ ਦੇ ਖੇਤਰ ਵਿਚ ਵੀ ਅਮੀਰ ਕਰਨ ਦਾ ਇਛੁਕ ਸੀ। ਭੋਰਾ ਹੈਂਕੜ ਨਹੀਂ, ਪਹਿਲੋਂ ਉਸਤਾਦ ਨਾਲ ਫਿਰ ਸਿਖਾਂਦਰੂਆ ਨਾਲ ਨਿਕੀਆਂ ਨਿਕੀਆਂ ਗੱਲਾਂ ਕਰਨ ਲੱਗਾ। ਉਸ ਦੀ ਧੀ ਉਸਦੇ ਪਿੱਛੇ ਪਿਛੇ, ਤੁਰਦੀ ਆਈ, ਸੁਬਕ ਜਿਹੀ, ਪਤਲੀ ਕੰਟੈਸਿਨਾ। ਪਿਤਾ ਅਤੇ ਸ਼ਾਹਜਾਦੀ ਨੇ ਹਰੇਕ ਨਾਲ ਕੋਈ ਨਾ ਕੋਈ ਗੱਲ ਕੀਤੀ, ਮਾਈਕਲ ਲਾਗਿਉਂ ਚੁਪਚਾਪ ਲੰਘ ਗਏ। ਕਦੀ ਦੋ ਕਦੀ ਤਿੰਨ ਦਿਨਾਂ ਬਾਦ ਆ ਜਾਂਦੇ। ਹਰ ਵਾਰ ਪਿਤਾ ਨਹੀਂ ਕਦੀ ਕੋਈ ਅਫਸਰ ਉਸ ਨਾਲ ਹੁੰਦਾ। ਇਕ ਦਿਨ ਮਾਈਕਲ ਨੂੰ ਕਿਸੇ ਵੱਲੋਂ ਫਾਲਤੂ ਸਮਝ ਕੇ ਸੁੱਟਿਆ ਹੋਇਆ ਸੰਗਮਰਮਰ ਦਾ ਪੱਥਰ ਲੱਭ ਗਿਆ, ਉਸਨੂੰ ਚਾਅ ਚੜ੍ਹ ਗਿਆ। ਹਥੌੜਾ, ਛੈਣੀ, ਰੇਤੀ ਨਾਲ ਕੰਮ ਕਰਦਿਆਂ ਐਨਾ ਗੁਆਚ ਗਿਆ, ਕਿ ਪਤਾ ਨਾ ਲੱਗਾ ਕਿੰਨਾ ਸਮਾਂ ਬੀਤ ਗਿਆ। ਨਾਲ ਦੇ ਸਭ ਸਾਥੀ ਜਾ ਚੁੱਕੇ ਸਨ। ਰਾਜਕੁਮਾਰੀ ਟਹਿਲਦੀ ਹੋਈ ਨੇੜੇ ਆ ਖਲੋਤੀ।

– ਮੇਰਾ ਨਾਂ ਮਾਈਕਲਏਂਜਲੋ ਹੈ ਸ਼ਾਹਜਾਦੀ, — ਕੰਮ ਕਰਦਿਆਂ ਗੱਲਾਂ ਕਰੀ ਗਿਆ।

– ਤੇ ਮੇਰਾ ਨਾਮ ਕੰਟੈਸਿਨਾ।

ਸ਼ਾਹਜਾਦੀ ਨੇ ਇਕ ਪੱਥਰ ਚੁੱਕ ਕੇ ਸੁੰਘਦਿਆ ਕਿਹਾ – ਪੱਕੀ ਅੰਜੀਰ ਵਰਗੀ ਸੁਗੰਧ, ਫਿਰ ਇਕ ਹੋਰ ਪੱਥਰ ਚੁੱਕ ਕੇ ਨੱਕ ਨਜ਼ਦੀਕ ਲਿਆ ਕੇ ਕਿਹਾ – ਇਸ ਵਿਚ ਕੋਈ ਸੁਗੰਧੀ ਨਹੀਂ। ਉਸਦੀ ਇਸ ਹਰਕਤ ਤੇ ਮਾਈਕਲ ਖੂਬ ਹੱਸਿਆ, ਕੁੜੀ ਵੀ ਹੱਸੀ।

– ਏਨਾ ਸਖਤ ਕੰਮ ਕਰਕੇ ਤੂੰ ਥੱਕਦਾ ਨਹੀਂ ਮਾਈਕ ?

– ਨਹੀਂ .... ਸਗੋਂ ਪੱਥਰ ਮੈਨੂੰ ਤਾਕਤ ਦਿੰਦੈ। ਇਹ ਆਪਣੇ ਵਰਗਾ ਬਣਾ ਦਏਗਾ ਮੈਨੂੰ। ਮੇਰੇ ਹੱਥ ਵਿਚ ਆ ਕੇ ਇਸ ਵਿਚ ਜਾਨ ਪੈ ਜਾਂਦੀ ਹੈ।

– ਮੇਰੇ ਵਾਸਤੇ ਕੋਈ ਚੀਜ਼ ਬਣਾਏਗਾ ਮਾਈਕ?

– ਯਕੀਨਨ। ਜਲਦੀ।

ਸਖਤ ਪੱਥਰ ਉਪਰ ਪਾਣੀ ਪਾਉਣਾ ਸੀ, ਇਧਰ ਉਧਰ ਦੇਖਿਆ, ਪਾਣੀ ਨਹੀਂ ਸੀ, ਲੋੜੀਂਦੀ ਥਾਂ ਉਪਰ ਥੁੱਕ ਕੇ ਰਗੜਾਈ ਕਰਨ ਲੱਗ ਪਿਆ।

– ਜੇ ਤੇਰਾ ਮੂੰਹ ਸੁੱਕ ਜਾਵੇ ਮਾਈਕਲ, ਤੇ ਪਾਣੀ ਵੀ ਨਾ ਹੋਵੇ, ਫੇਰ ?

– ਬੁੱਤਤ੍ਰਾਸ਼ ਦਾ ਮੂੰਹ ਕਦੀ ਨਹੀਂ ਸੁੱਕਿਆ ਕਰਦਾ ਸ਼ਾਹਜਾਦੀ। ਦੋਵੇਂ ਫਿਰ ਹੱਸ ਪਏ। ਮਾਈਕਲ ਨੂੰ ਪਤਾ ਲੱਗਾ ਇਸ ਕੁੜੀ ਦੀ ਨਾਨੀ ਤੇ ਮਾਂ ਦੀ ਮੌਤ ਤਪਦਿਕ ਨਾਲ ਹੋਈ। ਇਸ ਦਾ ਵੀ ਇਹੋ ਅੰਤ ਹੋਵੇਗਾ, ਇਸ ਲਈ ਪਿਤਾ ਉਸਦਾ ਵਧੀਕ ਖਿਆਲ ਰੱਖਦਾ। ਗ੍ਰਾਂਸੀ ਪੇਂਟਿੰਗ ਵਿਚ ਠੀਕ ਸੀ ਪਰ ਪੱਥਰ ਦਾ ਕੰਮ ਉਸਦੇ ਵਸ ਦਾ ਨਾ ਰਿਹਾ। ਹਾਕਮ ਦੌਰੇ ਉਪਰ ਆਇਆ ਤਾਂ ਇਹ ਗੱਲ ਕੀਤੀ। ਹਾਕਮ ਨੇ ਉਸਨੂੰ ਬਾਗ ਦਾ ਮੈਨੇਜਰ ਨਿਯੁਕਤ ਕਰ ਦਿੱਤਾ ਤਾਂ ਉਹ ਬਹੁਤ ਖੁਸ਼ ਹੋਇਆ। ਮਾਈਕਲ ਨੂੰ ਇਹ ਗੱਲ ਚੰਗੀ ਨਹੀਂ ਲੱਗੀ।

ਪਿਤਾ ਮਾਈਕਲ ਉਪਰ ਵਰ੍ਹਦਾ ਰਹਿੰਦਾ – ਤੇਰੇ ਨਾਲ ਦੇ ਮੁੰਡੇ ਕਮਾਈ ਕਰਨ ਲੱਗ ਪਏ। ਤੂੰ ਪੰਦਰਾਂ ਸਾਲ ਦਾ ਹੋ ਕੇ ਵਿਹਲਾ ਫਿਰਦੈਂ। ਕਦੋਂ ਕੰਮ ਸਿੱਖ ਜਾਏਂਗਾ?

– ਪਤਾ ਨਹੀਂ ਪਿਤਾ ਜੀ।

– ਪਤਾ ਨਹੀਂ ਲੱਗਦਾ ਇਹ ਮੁੰਡੇ ਜੰਮੇ ਕੀ ਕਰਨ ਲਈ ਨੇ। ਪੰਜੇ ਨਿਕੰਮੇ।

– ਪਿਤਾ ਜੀ, ਭੁੱਲ ਜਾਓ ਕਿ ਮੈਂ ਖੋਤੇ ਤੇ ਉੱਨ ਵੇਚਦਾ ਫਿਰਾਂ।

ਮਾਈਕਲ ਸਾਰਾ ਦਿਨ ਸਖਤ ਮਿਹਨਤ ਕਰਦਾ ਪਰ ਅਜੇ ਉਸਨੂੰ ਪੱਥਰ ਤ੍ਰਾਸ਼ਣ ਦੀ ਆਗਿਆ ਨਹੀਂ ਮਿਲੀ। ਬੁੱਤਘਾੜਿਆਂ ਨੂੰ ਮਹਿਲ ਵਿਚ ਲਿਜਾ ਕੇ ਪੁਰਾਤਨ ਬੁੱਤ ਦਿਖਾਏ ਜਾਂਦੇ, ਕਿਸੇ ਨੇ ਉਸਨੂੰ ਨਾਲ ਜਾਣ ਲਈ ਨਹੀਂ ਕਿਹਾ। ਉਸਨੇ ਗ੍ਰਾਂਸੀ ਕੋਲ ਗੱਲ ਕੀਤੀ ਤੇ ਕਿਹਾ – ਤੂੰ ਉਸਤਾਦ ਨੂੰ ਆਖ ਮੈਨੂੰ ਵੀ ਮਹਿਲ ਦੇਖਣ ਦੀ ਆਗਿਆ ਦਏ। ਗ੍ਰਾਂਸੀ ਨੇ ਕਿਹਾ – ਜਦੋਂ ਤੈਨੂੰ ਕਾਬਲ ਸਮਝੇਗਾ, ਆਪੇ ਭੇਜ ਦਏਗਾ। ਉਸਤਾਦ ਬਰਟੋਲਡੋ ਨੇ ਦੇਖਿਆ, ਮਾਈਕਲ ਨੇ ਇਕ ਡਰਾਇੰਗ ਤੁਰਗਿਆਨੀ ਦੀ ਸ਼ੈਲੀ ਵਿਚ ਬਣਾਈ, ਚੁਕੀ, ਟੁਕੜੇ ਕਰਕੇ ਸੁਟਦਿਆਂ ਕਿਹਾ – ਲੰਗੜੇ ਨਾਲ ਸਾਲ ਭਰ ਤੁਰਦਾ ਰਹੇਂਗਾ ਤਾਂ ਤੂੰ ਵੀ ਲੰਗ ਮਾਰਨ ਲੱਗ ਜਾਏਂਗਾ।

ਨਿਰੰਤਰ ਕੰਮ ਵਿਚ ਮਗਨ, ਧੀਰਜਵਾਨ, ਆਗਿਆਕਾਰੀ, ਮਾਈਕਲ ਦੇ ਮੋਢੇ ਤੇ ਹੱਥ ਰੱਖ ਕੇ ਉਸਤਾਦ ਨੇ ਆਖਰ ਕਹਿ ਦਿੱਤਾ – ਹੁਣ ਪੱਥਰ ਛੂਹਣ ਦਾ ਵਕਤ ਆ ਗਿਐ। ਕਰ ਦੇਹ ਕੰਮ ਸ਼ੁਰੂ ਪੁੱਤਰ। ਰੱਬ ਨੇ ਪਿੱਠ ਇਸ ਕਰਕੇ ਤਕੜੀ ਬਣਾਈ ਹੈ ਤਾਂ ਕਿ ਭਾਰ ਢੋ ਸਕੇਂ।

ਇਕ ਦਿਨ ਮਹਿਲ ਵਿਚ ਜਾਣ ਦਾ ਸੱਦਾ ਮਿਲ ਗਿਆ, ਲੋਰੈਂਜ਼ੋ ਨੇ ਕਿਸਾਨਾਂ ਦੇ ਦੇਵਤੇ ਫਾਨ ਦਾ ਬੁੱਤ ਲੱਭ ਕੇ ਲਿਆਂਦਾ ਜੋ 500 ਸਾਲ ਪੂਰਬ ਈਸਾ ਵੇਲੇ ਦਾ ਸੀ। ਉਹ ਦੇਖਣਾ ਸੀ। ਵੱਡੇ ਦਰਵਾਜ਼ੇ ਵਿਚੋਂ ਲੰਘ ਕੇ ਅੱਗੇ ਗਏ। ਦੋ ਵੱਡੇ ਬੁੱਤ ਆਹਮੋ ਸਾਹਮਣੇ ਖਲੋਤੇ ਸਨ। ਦੋਵੇਂ ਦਾਊਦ, ਇਕ ਡੋਨੇਟੈਲੋ ਦਾ, ਦੂਜਾ

ਵੇਰੋਕੀਓ (Verrocchio) ਦਾ ਬਣਾਇਆ ਹੋਇਆ। ਆਰਟ ਗੈਲਰੀਆਂ ਦੇਖ ਕੇ ਮਾਈਕਲ ਦੰਗ ਰਹਿ ਗਿਆ। ਆਖਰ ਫਾਨ ਦਾ ਸਿਰ (Bust) ਦੇਖਿਆ। ਉਸਤਾਦ ਨੇ ਕਿਹਾ - ਚੰਗੀ ਤਰ੍ਹਾਂ ਪਰਖ ਇਸ ਨੂੰ ਮਾਈਕਲ। ਮਾਈਕਲ ਨੇ ਉਸ ਦੁਆਲੇ ਕਈ ਚੱਕਰ ਕੱਟੇ। ਤੁਰਤ ਕਾਗਜ਼ ਪੈਨਸਿਲ ਕੱਢੀ। ਕਈ ਸਕੈਚ ਬਣਾਏ। ਆਪਣੇ ਆਪ ਨੂੰ ਕਿਹਾ - ਇਹ ਦੋ ਹਜ਼ਾਰ ਸਾਲ ਪੁਰਾਣਾ ਫਾਨ ਹੈ, ਮੈਂ ਅੱਜ ਦਾ ਫਾਨ ਬਣਾਵਾਂਗਾ। ਕੰਮ ਵਿਚ ਮਗਨ ਸੀ ਤਾਂ ਪਤਲੀ ਸੁਰੀਲੀ ਅਵਾਜ਼ ਸੁਣੀ - ਮਾਈਕਲ? ਪਿੱਛੇ ਸ਼ਾਹਜਾਦੀ ਖਲੋਤੀ ਸੀ। ਉਸਦੇ ਮੂੰਹੋਂ ਆਪਣਾ ਨਾਂ ਸੁਣ ਕੇ ਸੁਗੰਧਿਤ ਹੋ ਗਿਆ। ਪੁੱਛਿਆ - ਕਿੰਨੇ ਦਿਨ ਹੋ ਗਏ, ਹੁਣ ਬਾਗ ਦਾ ਦੌਰਾ ਨਹੀਂ ਕੀਤਾ ਸ਼ਾਹਜਾਦੀ?

- ਮੈਨੂੰ ਕਿਹਾ ਗਿਆ ਸੀ ਅਜੇ ਮੌਸਮ ਠੀਕ ਨਹੀਂ ਮੇਰੀ ਸਿਹਤ ਲਈ।

- ਤੂੰ ਬਿਲਕੁਲ ਠੀਕ ਹੈਂ ਕੰਟੈਸਿਨਾ। ਕਈ ਪੁੱਤਰਾਂ ਦੀ ਮਾਂ ਹੋਏਂਗੀ ਦੇਖ ਲਈਂ। ਹੱਸ ਪਈ - ਤੇਰੇ ਨਾਲ ਦੇ ਮੁੰਡੇ ਦਸਦੇ ਸਨ ਤੂੰ ਉਲੂ ਹੈ, ਤੂੰ ਤਾਂ ਬੜਾ ਸਿਆਣਾ ਹੈਂ ਮਾਈਕਲ। ਮੇਰਾ ਦਿਲ ਕਰਦਾ ਰਹਿੰਦੈ ਬਾਗ ਵਿਚ ਆਣ ਲਈ।

- ਬਾਗ ਵੀ ਤੇਰੇ ਬਿਨਾਂ ਉਦਾਸ ਹੈ ਸ਼ਾਹਜਾਦੀ।

- ਕੰਮ ਕਿਵੇਂ ਚੱਲ ਰਿਹੈ?

- ਕਰੀ ਜਾਨਾ ਮਾੜਾ ਮੋਟਾ।

- ਬਾਗ ਵਿਚੋਂ ਲੰਘਦਿਆਂ ਮੈਂ ਤੈਨੂੰ ਦੇਖਦੀ ਤੂੰ ਚੁੱਪ ਰਹਿੰਦਾ। ਜੇ ਤੂੰ ਏਨਾ ਹੀ ਖਾਮੋਸ਼ ਹੈਂ ਫਿਰ ਅੱਖਾਂ ਤੇ ਵੀ ਪੱਟੀ ਬੰਨ੍ਹ, ਇਹ ਗੱਲਾਂ ਕਰਨੋਂ ਨੀ ਹਟਦੀਆਂ। ਦੋਵੇਂ ਹੱਸ ਪਏ, ਸ਼ਾਹਜਾਦੀ ਨੇ ਨਾਜ਼ੁਕ ਹੱਥ ਉਸਦੇ ਸਖਤ ਮੋਢੇ ਤੇ ਰੱਖਿਆ ਤੇ ਕਿਹਾ - ਚੰਗਾ ਮਾਈਕਲ। ਮਿਹਨਤ ਕਰ।

ਵਾਪਸ ਆ ਕੇ ਕੰਮ ਕਰਨ ਲੱਗਾ, ਸ਼ਾਮ ਪੈ ਗਈ ਖਾਣਾ ਖਾ ਕੇ ਸਭ ਸੌਂ ਗਏ। ਮਾਈਕਲ ਨੂੰ ਨੀਂਦ ਨਾ ਆਈ। ਟਹਿਲਣ ਲੱਗਾ। ਵੇਖਿਆ, ਸੰਗਮਰਮਰ ਦਾ ਟੁਕੜਾ ਪਿਆ ਸੀ। ਏਨਾ ਕੁ ਹੈਗਾ ਸੀ ਕਿ ਫਾਨ ਦਾ ਸਿਰ ਬਣ ਸਕੇ। ਇਸ ਨੂੰ ਚੁੱਕ ਕੇ ਉਹ ਆਪਣੇ ਕਮਰੇ ਦੇ ਪਿਛਵਾੜੇ ਵਿਚ ਲੈ ਆਇਆ। ਉਸਤਾਦ ਦੀ ਆਗਿਆ ਬਿਨਾਂ ਪੱਥਰ ਛੂਹਣ ਦੀ ਇਜਾਜ਼ਤ ਨਹੀਂ ਸੀ, ਪਰ ਦੇਖੀ ਜਾਏਗੀ। ਛੈਣੀ ਹਥੌੜੀ ਚੁੱਕੀ, ਰਾਤ ਭਰ ਕੰਮ ਕਰਦਾ ਰਿਹਾ, ਨਾ ਕਿਧਰੇ ਨੀਂਦ, ਨਾ ਥਕਾਣ, ਦਿਨ ਵੇਲੇ ਕੱਪੜੇ ਨਾਲ ਢਕ ਦਿੰਦਾ, ਰਾਤਾਂ ਨੂੰ ਕੰਮ ਕਰਦਾ, ਮੋਮਬੱਤੀ ਦੀ ਮੱਧਮ ਲੋਅ ਵਿਚ। ਜਦੋਂ ਪੂਰਾ ਹੋ ਗਿਆ, ਆਪਣੇ ਕੰਮ ਕਰਨ ਵਾਲੇ ਮੇਜ਼ ਉਪਰ ਟਿਕਾ ਕੇ ਅੰਤਮ ਛੁਹਾਂ ਦੇਣ ਲੱਗਾ, ਪਾਲਿਸ਼ ਕਰਨ ਲੱਗਾ। ਮੁਕੰਮਲ ਕਰਕੇ ਉਸਤਾਦ ਨੂੰ ਦਿਖਾਏਗਾ, ਉਸਤਾਦ ਅਜੇ ਆਇਆ ਨਹੀਂ, ਦੇਖਿਆ, ਹਾਕਮ ਲੋਰੈਂਜ਼ੋ ਆ ਰਿਹੈ, ਮਾਈਕਲ ਨੇ ਆਦਾਬ ਕਿਹਾ। ਹਾਕਮ ਨੇ ਪੁੱਛਿਆ - ਇਹ ਕੀ ਹੈ?

- ਜੀ ਫਾਨ, ਹੋਰ ਕੀ, ਮੇਰਾ ਫਾਨ।

- ਪਰ ਕਾਕਾ ਮਹਿਲ ਵਿਚ ਜਿਹੜਾ ਫਾਨ ਤੂੰ ਦੇਖ ਕੇ ਆਇਐਂ ਉਸਦੇ ਤਾਂ ਦਾਹੜੀ ਸੀ। ਤੇਰਾ ਬਿਨਾਂ ਦਾਹੜੀ ਤੋਂ ਹੈ। ਦਾਹੜੀ ਬਗੈਰ ਬੁੱਢਾ ਨਹੀਂ ਲੱਗਣਾ।

- ਕਿਉਂ ਨਹੀਂ ਲੱਗਣਾ ਹਜ਼ੂਰ? ਮਹਿਲ ਵਾਲੇ ਫਾਨ ਵਿਚ ਨੁਕਸ ਹੈ। ਦਾਹੜੀ ਵਲੋਂ ਬੁੱਢਾ ਲਗਦੈ ਪਰ ਦੰਦ ਪੂਰੇ ਹਨ ਸਾਰੇ। ਮੇਰਾ ਫਾਨ ਦੇਖੋ। ਬਗੈਰ ਦਾਹੜੀ ਤੋਂ ਬਜ਼ੁਰਗੀ ਝਲਕਦੀ ਹੈ, ਇਕ ਦੰਦ ਉਪਰਲਾ, ਦੋ ਹੇਠਲੇ ਟੁੱਟੇ ਹੋਏ ਹਨ।

- ਤੇਰੇ ਕੋਲ ਇਹ ਖਿਆਲ ਕਿਥੋਂ ਆਉਂਦੇ ਨੇ?

- ਜਿਥੋਂ ਹਰੇਕ ਕਲਾਕਾਰ ਕੋਲ ਆਉਂਦੇ ਨੇ, ਧੁਰ ਦਿਲ ਦੀਆਂ ਡੂੰਘਾਣਾਂ ਵਿਚੋਂ।

- ਕਮਾਲ ਦਾ ਬੁੱਤ ਤ੍ਰਾਸ਼ਿਆ ਹੈ ਤੂੰ ਜੁਆਨ, ਖੂਬ, ਸ਼ਾਬਾਸ਼।

ਅਗਲੇ ਦਿਨ ਉਸਤਾਦ ਨੇ ਆਪਣੇ ਕੋਲ ਸੱਦ ਕੇ ਇਕ ਕਾਗਜ਼ ਫੜਾਇਆ, ਹੁਕਮਨਾਮਾ ਸੀ - ਮਾਈਕਲ ਏਂਜਲੋ ਮਹਿਲ ਵਿਚ ਤੁਹਾਡੀ ਜ਼ਰੂਰਤ ਹੈ। - ਲੋਰੈਂਜ਼।

ਇਕ ਵਾਰ ਤਾਂ ਡਰਿਆ ਵੀ - ਕਿਤੇ ਉਸਤਾਦ ਨੇ ਪੱਥਰ ਚੋਰੀ ਕਰਨ ਦੀ ਸ਼ਿਕਾਇਤ ਈ ਨਾ ਕਰ ਦਿੱਤੀ ਹੋਵੇ ! ਦੇਖੀ ਜਾਏਗੀ। ਜਾਣਾ ਤਾਂ ਪੈਣਾ ਈ ਐ।

- ਕਿੰਨੀ ਉਮਰ ਹੈ ਤੇਰੀ ਮਾਈਕਲਏਂਜਲੋ?

- ਜੀ ਪੰਦਰਾਂ ਸਾਲ।

- ਉਸਤਾਦ ਨੇ ਤੇਰੀ ਬਹੁਤੀ ਸਿਫਤ ਨਹੀਂ ਕੀਤੀ ਕਦੀ, ਆਖ ਦਿੰਦਾ ਸੀ - ਸਿੱਖ ਰਿਹੈ। ਸਿੱਖ ਜਾਏਗਾ। ਮੈਂ ਤੇਰੀ ਤਾਕਤ ਪਛਾਣ ਲਈ ਹੈ। ਆਹ ਫੜ ਡ੍ਰਾਇੰਗਜ਼। ਗਜ਼ਬ ਦੀਆਂ, ਇਕ ਤੋਂ ਇਕ ਚੜ੍ਹਦੀਆਂ।

- ਜੀ ਇਹ ਮੇਰੀਆਂ ਨੇ?

– ਹੋਰ ਕੀਹਦੀਆਂ ਨੇ? ਅਸੀਂ ਤੈਨੂੰ ਮਹਿਲ ਵਿਚ ਰੱਖ ਲਿਐ। ਤੇਰੇ ਵਰਗਾ ਇਕ ਵੀ ਹੋਰ ਨਹੀਂ ਅੱਜ। ਪਰ ਇਹ ਦੱਸ, ਸ਼ੁਹਰਤ ਵਸ ਜਾਂ ਵਧੀਕ ਪੈਸੇ ਦੇ ਲਾਲਚ ਵਸ ਸਾਨੂੰ ਛੱਡ ਕੇ ਚਲਾ ਤਾਂ ਨਹੀਂ ਜਾਏਂਗਾ?

ਮਾਈਕਲ ਤੋਂ ਕੋਈ ਜਵਾਬ ਨਾ ਦਿੱਤਾ ਗਿਆ, ਗੱਲ ਈ ਕੁਝ ਇਸ ਤਰ੍ਹਾ ਦੀ ਹੋਈ ਸੀ। ਹਾਕਿਮ ਨੇ ਪਿਆਰ ਨਾਲ ਕਿਹਾ – ਤੂੰ ਮੇਰੇ ਪਰਿਵਾਰ ਦਾ ਇਕ ਮੈਂਬਰ ਹੋਏਂਗਾ। ਤੇਰੀਆਂ ਸਾਰੀਆਂ ਲੋੜਾਂ ਦਾ ਭਾਰ ਮੇਰੇ ਜ਼ਿਮੇ। ਤੂੰ ਕੇਵਲ ਬੁੱਤ ਤ੍ਰਾਸ਼ੇਂਗਾ, ਕੇਵਲ ਮਾਰਬਲ। ਮੈਨੂੰ ਪੁਰਾਤਨ ਰੋਮ ਦਾ ਵਾਰਸ ਮਿਲ ਗਿਐ। ਮੈਂ ਖੁਸ਼ ਹਾਂ। ਤੇ ਤੂੰ ਖੁਸ਼ ਨਹੀਂ ਮਾਈਕਲ?

ਛਾਤੀ ਤੇ ਹੱਥ ਰੱਖ ਕੇ ਝੁਕਦਿਆਂ ਮਾਈਕਲ ਨੇ ਕਿਹਾ – ਪੂਰਾ ਖੁਸ਼। ਹਾਕਮ ਨੇ ਕਿਹਾ – ਕੱਲ੍ਹ ਨੂੰ ਆਪਣੇ ਪਿਤਾ ਨੂੰ ਲੈ ਕੇ ਆਈਂ।

ਪਿਤਾ ਸਮੇਤ ਲੋਰੈਂਜ਼ੋ ਸਾਹਮਣੇ ਮਾਈਕਲ ਖਲੋਤਾ ਸੀ, ਮਾਣਮੱਤਾ, ਖੁਸ਼। ਪਿਤਾ ਕੁਝ ਜ਼ਿਆਦਾ ਨਿਮਰ, ਵਧੀਕ ਝੁਕਿਆ ਹੋਇਆ। ਪੁੱਤਰ ਨੂੰ ਪਿਤਾ ਦੀ ਇਹ ਦਸ਼ਾ ਠੀਕ ਨਹੀਂ ਲੱਗੀ। ਲੋਰੈਂਜ਼ੋ ਨੇ ਪਿਤਾ ਨੂੰ ਕਿਹਾ – ਤੁਹਾਡਾ ਬੇਟਾ ਹੁਣ ਮੇਰਾ ਪੁੱਤਰ ਹੈ, ਮਹਿਲ ਵਿਚ ਰਹੇਗਾ। ਮੈਂ ਤੁਹਾਨੂੰ ਵੀ ਕੁਝ ਦੇਣਾ ਹੈ। ਦੱਸੋ ਕੀ ਇੱਛਾ ਹੈ। ਝਿਜਕਦਿਆਂ ਝਿਜਕਦਿਆਂ ਪਿਤਾ ਨੇ ਕਿਹਾ – ਜੀ ਕਸਟਮ ਦਫਤਰ ਵਿਚ ਇਕ ਅਸਾਮੀ ਖਾਲੀ ਪਈ ਹੈ, ਜੇ ਮਿਲ ਜਾਵੇ? ਲੋਰੈਂਜ਼ੋ ਹੱਸ ਪਿਆ – ਸ਼ੁਕਰ ਐ ਭਰਾ, ਇਹ ਤਾਂ ਕੁਝ ਵੀ ਨਹੀਂ, ਤੂੰ ਕੁਝ ਬਹੁਤ ਵੱਧ ਮੰਗ ਲੈਂਦਾ ਉਹ ਵੀ ਦਿੰਦਾ। ਜਾਓ। ਕਸਟਮ ਅਫਸਰ ਦੀ ਨੌਕਰੀ ਕਰੋ। ਦੋਵਾਂ ਨੇ ਮਾਈਕਲਏਂਜਲੋ ਦੇ ਚਿਹਰੇ ਤੇ ਮਾਸੂਮ ਜਲੌਅ ਦੀ ਝਲਕ ਦੇਖੀ।

ਵੱਡੇ ਬੁੱਤ ਵੱਲ ਉਂਗਲ ਕਰਦਿਆਂ ਲੋਰੈਂਜ਼ੋ ਨੇ ਕਿਹਾ – ਸੱਠ ਸਾਲ ਪਹਿਲਾਂ ਮੇਰਾ ਬਾਬਾ ਕੋਸੀਮੋ, ਮਹਾਨ ਬੁੱਤਤ੍ਰਾਸ਼ ਡੋਨੇਟੈਲੋ ਨੂੰ ਇਸ ਮਹਿਲ ਵਿਚ ਲੈ ਕੇ ਆਇਆ ਸੀ, ਇਥੇ ਹੀ ਉਸਨੇ ਇਹ ਸਿਰਜਣਾ ਕੀਤੀ ਸੀ।

ਪਿਤਾ ਚਲਾ ਗਿਆ, ਇਕ ਅਹਿਲਕਾਰ ਨੇ ਮਾਈਕਲ ਨੂੰ ਆਪਣੇ ਨਾਲ ਤੁਰਨ ਲਈ ਇਸ਼ਾਰਾ ਕੀਤਾ। ਸੁਹਣੇ ਕਮਰੇ ਵਿਚ ਪੁੱਜੇ ਜਿਥੇ ਉਸਤਾਦ ਬੋਰਟੋਲਡੋ ਉਸ ਦੇ ਸਵਾਗਤ ਲਈ ਖਲੋਤਾ ਸੀ – ਲੋਰੈਂਜ਼ੋ ਦੇ ਮਹਿਲ ਵਿਚ ਤੁਹਾਡਾ ਸੁਆਗਤ ਹੈ ਮਾਈਕਲ ਏਂਜ਼ਲੋ। ਗਜ਼ਬ ਦੇ ਪਲੰਗ ਤੇ ਫਰਨੀਚਰ, ਆਦਮ ਕੱਦ ਸ਼ੀਸ਼ਾ ਡ੍ਰੈਸਿੰਗ ਟੇਬਲ ਉਪਰ ਸਜਿਆ ਹੋਇਆ। ਦਰਜੀ ਮੇਚ ਲੈਣ ਆਇਆ। ਤਿੰਨ ਦਿਨ ਬਾਦ ਨਵੇਂ ਕੱਪੜੇ ਸੀ ਕੇ ਦੇ ਗਿਆ। ਗਰਮ ਸੂਟ ਉਪਰ ਜ਼ਰੀ ਦੀ ਕਢਾਈ, ਖੂਬਸੂਰਤ ਬਟਨ, ਹੈਟ ਪਹਿਨ ਕੇ ਸ਼ੀਸ਼ਾ ਦੇਖਿਆ ਤਾਂ ਲੱਗਾ ਜਿਵੇਂ ਕੱਦ ਅਤੇ ਵਜ਼ਨ ਦੋਵੇਂ ਵਧ ਗਏ ਹੋਣ। ਉਸਨੂੰ ਦੱਸਿਆ ਗਿਆ – ਜਿਹੜਾ ਸੂਟ ਹੁਣ ਪਹਿਨਿਆਂ ਹੈ, ਇਹ ਲਿਬਾਸ ਖਾਸ ਖਾਸ ਮੌਕਿਆਂ ਵਕਤ ਪਹਿਨਣਾ, ਇਹ ਕੰਮ ਕਰਨ ਵੇਲੇ ਪਹਿਨਣ ਵਾਲੇ ਲਿਬਾਸ ਹਨ, ਇਹ ਰਾਤੀਂ ਸੌਣ ਵੇਲੇ ਦੇ। ਉਸਤਾਦ ਨੇ ਆਪਣੀਆਂ ਤੇ ਪੁਰਾਣੀਆਂ ਸਭ ਡ੍ਰਾਇੰਗਾਂ ਉਸਦੇ ਸਪੁਰਦ ਕਰ ਦਿੱਤੀਆਂ। ਆਪਣਾ ਸ਼ਾਹੀ ਲਿਬਾਸ ਉਤਾਰਦਿਆਂ ਮਾਈਕਲ ਨੇ ਕਿਹਾ – ਹਲ ਵਾਹੁੰਦੇ ਘੋੜੇ ਉਪਰ ਕੌਣ ਕੀਮਤੀ ਪੁਸ਼ਾਕਾਂ ਪਾਏਗਾ?

ਸ਼ਾਮੀਂ ਡਾਇਨਿੰਗ ਹਾਲ ਵਿਚ ਲਿਜਾਇਆ ਗਿਆ, ਯੂ ਸ਼ੇਪ ਮੇਜ਼ ਦੁਆਲੇ ਸੱਠ ਕੁਰਸੀਆਂ। ਸ਼ਾਹਜ਼ਾਦੀ ਨੇ ਨਾਲ ਪਈ ਖਾਲੀ ਕੁਰਸੀ ਵੱਲ ਇਸ਼ਾਰਾ ਕਰਦਿਆਂ ਉਸਨੂੰ ਕਿਹਾ – ਇੱਧਰ, ਇਥੇ। ਚਾਂਦੀ ਦੇ ਥਾਲ, ਸੋਨੇ ਦੀਆਂ ਕਿਨਾਰੀਆਂ, ਐਨ ਵਿਚਕਾਰ ਸੋਨੇ ਦਾ ਫੁੱਲ, ਗਵੱਈਏ ਤੇ ਸ਼ਾਜ਼ਿੰਦੇ ਆਪਣੇ ਕੰਮ ਵਿਚ ਮਗਨ। ਪਰਿਵਾਰ ਦੀਆਂ ਨੂੰਹਾਂ ਧੀਆਂ ਪੁੱਤਰਾਂ ਤੋਂ ਇਲਾਵਾ ਵਿਦੇਸ਼ਾਂ ਦੇ ਵਪਾਰੀ, ਵਿਦਵਾਨ, ਰਾਜਦੂਤ, ਹਰ ਤਰ੍ਹਾਂ ਦੇ ਵੱਡੇ ਲੋਕਾਂ ਨੂੰ ਵੱਡੇ ਅੰਡਾਕਾਰ ਥਾਲਾਂ ਵਿਚ ਖਾਣਾ ਪਰੋਸਿਆ ਜਾ ਰਿਹਾ ਸੀ। ਇਕ ਜੁਆਨ ਨੇ ਨਿੱਕੀ ਮੱਛੀ ਚੁੱਕੀ, ਕੋਈ ਗੱਲ ਕੀਤੀ ਤੇ ਰੋਣ ਲੱਗ ਗਿਆ। ਕੀ ਹੋਇਆ? ਲੋਰੈਂਜ਼ੋ ਨੇ ਪੁੱਛਿਆ – ਜੀ ਮੇਰਾ ਬਾਪੂ, ਕਈ ਸਾਲ ਪਹਿਲਾਂ ਗੁਆਚ ਗਿਆ ਸੀ। ਮੈਂ ਇਸ ਮੱਛੀ ਨੂੰ ਪੁੱਛਿਆ, – ਤੂੰ ਕਿਤੇ ਦੇਖਿਆ ਉਸਨੂੰ? ਇਸਨੇ ਕਿਹਾ – ਮੇਰੀ ਤਾਂ ਉਮਰ ਬਹੁਤ ਥੋੜ੍ਹੀ ਐ ਅਜੇ, ਕਿਸੇ ਵੱਡੀ ਮੱਛੀ ਨੂੰ ਪੁੱਛ। ਸਾਰੇ ਹੱਸੇ। ਲੋਰੈਂਜ਼ ਨੇ ਕਿਹਾ – ਠੀਕ ਹੈ, ਬਈ, ਇਹ ਨੂੰ ਵੱਡੀ ਮੱਛੀ ਦਿਉ ਹੁਣ। ਬਾਪੂ ਲੱਭਣਾ ਜ਼ਰੂਰੀ ਹੈ। ਮਾਈਕਲ ਉਤਸੁਕਤਾ ਨਾਲ ਦੇਖਦਾ ਰਿਹਾ। ਸ਼ਾਹਜ਼ਾਦੀ ਨੇ ਦੱਸਿਆ – ਇਹ ਮਹਿਲ ਦਾ ਮਸਖਰਾ ਹੈ। ਤੈਨੂੰ ਨੀ ਹਾਸੀ ਆਈ? ਤੁਸੀਂ ਘਰ ਵਿਚ ਹਸਦੇ ਨਹੀਂ ਕਦੀ? ਮਾਈਕਲ ਨੇ ਕਿਹਾ – ਬਹੁਤ ਘੱਟ ! ਜੇ ਹੱਸਣਾ ਹੋਵੇ ਉਸ ਦੇ ਹੋਰ ਈ ਕਾਰਨ ਹੁੰਦੇ ਨੇ ਇਸ ਤਰ੍ਹਾਂ ਦੇ ਨਹੀਂ। ਹਾਲੇ ਮੈਂ ਸਿਖਣਾ ਵੀ ਤਾਂ ਹੈ ਕਿ ਮਹਿਲ ਵਿਚ ਕਿਵੇਂ ਹੱਸੀਦਾ ਹੁੰਦੈ।

ਮਾਈਕਲ ਦੀ ਬਾਂਹ ਵਿਚ ਬਾਂਹ ਵਲ ਕੇ ਕੰਟੈਸਿਨਾ ਨੇ ਪੁੱਛਿਆ – ਤੈਨੂੰ ਪਤੈ ਪਿਆਰ ਕੀ ਹੁੰਦੈ ? ਮਾਈਕਲ ਨੇ ਕਿਹਾ – ਬਹੁਤਾ ਨਹੀਂ, ਦਾਦੀ ਨੇ ਥੋੜਾ ਕੁ ਸਿਖਾਇਆ, ਬਾਕੀ ਤਾਂ ਝਿੜਕਾਂ ਦਿੰਦੇ ਰਹੇ।

– ਇਥੇ ਮਹਿਲ ਵਿਚ ਸਾਰੇ ਇਕ ਦੂਜੇ ਦੇ ਦੋਸਤ ਨੇ ਮਾਈਕਲ ਤੇ ਫੇਰ ਵੀ ਕੋਈ ਕਿਸੇ ਦਾ ਦੋਸਤ ਨਹੀਂ। ਸ਼ਾਹਜ਼ਾਦੀ ਦੀ ਇਸ ਗੱਲ ਦਾ ਮਤਲਬ ਪਤਾ ਨਾ ਲੱਗਾ।

ਅਗਲੇ ਦਿਨ ਉਸਤਾਦ ਮਹਿਲ ਵਿਚ ਆ ਕੇ ਮਾਈਕਲ ਨੂੰ ਮਿਲਿਆ, ਕਿਹਾ - ਮੈਂ ਵੱਡਾ ਕਲਾਕਾਰ ਨਹੀਂ ਪਰ ਟੀਚਰ ਬਹੁਤ ਵਧੀਆ ਹਾਂ। ਮੈਨੂੰ ਵਧੀਆ ਕਲਾਕਾਰ ਮਿਲ ਗਿਐ, ਤੈਨੂੰ ਵਧੀਆ ਟੀਚਰ। ਮੈਂ ਤੇਰੇ ਸਾਰੇ ਵਲ ਵਿੰਗ ਦੂਰ ਕਰ ਦਿਆਂਗਾ। ਕਾਰੀਗਰੀ ਤਾਂ ਸਿਖਣੀ ਪਵੇਗੀ ਹੀ। ਸਾਡੇ ਕਲਾਕਾਰ ਆਪਣੇ ਸੰਦ ਵੀ ਆਪ ਬਣਾਇਆ ਕਰਦੇ ਸਨ, ਕਿਹਾ ਕਰਦੇ - ਜਿਹੜਾ ਸੰਦ ਬਣਾਉਣ ਨੀ ਜਾਣਦਾ ਉਹ ਬੁੱਤ ਕਿਵੇਂ ਤਰਾਸ਼ੇਗਾ? ਤੇਰੇ ਤੋਂ ਇਹ ਸ਼ਰਤ ਹਟਾ ਲਈ ਹੈ। ਬਾਗ ਵਿਚ ਤੇਰੀ ਵਰਕਸ਼ਾਪ ਦੇ ਇਕ ਪਾਸੇ ਲੁਹਾਰ ਹੋਣਗੇ, ਦੂਜੇ ਪਾਸੇ ਤਰਖਾਣ। ਤੇਰੀ ਲੋੜ ਅਨੁਸਾਰ ਔਜ਼ਾਰ ਬਣਨਗੇ। ਗ੍ਰਾਂਸੀ ਨੂੰ ਆਖ ਦਿੱਤੈ, ਜੋ ਇਥੇ ਨਾ ਬਣ ਸਕੇ, ਉਸਦਾ ਇੰਤਜ਼ਾਮ ਕਿਧਰੋਂ ਹੋਰ ਕਰੇ। ਮੇਰੀ ਨਿਗਰਾਨੀ ਵਿਚ ਤ੍ਰਾਸ਼ਣ ਦਾ ਕੰਮ ਕਰਨਾ ਹੋਵੇਗਾ। ਮੇਰੀ ਨਿਗਰਾਨੀ ਥੋੜ੍ਹਾ ਕੁ ਚਿਰ ਹੋਰ ਹੈ। ਉਮਰ ਬੀਤ ਗਈ ਹੈ। ਬਸ ਜੋ ਹੋ ਗਿਆ ਕਰਾਂਗੇ।

ਅਗਲੀ ਸਵੇਰ ਉਠ ਕੇ ਬਾਗ ਵਿਚ ਮਾਰਬਲ ਬਲੌਕਾਂ ਨੇੜੇ ਆਇਆ ਤਾਂ ਉਸ ਨੂੰ ਇਉਂ ਲੱਗਾ ਜਿਵੇਂ ਉਸ ਦੀ ਪਾਰਦਰਸ਼ੀ ਨਜ਼ਰ ਪੱਥਰ ਅੰਦਰ ਦੀ ਪਾਰ ਹੋ ਗਈ ਹੈ, ਪੱਥਰ ਅੰਦਰਲੀ ਹਰੇਕ ਚੀਜ਼ ਦਾ ਦ੍ਰਿਸ਼। ਪੱਥਰ ਦੇ ਰੇਸ਼ੇ ਕਿਸ ਦਿਸ਼ਾ ਵਲ ਤੁਰ ਰਹੇ ਹਨ, ਦੇਖੇ। ਹਥੌੜੀ ਦੀ ਹਲਕੀ ਟੁਣਕਾਰ ਪੱਥਰ ਬਾਰੇ ਸਾਰਾ ਕੁਝ ਦੱਸ ਦਿੰਦੀ।

ਇਕ ਸ਼ਾਮ ਮਹਿਲ ਵਿਚ ਵਿਦਵਾਨਾਂ ਦੀ ਸਭਾ ਬੁਲਾਈ ਗਈ। ਇਸ ਨੂੰ ਪਲੈਟੋ ਅਕਾਦਮੀ ਕਿਹਾ ਜਾਂਦਾ ਸੀ। ਉਸਤਾਦ ਨਾਲ ਬੈਠ ਕੇ ਦੋ ਘੰਟੇ ਉਨ੍ਹਾਂ ਦੀਆਂ ਗੱਲਾਂ ਪੂਰੇ ਧਿਆਨ ਨਾਲ ਸੁਣੀਆਂ। ਅਖੀਰ ਵਿਚ ਹੌਲੀ ਦੇ ਕੇ ਕਿਹਾ - ਸ੍ਰੀਮਾਨ, ਮੈਨੂੰ ਇਨ੍ਹਾਂ ਵਿਚੋਂ ਕਿਸੇ ਦੀ ਕੋਈ ਗੱਲ ਪਤਾ ਨਹੀਂ ਲੱਗੀ। ਉਸਤਾਦ ਹੱਸ ਪਿਆ - ਇਨ੍ਹਾਂ ਨੂੰ ਕਿਹੜਾ ਮਾਰਬਲ ਤਰਾਸ਼ਣੀ ਆਉਂਦੀ ਐ?

ਉਹ ਸ਼ਹਿਰ ਦੇ ਬਾਹਰਲੇ ਹਿਸੇ ਦੀਆਂ ਗਰੀਬ ਬਸਤੀਆਂ ਵੱਲ ਚਲਾ ਜਾਂਦਾ। ਔਰਤਾਂ ਚੱਕੀ ਪੀਂਹਦੀਆਂ, ਤਾਣੀ ਤਣਦੀਆਂ, ਝਾੜੂ ਦਿੰਦੀਆਂ, ਕੁਰਸੀਆਂ ਬੁਣਦੀਆਂ, ਸਿਲਾਈ ਕਢਾਈ ਕਰਦੀਆਂ ਦੇਖਦਾ, ਨਾਲ ਨਾਲ ਆਪਣੇ ਬੱਚੇ ਨੂੰ ਦੁੱਧ ਚੁੰਘਾ ਰਹੀਆਂ ਹਨ। ਧਿਆਨ ਨਾਲ ਬੱਚੇ ਅਤੇ ਮਾਂ ਦੇ ਚਿਹਰੇ ਦੇਖਦਾ, ਕਾਗਜ਼ ਤੇ ਉਤਾਰਦਾ। ਇਹ ਗਰੀਬ ਔਰਤਾਂ ਉਹਲਾ ਨਾ ਕਰਦੀਆਂ, ਬੁਰਾ ਨਾ ਮਨਾਉਂਦੀਆਂ। ਉਸਨੇ ਮੇਰੀ ਦੀ ਗੋਦ ਵਿਚ ਯਸੂ ਦੁਧ ਚੁੰਘਦਾ ਦਿਖਾਉਣਾ ਸੀ ਨਾ। ਜਿਸਮ ਇਨ੍ਹਾਂ ਔਰਤਾ ਤੇ ਦੁੱਧ ਚੁੰਘਦੇ ਬੱਚਿਆਂ ਵਾਲੇ ਹੋਣਗੇ, ਚਿਹਰੇ ਉਹ ਆਪਣੇ ਦਿਲ ਵਿਚੋਂ ਕੱਢੇਗਾ। ਜਬਰਾਈਲ ਫਰਿਸ਼ਤੇ ਨੇ ਜਦੋਂ ਮੇਰੀ ਨੂੰ ਰੱਬ ਦਾ ਸੁਨੇਹਾ ਦਿੱਤਾ ਕਿ ਤੇਰੇ ਵਿਚੋਂ, ਕੁਆਰੀ ਕੁੜੀ ਵਿਚੋਂ ਬੱਚਾ ਪੈਦਾ ਹੋਏਗਾ, ਉਸਨੇ ਕੋਈ ਇਤਰਾਜ਼ ਨਹੀਂ ਕੀਤਾ? ਉਸਨੇ ਅਜਿਹਾ ਨਾ ਕਰਨ ਦੀ ਪ੍ਰਾਰਥਨਾ ਨਹੀਂ ਕੀਤੀ? ਤੇ ਯਸੂ ਦਾ ਕੀ ਹਸ਼ਰ ਹੋਏਗਾ? ਮੇਰੀ ਦੇ ਮੰਗੇਤਰ ਨੇ ਸ਼ੱਕ ਕਿਉਂ ਨਾ ਕੀਤਾ? ਜੇ ਸ਼ੱਕ ਹੋ ਜਾਂਦਾ? ਜੇ ਬੱਚੇ ਨੂੰ ਮਾਂ ਸਮੇਤ ਅਪਨਾਉਣ ਤੋਂ ਨਾਂਹ ਕਰ ਦਿੰਦਾ ਫੇਰ? ਇਹ ਸਾਰਾ ਕੁਝ ਪੱਥਰ ਰਾਹੀਂ ਪ੍ਰਗਟ ਕਰਨਾ ਪਵੇਗਾ। ਮੇਰੀ ਨੂੰ ਬਲਵਾਨ ਦਿਖਾਣਾ ਪੈਣਾ ਹੈ, ਯਸੂ ਦਾ ਜਨਮ ਅਜੀਬ, ਉਸਦੀ ਸ਼ਹਾਦਤ ਅਜੀਬ। ਇਹ ਦੋ ਝਟਕੇ ਮਾਂ ਦੇ ਚਿਹਰੇ ਉਪਰ ਸਾਫ ਦਿਸਣੇ ਚਾਹੀਦੇ ਹਨ ਤੇ ਝਟਕੇ ਖਾ ਕੇ ਸ਼ਾਂਤ ਦਿਸੇ, ਸੰਸਾਰ ਨੂੰ ਅਸੀਸ ਦਿੰਦੀ। ਇਸ ਵਾਸਤੇ ਮਾਰਬਲ ਦੀ ਚੋਣ ਕਰਨੀ ਵੀ ਸੌਖਾ ਕੰਮ ਨਹੀਂ, ਗਜ਼ਬ ਦਾ ਮਾਰਬਲ ਲੱਭਾਂਗੇ, ਕਿਤੋਂ ਵੀ, ਜਿੰਨੀ ਮਰਜ਼ੀ ਕੀਮਤ ਦੇਣੀ ਪਵੇ।

ਕੰਮ ਵਿਚ ਮਗਨ ਸੀ, ਲੋਰੈਂਜ਼ੋ ਦਾ ਬੇਟਾ ਆਇਆ, ਕਿਹਾ - ਸ਼ਿਕਾਰ ਖੇਡਣ ਚੱਲੀਏ ਮਾਈਕਲ? ਸਤਿਕਾਰ ਨਾਲ ਸਲਾਮ ਅਰਜ਼ ਕੀਤੀ ਤੇ ਕਿਹਾ - ਕੰਮ ਵਿਚ ਰੁਝਿਆ ਹਾਂ। ਖਿਮਾ ਕਰਨਾ।

- ਕੰਮ? ਸਾਰਾ ਦਿਨ ਕੰਮ? ਕਦੀ ਆਰਾਮ ਕਰਨ ਨੂੰ ਦਿਲ ਨਹੀਂ ਕਰਦਾ?
- ਕੰਮ ਵਿਚ ਮੈਨੂੰ ਆਰਾਮ ਮਿਲਦਾ ਹੈ ਸ੍ਰੀਮਾਨ।
- ਪਰ ਕਦੀ ਕਦਾਈਂ ਸ਼ਿਕਾਰ ਦਾ ਮਜ਼ਾ ਵੀ ਤਾਂ ਲੈਣਾ ਹੁੰਦੈ।
- ਮੈਂ ਮਾਰਬਲ ਦਾ ਸ਼ਿਕਾਰੀ ਹਾਂ ਸ੍ਰੀਮਾਨ।
- ਕੀ ਤੈਨੂੰ ਪੱਥਰ ਤ੍ਰਾਸ਼ਣਾ ਅਤੇ ਸ਼ਿਕਾਰ ਖੇਡਣਾ ਇਕੋ ਗੱਲ ਲਗਦੀ ਹੈ?
- ਜੇ ਬੁਰਾ ਨਾ ਮਨਾਉ ਤਾਂ ਹਾਂ, ਸਗੋਂ ਪੱਥਰ ਤ੍ਰਾਸ਼ਣੇ ਸ਼ਿਕਾਰ ਨਾਲੋਂ ਵਧੀਕ ਮਨੋਰੰਜਕ ਹਨ।

ਸ਼ਾਹਜ਼ਾਦੀ ਆਈ, ਕਿਹਾ - ਪਿਛਲੇ ਮਹੀਨੇ ਤੂੰ ਮੇਰੇ ਵੱਡੇ ਭਰਾ ਭਰਜਾਈ ਨੂੰ ਨਾਰਾਜ਼ ਕਰ ਦਿੱਤਾ, ਭਰਜਾਈ ਦਾ ਬੁੱਤ ਨਹੀਂ ਤ੍ਰਾਸ਼ਿਆ। ਅੱਜ ਛੋਟੇ ਨੂੰ ਨਾਰਾਜ਼ ਕਰ ਦਿੱਤੈ। ਮੈਨੂੰ ਡਰ ਲਗਦੈ ਮਾਈਕਲ ਕਿਤੇ ਇਹ ਤੈਨੂੰ ਮਹਿਲ ਤੋਂ ਦੂਰ ਨਾ ਕਰ ਦੇਣ। ਅੰਦਰ ਕੀ ਕੀ ਹੁੰਦਾ ਰਹਿੰਦੈ ਤੈਨੂੰ ਪਤਾ ਨਹੀਂ। ਮਾਈਕਲ ਨੂੰ ਪਤਾ ਨਾ ਲੱਗਾ ਕੀ ਕਹੇ, ਸੋ ਛੈਣੀ ਤੇ ਹਥੌੜੀ ਦੀ ਠਕ ਠਕ ਤੋਂ ਬਿਨਾਂ ਕੰਟੈਸਿਨਾ ਨੇ ਕੁਝ ਨਹੀਂ ਸੁਣਿਆ।

ਇਕ ਦਿਨ ਲੋਰੈਂਜ਼ੋ ਨੇ ਮਾਈਕਲ ਨੂੰ ਬੁਲਾ ਕੇ ਪੰਜਾਹ ਮੁਹਰਾਂ ਦਿੰਦਿਆਂ ਕਿਹਾ - ਜਿਸ ਦੇਸ਼ ਵਿਚ ਬੁੱਤ ਦੇਖਣ ਜਾਣਾ ਹੋਵੇ ਜਾਈਂ। ਤਿੰਨ ਮੁਹਰਾਂ ਹਰ ਹਫਤੇ ਦੀ ਤੇਰੀ ਤਨਖਾਹ ਤੋਂ ਇਲਾਵਾ ਨੇ। ਸ਼ੁਕਰਾਨਾ ਕਰਨ ਸਾਰ ਘਰ ਭੱਜਾ, ਪਿਤਾ ਦੇ ਮੇਜ਼ ਉਪਰ ਢੇਰੀ ਲਾ ਦਿੱਤੀ। ਸਾਰਾ ਪਰਿਵਾਰ ਮੂੰਹ ਅੱਡੀ ਦੇਖਦਾ ਰਿਹਾ। ਪਿਤਾ ਨੇ ਕਿਹਾ - ਇਸ ਨਾਲ ਪਲਾਟ ਖਰੀਦਾਂਗੇ। ਵੱਡਾ ਪਲਾਟ। ਛੋਟਾ ਮਕਾਨ ਵੀ ਮਿਲ ਸਕਦੈ। ਹੋਰ ਬੁੱਤ ਬਣਾ ਫਟਾਫਟ ਮਾਈਕਲ। ਇਵੇਂ ਈ ਪੈਸੇ ਮਿਲਦੇ ਰਹਿਣਗੇ।

– ਪਰ ਇਹ ਪਲਾਟ ਖਰੀਦਣ ਲਈ ਨਹੀਂ ਦਿੱਤੇ ਪਿਤਾ ਜੀ। ਇਹ ਤਾਂ ਮੇਰੀ ਵਿਦੇਸ਼ ਯਾਤਰਾ ਵਾਸਤੇ ਨੇ।

– ਵਿਦੇਸ਼ ਯਾਤ੍ਰਾ? ਉਹ ਕਿਉਂ?

– ਤਾਂ ਕਿ ਘੁੰਮ ਫਿਰ ਕੇ ਬੁੱਤ ਦੇਖ ਕੇ ਆਵਾਂ।

– ਘੁੰਮੋ, ਬੁੱਤ ਦੇਖੋ ਤੇ ਬੁੱਤ ਦੇਖ ਕੇ ਵਾਪਸ ਆ ਜਾਓ? ਇਹ ਕੀ ਕੰਮ ਹੋਇਆ? ਇਹ ਤਾਂ ਫਜ਼ੂਲ ਖਰਚੀ ਹੋਈ। ਪਲਾਟ ਦੀ ਕੀਮਤ ਵਧੀ ਜਾਣੀ ਸੀ। ਪਰ ਚਲੋ। ਮੇਰੀ ਤਾਂ ਮੰਨਣੀ ਨੀ ਤੂੰ।

ਪਿਤਾ ਨੇ ਨਾ ਸ਼ਾਬਾਸ਼ ਦਿੱਤੀ, ਨਾ ਖੁਸ਼ ਹੋਇਆ, ਆਖਰ ਮਾਈਕਲ ਨੇ ਕਿਹਾ – ਇਹ ਤੁਹਾਡੇ ਨੇ ਪਿਤਾ ਜੀ। ਮੈਂ ਸੈਰ ਸਪਾਟਾ ਕਰਨ ਜਾਣਾ ਈ ਨੀ। ਜੇ ਜਾਣਾ ਹੋਇਆ, ਹੋਰ ਮਿਲ ਜਾਣਗੇ। ਮੁਹਰਾਂ ਗੱਲੇ ਵਿਚ ਸੁੱਟ ਕੇ ਪਿਤਾ ਨੇ ਫਟਾਫਟ ਜੰਦਰੇ ਦੀ ਚਾਬੀ ਘੁਮਾ ਦਿੱਤੀ।

ਪਹਾੜ ਦੀ ਨੁੱਕਰ ਵਿਚ ਪੱਥਰ ਕੱਟਦੇ ਦਿਹਾੜੀਦਾਰਾਂ ਨੂੰ ਦੇਖਣ ਗਿਆ, ਦਰਖਤ ਹੇਠ ਬੈਠ ਕੇ ਉਨ੍ਹਾਂ ਦੇ ਸਕੈਚ ਬਣਾਉਣ ਲੱਗਾ – ਪਸੀਨੇ ਵਿਚ ਤਰ, ਜਿਵੇਂ ਪੱਥਰ ਦੇ ਬੁੱਤ, ਪੱਥਰ ਕੱਟਦੇ ਹੋਣ। ਦੁਪਹਿਰ ਹੋਈ, ਉਨ੍ਹਾਂ ਛਾਂ ਵਿਚ ਬੈਠ ਕੇ ਰੋਟੀ ਖਾਧੀ, ਆਰਾਮ ਕਰਨ ਲਈ ਲੇਟ ਗਏ, ਸੌਂ ਗਏ, ਸੁੱਤਿਆਂ ਦੇ ਸਕੈਚ ਬਣਾਏ।

ਇਕ ਦਿਨ ਕੰਟੈਸਿਨਾ ਬਾਗ ਵਿਚ ਆ ਕੇ ਮਾਈਕਲ ਨਾਲ ਗੱਲਾਂ ਕਰਨ ਲੱਗੀ, ਕਿਹਾ – ਸਾਡਾ ਸ਼ਹਿਰ ਕਿੰਨਾ ਸੁਹਣਾ ਹੈ। ਮਾਈਕਲ ਨੇ ਕਿਹਾ – ਪੂਰਨਮਾਸ਼ੀ ਦੀ ਰਾਤ ਨੂੰ ਉਚੀ ਥਾਂ ਤੋਂ ਕਿੰਨਾ ਸੁਹਣਾ ਲੱਗਦਾ ਹੈ। ਤੂੰ ਕਦੀ ਦੇਖਿਆ? – ਨਹੀਂ ਕਦੀ ਨਹੀਂ। ਅੱਜ ਸ਼ਾਮੀਂ ਮਹਿਲ ਦੇ ਪਿਛਲੇ ਦਰਵਾਜ਼ੇ ਵਲ ਆਵਾਂਗਾ, ਉਥੋਂ ਉਚੀ ਚੋਟੀ ਦੇ ਪੁੱਜ ਕੇ ਦੇਖਾਂਗੇ। ਮਿਥੇ ਵਕਤ ਤੇ ਦੋਵੇਂ ਚੜ੍ਹਾਈ ਚੜ੍ਹਨ ਲੱਗੇ। ਉਚੀ ਥਾਂ ਤੇ ਬੈਠ ਕੇ ਸ਼ਹਿਰ ਦੀ ਸੁੰਦਰਤਾ ਦਾ ਆਨੰਦ ਮਾਣਦਿਆਂ ਕੰਟੈਸਿਨਾ ਨੇ ਉਸਦਾ ਹੱਥ ਆਪਣੇ ਹੱਥਾਂ ਵਿਚ ਘੁੱਟ ਲਿਆ। ਵਾਪਸ ਪਰਤ ਆਏ।

ਅਗਲੀ ਸਵੇਰ ਜਦੋਂ ਮਾਈਕਲ ਨੂੰ ਮਹਿਲ ਅੰਦਰ ਆਉਣ ਲਈ ਕਿਹਾ ਗਿਆ, ਕਾਰਨ ਜਾਣ ਗਿਆ। ਲੋਰੈਂਜ਼ੋ ਗੰਭੀਰ ਦੇਖਿਆ, ਸਲਾਮ ਪਿਛੋਂ ਮਾਈਕਲ ਨੀਵੀਂ ਪਾ ਕੇ ਸਾਹਮਣੇ ਖਲੋ ਗਿਆ।

– ਰਾਤੀਂ ਠੀਕ ਨਹੀਂ ਕੀਤਾ।

– ਮੈਂ ਸਹੁੰ ਖਾਂਦਾ ਹਾਂ ਮਾਲਕ, ਮੈਂ ਕੁਝ ਵੀ ਨਹੀਂ ਕੀਤਾ।

– ਤੈਨੂੰ ਲੋਕਾਂ ਦਾ ਪਤਾ ਨਹੀਂ। ਹਨ੍ਹੇਰੀ ਵਾਂਗ ਖਬਰ ਥਾਂ ਥਾਂ ਪੁੱਜਦੀ ਹੈ।

– ਪਰ ਮਾਲਕ, ਮਾਸੂਮ ਕੁੜੀ ਅਤੇ ਮੁੰਡੇ ਦੇ ਖਿਲਾਫ ਸ਼ਹਿਰ ਕਿਉਂ ਹੋਵੇਗਾ?

– ਤੈਨੂੰ ਪਤਾ ਨਹੀਂ, ਤੂੰ ਅਜੇ ਛੋਟਾ ਹੈਂ। ਤੂੰ ਮੈਨੂੰ ਚੰਗਾ ਲਗਦਾ ਹੈਂ ਇਸ ਕਰਕੇ ਆਖ ਰਿਹਾਂ। ਸਾਵਧਾਨ ਰਹਿਣਾ ਪਵੇਗਾ। ਕੰਟੈਸਿਨਾ ਜਵਾਨੀ ਵਲ ਕਦਮ ਰਖ ਰਹੀ ਹੈ।

ਪਰਿਵਾਰ ਵਿਚੋਂ ਕੁਝ ਬੰਦਿਆਂ ਨੇ ਲੋਰੈਂਜ਼ੋ ਨੂੰ ਕਿਹਾ – ਮਾਈਕਲ ਵਰਗਾ ਆਮ ਮੁੰਡਾ ਸ਼ਾਹੀ ਪਰਿਵਾਰ ਵਿਚ ਰਹੇ, ਠੀਕ ਨਹੀਂ। ਲੋਰੈਂਜ਼ੋ ਨੇ ਧੀ ਦੂਰ ਆਪਣੇ ਕਿਸੇ ਰਿਸ਼ਤੇਦਾਰ ਦੇ ਮਹਿਲ ਵਿਚ ਭੇਜ ਦਿੱਤੀ। ਮਾਈਕਲ ਨੂੰ ਖਬਰ ਮਿਲੀ ਕਿ ਉਸਦਾ ਪਾਦਰੀ ਭਰਾ ਬਿਮਾਰ ਹੈ। ਉਸਨੇ ਮਿਲਣਾ ਚਾਹਿਆ ਤਾਂ ਜੁਆਬ ਮਿਲਿਆ – ਮੋਨਾਸਟਰੀ (ਆਸ਼ਰਮ) ਵਿਚ ਆਮ ਬੰਦਿਆਂ ਦੇ ਦਾਖਲੇ ਦੀ ਆਗਿਆ ਨਹੀਂ।

ਪਾਦਰੀ ਭਰਾ ਨੇ ਇਕ ਦਿਨ ਖੁਦ ਸੱਦਾ ਪੱਤਰ ਭੇਜਿਆ ਤਾਂ ਆਸ਼ਰਮ ਵਿਚ ਗਿਆ।

-ਮਾਈਕਲ, ਤੂੰ ਮਹਿਲ ਵਿਚ ਰਹਿ ਕੇ ਵੀ ਮਹਿਲ ਦੀ ਅਨੈਤਿਕਤਾ ਤੋਂ ਬਚਿਆ ਹੋਇਆ ਹੈਂ, ਸ਼ੁਕਰ ਹੈ।

– ਤੈਨੂੰ ਮੇਰੇ ਬਾਰੇ ਕੀ ਪਤੈ?

– ਮਹਿਲ ਅੰਦਰ ਵਾਪਰਦੀ ਹਰੇਕ ਘਟਨਾ, ਹਰ ਗੱਲ ਦਾ ਪਤਾ ਹੈ। ਸਾਧੂਆਂ ਦੀ ਦਿੱਬ ਦ੍ਰਿਸ਼ਟੀ ਬ੍ਰਹਿਮੰਡ ਦੇਖਦੀ ਹੈ। ਚੰਗਾ ਹੈ ਅੱਗੇ ਨੂੰ ਵੀ ਬਚ ਕੇ ਰਹੇਂ। ਕਲਾ ਦੇ ਨਾਮ ਤੇ ਸ਼ੈਤਾਨ ਆਪਣੇ ਕੰਮ ਕਰ ਰਿਹਾ ਹੈ। ਆਸ਼ਰਮ ਦਾ ਫੈਸਲਾ ਹੈ ਕਿ ਚਰਚਾਂ ਵਿਚ ਬੁੱਤ ਅਤੇ ਤਸਵੀਰਾਂ ਨਹੀਂ ਹੋਣੀਆਂ ਚਾਹੀਦੀਆਂ, ਫਾਦਰ ਸਵੋਨਰੋਲਾ, ਲੋਰੈਂਜ਼ੋ ਨਾਲ ਨਾਰਾਜ਼ ਹੈ, ਉਹੀ ਹਰ ਬੁਰੇ ਕੰਮ ਲਈ ਜ਼ਿੰਮੇਵਾਰ ਹੈ। ਵਿਸਫੋਟ ਹੋਏਗਾ ਭਰਾ, ਜੇ ਆਪਣੇ ਆਪ ਨੂੰ ਬਚਾ ਸਕਦੈਂ ਬਚਾ ਲੈ। ਸ਼ਹਿਰ ਅੱਗ ਦੀ ਲਪੇਟ ਵਿਚ ਆਏਗਾ।

– ਪਰ ਮੈਂ ਬੁੱਤ ਨਾ ਤ੍ਰਾਸ਼ੇ ਤਾਂ ਮਰ ਜਾਵਾਂਗਾ?

ਭਰਾ ਨੇ ਉੱਤਰ ਨਹੀਂ ਦਿੱਤਾ। ਚਲਾ ਗਿਆ।

ਮਾਈਕਲ, ਉਸਤਾਦ ਕੋਲ ਗਿਆ, ਤਬੀਅਤ ਠੀਕ ਨਹੀਂ ਸੀ, ਕੰਬਲ ਵਿਚ ਲਿਪਟਿਆ ਲੇਟਿਆ ਹੋਇਆ ਸੀ। ਮਾਈਕਲ ਨੇ ਸਹਾਰਾ ਦੇ ਕੇ ਬੈਠਾ ਕੀਤਾ, ਨਿੱਘੀ ਵਾਈਨ ਦਾ ਗਲਾਸ ਪਿਲਾਇਆ। ਉਸਤਾਦ ਨੇ ਕਿਹਾ – ਮਾੜੇ ਦਿਨ ਆ ਰਹੇ ਨੇ। ਪਾਦਰੀਆਂ ਨੇ ਹੜਦੁੰਗ ਮਚਾ ਰੱਖਿਐ। ਉਨ੍ਹਾਂ ਦੀ ਕਿਰਪਾ ਸਦਕਾ ਜੇ ਲੋਰੰਜ਼ੋ ਹਾਰ ਗਿਆ, ਆਰਟ ਸੁਆਹ ਹੋ ਜਾਏਗਾ। ਕੇਵਲ ਆਰਟ ਨਹੀਂ, ਪੁਜਾਰੀਆਂ ਨੂੰ ਹਰ ਚੀਜ਼ ਬੁਰੀ ਲੱਗਣ ਲੱਗ ਪਈ ਹੈ। ਕੰਮ ਜਾਰੀ ਰੱਖੀਂ, ਤੂੰ ਮੇਰਾ ਵਾਰਸ ਹੈਂ ਮਾਈਕਲ। ਉਸਤਾਦ ਦਾ ਆਖਰੀ ਬੋਲ।

ਮਹਿਲ ਵਿਚ ਕੰਮ ਕਰਦੇ ਕੋਲ ਕੰਟੈਸਿਨਾ ਆ ਗਈ।

– ਕਦੋਂ ਆਈ ਸ਼ਾਹਜਾਦੀ?
– ਕੱਲ੍ਹ। ਮੇਰਾ ਮੰਗਣਾ ਹੋ ਗਿਐ। ਹੁਣੇ ਵਿਆਹ ਕਰਨ ਲੱਗੇ ਸਨ, ਮਸਾਂ ਰੋਕੇ, ਮੈਂ ਵਾਸਤੇ ਪਾਏ ਕਿ ਅਜੇ ਮੇਰੀ ਉਮਰ ਘੱਟ ਹੈ, ਇਕ ਸਾਲ ਵਾਸਤੇ ਮੰਨ ਗਏ। ਉਸ ਦੀਆਂ ਅੱਖਾਂ ਭਰ ਆਈਆਂ ਤਾਂ ਮਾਈਕਲ ਨੇ ਆਪਣੇ ਦੋਵਾਂ ਹੱਥਾਂ ਨਾਲ ਉਸ ਦੀਆਂ ਅੱਖਾਂ ਪੂੰਝੀਆਂ, ਸ਼ਾਹਜਾਦੀ ਨੇ ਉਸਦੇ ਹੱਥਾਂ ਉਪਰ ਆਪਣੇ ਹੱਥ ਰੱਖ ਦਿੱਤੇ।

– ਤੂੰ ਸੰਤੁਸ਼ਟ ਹੈ ਕੰਟੈਸਿਨਾ?

– ਕੁਝ ਵਸ ਈ ਨੀ। ਸਿਆਸੀ ਹਿਸਾਬ ਕਿਤਾਬ, ਜੋੜ ਘਟਾ ਕਰਕੇ ਰਿਸ਼ਤੇ ਜੋੜਦੇ ਨੇ ਇਥੇ। ਬੰਦੇ ਦੇ ਆਪਣੇ ਵਸ ਕੁਝ ਨਹੀਂ।

ਪਤਾ ਲੱਗਾ ਕਿ ਖਤਰਨਾਕ ਯੁੱਧ ਛਿੜੇਗਾ। ਲੋਰੈਂਜ਼ੋ ਕੋਲ ਧਨ, ਤਾਕਤ ਅਤੇ ਹਥਿਆਰਬੰਦ ਸੈਨਾ ਸੀ ਪਰ ਪੁਜਾਰੀਆਂ ਨਾਲ ਲੋਕਾਂ ਦੀ ਹਮਦਰਦੀ ਸੀ। ਲੋਰੈਂਜ਼ੋ ਬਿਮਾਰ ਹੋ ਗਿਆ, ਆਰਾਮ ਕਰਨ ਲਈ ਪੰਜ ਮੀਲ ਦੂਰ ਪਿੰਡ ਚਲਾ ਗਿਆ। ਨਾਲ ਹਕੀਮ ਅਤੇ ਪਾਦਰੀ ਚਲੇ ਗਏ। ਆਰਟ ਗਾਰਡਨ ਵਿਚ ਰੌਣਕ ਨਾ ਰਹੀ, ਕੁਝ ਕਲਾਕਾਰ, ਜਿਨ੍ਹਾਂ ਨੂੰ ਸਹੀ ਬੁੱਤਤ੍ਰਾਸ਼ੀ ਨਹੀਂ ਆਉਂਦੀ ਸੀ, ਕੰਮ ਛੱਡ ਕੇ ਪੁਜਾਰੀਆਂ ਨਾਲ ਜਾ ਰਲੇ। ਕੁਝ ਹਫਤਿਆਂ ਬਾਦ ਮਾਈਕਲ ਨੇ ਕੰਮ ਛੱਡ ਕੇ ਲੋਰੈਂਜ਼ੋ ਦੀ ਖਬਰ ਲੈਣ ਵਾਸਤੇ ਘੋੜਾ ਬੀੜਿਆ, ਪੁੱਜ ਗਿਆ। ਪਾਦਰੀ ਪਾਠ ਕਰ ਰਿਹਾ ਸੀ, ਹਕੀਮ ਬਾਂਹ ਫੜੀ ਬੈਠਾ ਸੀ। ਨਜ਼ਦੀਕ ਜਾ ਕੇ ਝੁਕਿਆ, ਸਲਾਮ ਅਰਜ਼ ਕੀਤੀ, ਪੁਛਿਆ – ਕਿਵੇਂ ਹੋ ਮਾਲਕ?
ਉਤਰ ਮਿਲਿਆ – ਜਿਵੇਂ ਮਰਨ ਵੇਲੇ ਹੋਈਦਾ ਹੈ, ਉਸੇ ਤਰ੍ਹਾਂ। ਵਸੀਅਤ ਲਿਖਵਾਈ।
– ਪੀਰੋ ਮੇਰਾ ਵਾਰਸ ਹੋਏਗਾ। ਪੀਰੋ ਝੁਕ ਗਿਆ। ਇਨਸਾਫ ਕਰੀਂ ਪੀਰੋ। ਸਾਰੇ ਲੋਕ ਖੁਸ਼ ਨਹੀਂ ਹੋਇਆ, ਕਰਦੇ। ਸਹੀ ਰਸਤੇ ਤੇ ਚੱਲੀਂ। ਫਲੋਰੈਂਸ ਦੀਆਂ ਪਰੰਪਰਾਵਾਂ ਕਾਇਮ ਰੱਖੀਂ।

ਮਾਈਕਲ ਹੈਰਾਨ ਹੋ ਗਿਆ ਜਦੋਂ ਦੁਸ਼ਮਣ ਪਾਦਰੀ ਸਵੋਨਰੋਲਾ ਅੰਦਰ ਆਇਆ।
– ਤੁਸੀਂ ਮੈਨੂੰ ਯਾਦ ਕੀਤਾ ਮੈਡੀਸੀ ਦੇ ਲੋਰੰਜ਼ੋ?
– ਹਾਂ ਫਾਦਰ। ਮੈਂ ਤੁਹਾਨੂੰ ਫਲੋਰੈਂਸ ਦਾ ਚਾਰਜ ਦਿੱਤਾ ਸੀ, ਹੁਣ ਆਖਰੀ ਵਾਰ ਦੀ ਪ੍ਰਾਰਥਨਾ ਤੁਹਾਨੂੰ ਹੀ ਕਰਨੀ ਪਵੇਗੀ।

ਪਾਦਰੀ ਝੁਕਿਆ, ਬਾਣੀ ਪੜ੍ਹੀ, ਅਰਦਾਸ ਕੀਤੀ ਤੇ ਚਲਾ ਗਿਆ। ਕੁਝ ਦੇਰ ਬਾਦ ਲੋਰੈਂਜ਼ੋ ਵੀ ਵਿਦਾ ਹੋ ਗਿਆ। ਮਾਈਕਲ ਰੁਕ ਨਾ ਸਕਿਆ, ਉਸਨੂੰ ਕਿਹੜਾ ਕਿਸੇ ਨੇ ਸੱਦਿਆ ਸੀ? ਆਪੇ ਆਇਆ, ਕਿਸੇ ਨੂੰ ਬਿਨਾਂ ਦੱਸਿਆਂ ਵਾਪਸ ਬਾਗ ਵੱਲ ਚਲਾ ਗਿਆ। ਬਾਗ ਵਿਚ ਵੀਰਾਨਗੀ ਛਾਈ ਹੋਈ ਦੇਖੀ।

ਨਵਾਂ ਹਾਕਮ ਪੀਰੋ, ਮਾਈਕਲ ਨੂੰ ਪਸੰਦ ਨਹੀਂ ਕਰਦਾ ਸੀ। ਮਾਈਕਲ ਦੀ ਇੱਛਾ ਸੀ ਉਹ ਆਪਣੇ ਸਰਪ੍ਰਸਤ ਲੋਰੈਂਜ਼ੋ ਦਾ ਵਿਸ਼ਾਲ ਕਾਇਆ ਬੁੱਤ ਬਣਾਏ ਪਰ ਹੁਣ ਪੈਸੇ ਕਿਥੋਂ ਆਉਣਗੇ? ਨਾਲੇ ਪਾਦਰੀਆਂ ਨੇ ਅੱਤ ਚੁੱਕ ਰੱਖੀ ਹੈ, ਉਹ ਇਸ ਖਾਨਦਾਨ ਨੂੰ ਖਤਮ ਕਰਨ ਤੇ ਤੁਲੇ ਹੋਏ ਹਨ, ਅਜਿਹਾ ਹੋ ਗਿਆ ਤਾਂ ਸ਼ਾਇਦ ਫਲੋਰੈਂਸ਼ ਸ਼ਹਿਰ ਈ ਛੱਡਣਾ ਪੈ ਜਾਏ। ਉਦਾਸ, ਲੱਤਾਂ ਪਸਾਰੀ ਬੈਠੇ ਨੇ ਦੇਖਿਆ, ਕੰਟੈਸਿਨਾ ਆ ਰਹੀ ਸੀ। ਚਿਹਰਾ ਪੂਰਾ ਉਦਾਸ।

– ਕਿੰਨੇ ਦਿਨ ਹੋ ਗਏ ਤੂੰ ਮਹਿਲ ਵਿਚ ਨਹੀਂ ਆਇਆ? ਇਥੇ ਬਾਗ ਵਿਚ ਵੀ ਹਰ ਰੋਜ਼ ਚੱਕਰ ਲਾਉਂਦੀ ਰਹੀ।

– ਤੂੰ ਸੱਦਿਆ ਹੁੰਦਾ ਜ਼ਰੂਰ ਆਉਂਦਾ ਕੰਟੈਸਿਨਾ। ਹੁਣ ਮਹਿਲ ਵਿਚ ਮੇਰਾ ਕੌਣ ਹੈ?

– ਮੈਂ ਕੋਈ ਇੰਤਜ਼ਾਮ ਕਰਾਂਗੀ।

ਚਲੀ ਗਈ। ਪੰਜਵੇਂ ਦਿਨ ਪਰਤੀ। ਅੱਖਾਂ ਲਾਲ ਸਨ – ਮੈਂ ਕਹਿ ਕਹਿ ਕੇ ਥੱਕ ਗਈ, ਪੀਰੋ ਕੋਈ ਜਵਾਬ ਨਹੀਂ ਦਿੰਦਾ। ਚੁੱਪ ਕਰ ਜਾਂਦੈ। ਉਸਦਾ ਨਾਂਹ ਕਰਨ ਦਾ ਇਹੋ ਤਰੀਕੈ।

– ਮੈਨੂੰ ਪਤਾ ਸੀ ਕੰਟੈਸਿਨਾ, ਮੈਨੂੰ ਇਸਦਾ ਪਹਿਲਾਂ ਹੀ ਪਤਾ ਸੀ।

ਸਾਲ ਭਰ ਇਧਰ ਉਧਰ ਭਟਕਦਾ ਫਿਰਦਾ ਰਿਹਾ। ਉਸਨੂੰ ਇਕ ਵਡੇਰੀ ਉਮਰ ਦਾ ਆਪਣਾ ਪਾਦਰੀ ਦੋਸਤ ਯਾਦ ਆਇਆ। ਉਸ ਕੋਲ ਜਾ ਕੇ ਆਪਣਾ ਹਾਲ ਦੱਸਿਆ। ਪਾਦਰੀ ਨੇ ਕਿਹਾ – ਮੈਂ ਵਧੀਕ ਕੁਝ ਨਹੀਂ ਕਰ ਸਕਦਾ, ਸਾਨੂੰ ਇਥੇ ਕਰੱਸ ਚਾਹੀਦਾ ਹੈ। ਕੁਝ ਦਿਨ ਲਾ ਕੇ ਕਰੱਸ ਬਣਾ ਦੇਹ। ਚੰਗੇ ਪੈਸੇ ਦਿਵਾ ਦਿਆਂਗਾ। ਲੱਕੜ ਮੰਗਵਾਈ, ਆਰੀਆਂ, ਰੇਤੀਆਂ ਚਾਕੂ ਆ ਗਏ। ਕੰਮ ਸ਼ੁਰੂ ਕਰ ਦਿੱਤਾ। ਦੁਬਾਰਾ ਬਾਈਬਲ ਪੜ੍ਹੀ। ਜਦੋਂ ਪਹਿਲਾ ਕਿੱਲ, ਫਿਰ ਦੂਜਾ, ਫਿਰ ਤੀਜਾ, ਫਿਰ ਚੌਥਾ ਕਿੱਲ ਗੱਡੇ, ਦਰਦ ਤਾਂ ਹੋਇਆ। ਮੰਨਿਆ ਰੂਹ ਬਲਬਾਨ ਸੀ, ਪਰ ਸਰੀਰ ਤਾਂ ਸਰੀਰ ਹੈ। ਆਖਰ ਖਿਆਲ ਆਇਆ – ਹੁਣ ਤੱਕ ਦੇ ਕਰੱਸਾਂ ਵਿਚ ਯਸੂ ਸਿੱਧਾ ਸਪਾਟ ਲਟਕਿਆ ਦਿਖਾਇਆ ਗਿਆ ਹੈ। ਮੇਰੇ ਯਸੂ ਦਾ ਮੂੰਹ ਸੱਜੇ ਪਾਸੇ ਹੋਵੇਗਾ ਤੇ ਗੋਡੇ ਥੱਲੇ ਖੱਬੇ ਪਾਸੇ। ਦਰਦ ਕਾਰਨ ਇਵੇਂ ਹੁੰਦਾ ਹੈ। ਚਿਹਰੇ ਉਪਰ ਦੁੱਖ ਅਤੇ ਸ਼ਾਂਤੀ, ਦੁੱਖ ਅਤੇ ਖਿਮਾ, ਦੋਵੇਂ ਉਕਰੇ, ਦਇਆਵਾਨ ਅੱਖਾਂ ਬਣਾਈਆਂ। ਪਾਦਰੀ ਨੇ ਪੈਸੇ ਚੰਗੇ ਦਿੱਤੇ, ਪਰ ਉਸਨੂੰ ਉਸ ਕਰੱਸ ਦੀ ਨਵੀਂ ਸ਼ੈਲੀ ਨਾਲ ਕੋਈ ਸਰੋਕਾਰ ਨਹੀਂ ਸੀ, ਕੀ ਨਵਾਂ ਹੈ, ਪਤਾ ਨਹੀਂ।

ਇਥੇ ਚਰਚ ਵਿਚ ਰਹਿ ਕੇ ਦਿਨ ਕਟੀ ਕਰ ਰਿਹਾ ਸੀ ਤਾਂ ਇਕ ਦਿਨ ਮਹਿਲ ਵਿਚ ਪੁੱਜਣ ਦਾ ਸੱਦਾ ਆਇਆ, ਕੀ ਕਾਰਨ ਹੋ ਸਕਦਾ ਹੈ? ਪੀਰੋ ਮੈਨੂੰ ਕਬੂਲੇਗਾ ਹੀ ਨਹੀਂ, ਪੱਕਾ ਪਤੈ। ਚਲਾ ਗਿਆ। ਦੇਖਿਆ ਕਿਸੇ ਦਾ ਜਨਮ ਦਿਨ ਮਨਾਇਆ ਜਾ ਰਿਹਾ ਹੈ। ਸਰਦੀ ਦੀ ਰੁੱਤ ਕਾਰਨ ਕੋਨਿਆਂ ਵਿਚ ਬਰਫ ਪਈ ਸੀ। ਪੀਰੋ ਮੁਸਕਰਾ ਕੇ ਤੇ ਕੰਟੈਸਿਨਾ ਚਹਿਕ ਕੇ ਮਿਲੀ। ਪੀਰੋ ਨੇ ਕਿਹਾ – ਤੂੰ ਮੇਰੇ ਪਿਤਾ ਦਾ ਪਸੰਦੀਦਾ ਕਲਾਕਾਰ ਹੈਂ, ਅੱਜ ਖੁਸ਼ੀ ਦੇ ਇਸ ਮੌਕੇ ਤੇ ਹਰਕੁਲੀਸ ਦਾ ਬਰਫ ਦਾ ਬੁੱਤ ਬਣਾ ਦੇਹ। ਮਾਈਕਲ ਦੇ ਦਿਲ ਤੇ ਸੱਟ ਵੱਜੀ – ਤਾਂ ਕੀ ਇਨ੍ਹਾਂ ਨੇ ਬੇਇਜ਼ਤ ਕਰਨ ਲਈ ਬੁਲਾਇਐ? ਜਦੋਂ ਹਾਂ ਨਾ ਕੀਤੀ ਤਾਂ ਕੰਟੈਸਿਨਾ ਸਾਹਮਣੇ ਆ ਕੇ ਖਲੋ ਗਈ – ਅਸੀਂ ਸਾਰੇ ਤੇਰੀ ਮੱਦਦ ਕਰਾਂਗੇ, ਮਾਈਕਲ, ਮੇਰੀ ਬੇਨਤੀ ਮੰਨ। ਬਣਾ ਦੇਹ। ਤੇਰੇ ਲਈ ਤਾਂ ਮਾਮੂਲੀ ਚੀਜ਼ ਹੈ। ਸਾਰੇ ਖੁਸ਼ ਹੋ ਜਾਣਗੇ।

ਮਾਰਬਲ ਤੋਂ ਬਾਦ ਲੱਕੜ, ਲੱਕੜ ਤੋਂ ਬਾਦ ਬਰਫ, ਇਸ ਤੋਂ ਬਾਦ ਤਾਂ ਹਵਾ ਰਹਿ ਗਈ ਕੇਵਲ। ਹਵਾ ਦੇ ਬੁੱਤ ਬਣਾਏਗਾ? ਪਰ ਕੰਟੈਸਿਨਾ ਕਹਿ ਰਹੀ ਹੈ। ਬੱਚੇ ਬਰਫ ਢੋਣ ਲੱਗ ਪਏ, ਮਾਈਕਲ ਬੁੱਤ ਬਣਾਉਣ ਲੱਗ ਗਿਆ। ਦੋ ਘੰਟਿਆਂ ਬਾਦ ਵੱਡਾ ਹਰਕੁਲੀਸ ਸਾਹਮਣੇ ਖਲੋਤਾ ਸੀ ਤੇ ਬੱਚੇ ਉਸਦੇ ਆਲੇ ਦੁਆਲੇ ਨੱਚਦੇ ਗੇੜੇ ਕੱਢ ਰਹੇ ਸਨ।

ਪੀਰੋ ਨੇ ਇਸ ਬੁੱਤ ਦੇ ਇਨਾਮ ਦੀਆਂ ਦੋ ਸੌ ਮੁਹਰਾਂ ਦਿੰਦਿਆਂ ਕਿਹਾ – ਇਥੇ ਹੀ ਆ ਜਾ ਮਾਈਕਲ, ਤੂੰ ਮੇਰੇ ਪਿਤਾ ਦਾ ਕਲਾਕਾਰ ਹੈਂ। ਸੋਚਣ ਲੱਗਾ – ਹੋਰ ਕੀ ਚਾਰਾ ਹੈ? ਪੀਰੋ ਨੂੰ ਆਰਟ ਦੀ ਕੋਈ ਕਦਰ ਨਹੀਂ, ਪਰ ਮੇਰਾ ਕੋਈ ਹੋਰ ਹੈ ਵੀ ਤਾਂ ਨਹੀਂ। ਦੇਣ ਵਾਸਤੇ ਪਿਤਾ ਕੋਲ ਗਾਲਾਂ, ਤਾਹਨਿਆਂ ਤੋਂ ਬਿਨਾਂ ਕੁਝ ਨਹੀਂ। ਹਾਂ ਕਰ ਦਿੱਤੀ। ਕੰਟੈਸਿਨਾ ਦਾ ਵਿਆਹ ਨੇੜੇ ਆ ਰਿਹਾ ਸੀ, ਮਹਿਮਾਨ ਆ ਰਹੇ ਸਨ, ਗੀਤ ਸੰਗੀਤ ਚੱਲਦਾ ਰਹਿੰਦਾ। ਪੀਣ ਖਾਣ ਦੇ ਦੌਰ। ਸ਼ਾਹਜ਼ਾਦੀ ਦਾ ਵਿਆਹ ਇਤਿਹਾਸ ਵਿਚ ਇਕ ਯਾਦਗਾਰ ਬਣੇਗਾ। ਸ਼ਰਾਬਾਂ ਦੇ ਫੁਹਾਰੇ ਚਲਦੇ ਦੇਖੇ। ਗ੍ਰਾਂਸੀ ਅਤੇ ਮਾਈਕਲ ਇਕੱਠੇ ਖਲੋਤੇ ਹਜ਼ਾਰਾਂ ਮਹਿਮਾਨਾਂ ਨੂੰ ਦੇਖਦੇ ਰਹੇ।

ਇਕ ਦਿਨ ਉਸਨੂੰ ਪਿਤਾ ਨੇ ਘਰ ਸੱਦਿਆ। ਦੁਆ ਸਲਾਮ ਹੋਈ। ਪਿਤਾ ਉਸ ਨੂੰ ਉਸਦੇ ਪਾਦਰੀ ਭਰਾ ਦੇ ਕਮਰੇ ਵਿਚ ਲੈ ਗਿਆ ਤੇ ਟਰੰਕ ਖੋਲ੍ਹ ਕੇ ਸੋਨੇ ਦੇ ਗਹਿਣੇ ਰੁੱਗ ਭਰ ਕੇ ਦਿਖਾਉਂਦਿਆਂ ਪੁੱਛਿਆ – ਤੈਨੂੰ ਪਤੈ ਹੋਣੈ, ਦੱਸ ਮਾਈਕਲ, ਉਹ ਡਾਕੇ ਮਾਰਨ ਲੱਗ ਗਿਐ? – ਨਹੀਂ ਪਿਤਾ ਜੀ, ਉਹ ਸਵੋਨਾਰੋਲਾ ਦੀ ਪਵਿੱਤਰ ਫੌਜ ਦਾ ਕਪਤਾਨ ਹੈ। ਫਾਦਰ ਨੇ ਦਿਖਾਵੇ ਉਤੇ ਪਾਬੰਦੀ ਲਾਈ ਹੋਈ ਹੈ। ਜਿਸ ਔਰਤ ਦੇ ਗਹਿਣੇ ਪਹਿਨੇ ਹੋਏ ਦਿਖਾਈ ਦੇਣ, ਇਹ ਕੁਟਦੇ ਹਨ ਤੇ ਗਹਿਣੇ ਉਤਾਰ ਲੈਂਦੇ ਹਨ। ਫਾਦਰ ਇਨ੍ਹਾਂ ਨੂੰ ਸਫੈਦ ਫਰਿਸ਼ਤੇ ਦੱਸਦਾ ਹੈ। ਇਨ੍ਹਾਂ ਦੀ ਧਾੜ ਤਾਂ ਵਿਆਹ ਸ਼ਾਦੀਆਂ ਵਾਲੇ ਘਰਾਂ ਵਿਚ ਜਾ ਵੜਦੀ ਹੈ।

– ਪਰ ਇਹ ਗਹਿਣੇ ਇਥੇ ਕਿਉਂ ਹਨ? ਪਿਤਾ ਨੇ ਪੁੱਛਿਆ।

– ਮੇਰੇ ਹਿਸਾਬ ਇਹ ਚਰਚ ਦੀ ਪਰਾਪਰਟੀ ਹੈ, ਉਥੇ ਦੇਣੇ ਚਾਹੀਦੇ ਸਨ ਪਿਤਾ ਜੀ।

ਫਰਾਂਸ ਦੇ ਚਾਰਲਸ ਅੱਠਵੇਂ ਨੇ ਇਟਲੀ ਜਿੱਤਣ ਲਈ ਕੂਚ ਕਰ ਦਿੱਤਾ। ਪੀਰੋ ਤੋਂ ਰਸਤਾ ਮੰਗਿਆ, ਉਸਨੇ ਨਾਂਹ ਕਰ ਦਿੱਤੀ। ਸਵੋਨਰੋਲਾ ਨੇ ਚਰਚ ਵਿਚ ਇਕੱਤਰ ਹੋਏ ਬੇਸ਼ੁਮਾਰ ਲੋਕਾਂ ਨੂੰ ਗਰਜਦੀ ਆਵਾਜ਼ ਵਿਚ ਕਿਹਾ – ਮੈਂ ਦੱਸਿਆ ਕਰਦਾ ਸੀ ਪਰਲੋਂ ਆਏਗੀ ਤੇ ਪਰਲੋਂ ਪੀਰੋ ਦੇ ਖਾਨਦਾਨ ਦੇ ਪਾਪਾਂ ਕਾਰਨ ਆਏਗੀ। ਚਾਰਲਸ ਦੀ ਤੀਹ ਹਜ਼ਾਰ ਫੌਜ ਆ ਰਹੀ ਹੈ। ਪੀਰੋ ਕੋਲ ਕੇਵਲ ਇਕ ਹਜ਼ਾਰ ! ਪੀਰੋ ਦੀ ਮੂਰਖਤਾ ਸਦਕਾ ਯੁੱਧ ਹੋਏਗਾ ਤੇ ਮਾਰੇ ਜਾਣਗੇ ਸ਼ਹਿਰ ਦੇ ਬੇਸ਼ੁਮਾਰ ਲੋਕ। ਤਬਾਹੀ ਮੱਚੇਗੀ। ਲੋਕਾਂ ਨੇ ਦੇਖਿਆ, ਪੀਰੋ ਸ਼ਿਕਾਰ ਖੇਡ ਕੇ ਪਰਤ ਰਿਹਾ ਸੀ। ਲੋਕ ਚੀਕੇ – ਫੜ ਲਉ ਇਸ ਪਾਪੀ ਨੂੰ ! ਪੀਰੋ ਨੇ ਮਿਆਨ ਵਿਚੋਂ ਤਲਵਾਰ ਖਿੱਚੀ, ਲੋਕਾਂ ਦੇ ਪਥਰਾਉ ਤੋਂ ਬਚਣ ਲਈ ਘੋੜਾ ਭਜਾ ਕੇ ਮਹਿਲ ਵਿਚ ਵੜ ਗਿਆ, ਗੇਟ ਬੰਦ ਹੋ ਗਿਆ। ਭੀੜ ਗੇਟ ਤੇ ਆ ਪੁੱਜੀ।

– ਕੋਈ ਪੀਰੋ ਦਾ ਸਿਰ ਦਏ, ਚਾਰ ਹਜ਼ਾਰ ਮੁਹਰਾਂ ਇਨਾਮ ਦਿਆਂਗੇ। ਪੀਰੋ ਦਾ ਸਿਰ ...ਪੀਰੋ ਦਾ ਸਿਰ।

ਪੀਰੋ ਨੇ ਸ਼ਰਾਬ ਦੇ ਗਲਾਸ ਅੰਦਰ ਸੁਟਣੇ ਸ਼ੁਰੂ ਕਰ ਦਿੱਤੇ। ਲੋਕ ਦਰਵਾਜ਼ਾ ਤੋੜਨ ਲੱਗੇ ਤਾਂ ਪਰਿਵਾਰ ਦੇ ਜੀਆਂ ਸਮੇਤ ਉਹ ਪਿਛਲੇ ਦਰਵਾਜ਼ੇ ਵਿਚੋਂ ਦੀ ਬਾਹਰ ਦੌੜਿਆ। ਭੀੜ ਦਰਵਾਜ਼ਾ ਤੋੜ ਕੇ ਅੰਦਰ ਲੰਘ ਆਈ। ਮਾਈਕਲ ਨਹੀਂ ਦੌੜਿਆ। ਸ਼ਾਂਤ ਖਲੋਤਾ ਰਿਹਾ। ਸਾਰਿਆਂ ਨੂੰ ਜਾਣਦਾ ਸੀ। ਚੰਗੇ ਭਲੇ ਸਨ, ਹੁਣ ਜਿਵੇਂ ਜਿੰਨ ਚੰਬੜ ਗਿਆ ਹੋਵੇ। ਮਹਾਨ ਬੁੱਤਾਂ ਨੂੰ ਵਿੰਨ੍ਹਣ ਲੱਗੇ। ਉਹ ਭੱਜ ਕੇ ਲੋਰੰਜ਼ੋ ਦੀ ਲਾਇਬਰੇਰੀ ਵਿਚ ਵੜਿਆ ਤੇ ਕੁੰਡਾ ਮਾਰ ਲਿਆ। ਪਾਗਲ ਕਿਤੇ ਇਧਰ ਅੱਗ ਨਾ ਲਾ ਦੇਣ। ਪਰ ਉਨ੍ਹਾਂ ਨੇ ਖਜ਼ਾਨੇ ਦਾ ਤਾਲਾ ਤੋੜ ਲਿਆ। ਮੁਹਰਾਂ ਦੀ ਲੁੱਟ ਸ਼ੁਰੂ ਹੋਈ ਤਾਂ ਇਕ ਦੂਜੇ ਨੂੰ ਕੁੱਟਣ ਲੱਗ ਪਏ। ਲੁੱਟਮਾਰ ਕਰਕੇ ਰਾਤ ਪਈ ਤੋਂ ਲੋਕ ਆਪੋ ਆਪਣੇ ਘਰਾਂ ਨੂੰ ਪਰਤ ਗਏ। ਤਬੇਲੇ ਵਿਚ ਦੋ ਘੋੜੇ ਖਲੋਤੇ ਸਨ, ਇਕ ਉਨ੍ਹਾਂ ਦਾ ਰਖਵਾਲਾ। ਮਾਈਕਲ ਨੇ ਕਿਹਾ – ਦੇਖਦਾ ਕੀ ਹੈਂ? ਇਥੇ ਖਤਰੈ। ਭੱਜ ਚੱਲੀਏ। ਘੋੜੇ ਬੀੜ। ਦੋਵੇਂ ਜਣੇ ਸਵਾਰ ਹੋ ਕੇ ਨਿਕਲ ਗਏ। ਸ਼ਹਿਰ ਦੁਆਲੇ ਵਲੀ ਕੰਧ ਦੇ ਦਰਵਾਜ਼ੇ ਦਾ ਪਹਿਰੇਦਾਰ ਵੀ ਦੌੜ ਗਿਆ ਸੀ।

ਬੋਲੋਨਾ ਸ਼ਹਿਰ ਅੰਦਰ ਦਾਖਲ ਹੋਏ ਤਾਂ ਪੁਲੀਸ ਟੁਕੜੀ ਨੇ ਰੋਕ ਲਏ, ਅਜਨਬੀ ਹੋ? – ਹਾਂ ਫਲਰੈਂਸ ਤੋਂ। – ਕਾਗਜ਼ ਦਿਖਾਉ। – ਕਾਗਜ਼ ਨਹੀਂ ਹਨ। – ਪੰਜਾਹ ਪੰਜਾਹ ਮੁਹਰਾਂ ਕੱਢੋ। – ਸਾਡੇ ਕੋਲ ਇੰਨੇ ਪੈਸੇ ਨਹੀਂ।

– ਤਾਂ ਫਿਰ ਪੰਜਾਹ ਦਿਨ ਜੇਲ੍ਹ ਦੀ ਹਵਾ ਖਾਉ। ਉਹ ਅਜੇ ਅਗਲਾ ਵਾਕ ਕਹਿਣ ਹੀ ਲੱਗੇ ਸਨ – ਕਿ ਸੀਨੀਅਰ ਅਫਸਰ ਆ ਗਿਆ। ਧਿਆਨ ਨਾਲ ਦੇਖਦਿਆਂ ਮਾਈਕਲ ਨੂੰ ਪੁੱਛਿਆ – ਭਲਾ ਤੂੰ ਬੂਨਾਰੋਟੀ ਪਰਿਵਾਰ ਦਾ ਨਹੀਂ? ਸਿਪਾਹੀਆਂ ਨੂੰ ਕਿਹਾ – ਉਏ ਇਹ ਫਲੋਰੈਂਸ ਦੇ ਕਸਟਮ ਅਫਸਰ ਦਾ ਮੁੰਡਾ ਹੈ। ਬਸ ਕਰੋ। ਸਿਪਾਹੀ ਪਿੱਛੇ ਹਟ ਗਏ। ਅਫਸਰ ਨੇ ਕਿਹਾ – ਮੈਂ ਤੈਨੂੰ ਲੋਰੈਂਜ਼ੋ ਦੇ ਮਹਿਲ ਵਿਚ ਡਿਨਰ ਵਕਤ ਦੇਖਿਆ ਸੀ, ਆਪਾਂ ਕੁਝ ਗੱਲਬਾਤ ਵੀ ਕੀਤੀ ਸੀ।

– ਹਾਂ, ਤੁਸੀਂ ਦੱਸਿਆ ਸੀ ਬੋਲੋਨਾ ਵਿਚ ਵੀ ਉਸਤਾਦ ਬੁੱਤਤ੍ਰਾਸ਼ ਹਨ। ਇਹੀ ਗੱਲਬਾਤ ਕੀਤੀ ਸੀ। ਇਹੀ ਕੁਝ ਦੇਖਣ ਵਾਸਤੇ ਤੁਹਾਡੇ ਸ਼ਹਿਰ ਆ ਪੁੱਜਾ। ਤੁਸੀਂ ਨਾ ਹੁੰਦੇ ਬੁੱਤ ਦੇਖਣ ਦੀ ਥਾਂ ਜੇਲ੍ਹ ਦੇਖਦੇ ਫਿਰਦੇ।

– ਅੱਜ ਸ਼ਾਮ ਦਾ ਖਾਣਾ ਮੇਰੇ ਘਰ ਮਾਈਕਲ। ਸ਼ਹਿਰ ਦਾ ਚੱਕਰ ਲਾਉ ਤੇ ਸਮੇਂ ਸਿਰ ਕਸਟਮ ਅਫਸਰ ਦੇ ਘਰ ਪੁੱਜ ਜਾਣਾ।

ਸ਼ਹਿਰ ਦੇਖਦੇ ਦੇਖਦੇ ਮਹਿਲ ਤੱਕ ਪੁੱਜ ਗਏ। ਉਚੀ ਥਾਂ ਤੇ ਤਿੰਨ ਮੰਜ਼ਲੀ ਸ਼ਾਨਦਾਰ ਇਮਾਰਤ ਕਿ ਬੰਦਾ ਦੇਖਣੋਂ ਨਾ ਹਟੇ। ਸ਼ਾਮੀਂ ਕਸਟਮ ਅਫਸਰ ਅਲਦੋਰਾਂ ਕੋਠੀ ਪੁੱਜੇ। ਅਲਦੋਰਾਂ ਨੇ ਦੱਸਿਆ – ਕੱਲ੍ਹ ਪੀਰੋ ਤੇ ਉਸਦਾ ਭਗੌੜਾ ਪਰਿਵਾਰ ਵੀ ਇਥੋਂ ਦੀ ਲੰਘਿਆ ਸੀ। ਸੁਆਦੀ ਖਾਣਾ ਖਾ ਕੇ ਗੱਲਾਂ ਕਰਕੇ ਸੌਣ ਚਲੇ ਗਏ। ਅਗਲੀ ਸ਼ਾਮ ਖਾਣੇ ਦਾ ਸੱਦਾ ਉਸਦੇ ਭਤੀਜੇ ਮਾਰਕੋ ਨੇ ਦੇ ਦਿੱਤਾ। ਸ਼ਹਿਰ ਦੇ ਵੱਡੇ ਚਰਚ ਵਿਚ ਬੁੱਤ ਤ੍ਰਾਸ਼ਦਿਆਂ ਬੁੱਤਘਾੜੇ ਦੀ ਮੌਤ ਹੋ ਗਈ, ਉਸ ਵਰਗਾ ਹੋਰ ਕੋਈ ਨਾ ਮਿਲਿਆ, ਅਧੂਰਾ ਪਿਆ ਸੀ। ਇਸ ਪਰਿਵਾਰ ਨੇ ਮੋਟੀ ਰਕਮ ਤੈਅ ਕਰਵਾ ਕੇ ਕੰਮ ਦਿਵਾ ਦਿੱਤਾ।

ਫਲੋਰੈਂਸ ਦੀਆਂ ਖਬਰਾਂ ਪੁਜਦੀਆਂ ਰਹਿੰਦੀਆਂ ਸਨ। ਚਾਰਲਸ ਨੇ ਸ਼ਹਿਰ ਵਿਚੋਂ ਸ਼ਾਂਤ ਲੰਘਣ ਵਾਸਤੇ ਬਾਰਾਂ ਹਜ਼ਾਰ ਮੁਹਰਾਂ ਲਈਆਂ ਸਨ ਤੇ ਮਹਿਲ ਵਿਚ ਆਪਣੀ ਇਕ ਫੌਜੀ ਟੁਕੜੀ ਛੱਡ ਗਿਆ।

ਇਕ ਦਿਨ ਉਸਨੇ ਫੈਸਲਾ ਕੀਤਾ ਕਿ ਕੰਟੈਸਿਨਾ ਨੂੰ ਮਿਲ ਕੇ ਆਵਾਂ। ਉਸਦਾ ਮਹਿਲ ਇਕ ਦਿਨ ਦਾ ਪੈਂਡਾ ਹੈ। ਚੱਲ ਪਿਆ। ਘੋੜੇ ਤੇ ਬੈਠਾ ਸੋਚਦਾ ਗਿਆ – ਹੁਣ ਸ਼ਾਹਜ਼ਾਦੀ ਨੂੰ ਨਹੀਂ ਯੁਵਰਾਣੀ ਨੂੰ ਮਿਲਾਂਗਾ। ਦਰਬਾਨ ਨੂੰ ਆਉਣ ਦਾ ਕਾਰਨ ਦੱਸਿਆ। ਦੋ ਬਾਂਦੀਆਂ ਅੰਦਰ ਲੈ ਗਈਆਂ, ਕਹਿਣ ਲੱਗੀਆਂ – ਯੁਵਰਾਣੀ ਅੱਜ ਕੱਲ੍ਹ ਮਿਲਦੀ ਨਹੀਂ, ਗਰਭਵਤੀ ਹੈ। ਤੁਹਾਨੂੰ ਆਗਿਆ ਦੇ ਦਿੱਤੀ ਹੈ। ਖੁਸ਼ ਹੋ ਕੇ ਮਿਲੀ, ਹੱਸਦੀ ਨੇ ਕਿਹਾ – ਤੇਰੀ ਗੱਲ ਸੱਚ ਹੋਏਗੀ ਮਾਈਕਲ, ਮੈਂ ਕਈ ਪੁੱਤਰਾਂ ਦੀ ਮਾਂ ਹੋਵਾਂਗੀ।

– ਪਰ ਤੂੰ ਖੁਸ਼ ਨਹੀਂ ਲਗਦੀ ਯੁਵਰਾਣੀ।

– ਠੀਕ ਹੈ ਸਭ। ਅੱਜ ਕਿਵੇਂ ਖਿਆਲ ਆਇਆ ਕੰਟੈਸਿਨਾ ਨੂੰ ਮਿਲਣ ਦਾ ?

– ਤੁਹਾਨੂੰ ਫਲੋਰੈਂਸ ਦੇ ਹਾਲਾਤ ਦਾ ਪਤਾ ਈ ਹੈ। ਤੁਹਾਡੇ ਚਚੇਰੇ ਭਰਾ ਪਾਦਰੀਆਂ ਨਾਲ ਰਲ ਗਏ ਹਨ, ਉਨ੍ਹਾਂ ਦੀ ਕੌਂਸਲ ਬਣੇਗੀ, ਉਹੀ ਰਾਜ ਕਰਨਗੇ। ਮੇਰੇ ਕੋਲ ਉਨ੍ਹਾਂ ਦਾ ਸੁਨੇਹਾ ਆਇਆ ਹੈ, ਉਹ ਮੈਨੂੰ ਉਹੀ ਪਹਿਲਾਂ ਵਾਲਾ ਕੰਮ ਦੇਣ ਦੇ ਇਛੁੱਕ ਹਨ। ਮੈਂ ਲੋਰੈਂਜ਼ੋ ਮਹਾਨ ਦਾ ਰਿਜਕ ਖਾਧਾ ਹੈ। ਉਨ੍ਹਾਂ ਦੀ ਪੇਸ਼ਕਸ਼ ਪ੍ਰਵਾਨ ਕਰਨਾ ਉਸ ਖਾਨਦਾਨ ਨਾਲ ਗਦਾਰੀ ਕਰਨਾ ਹੋਵੇਗਾ।

– ਵਾਪਸ ਜਾ ਮਾਈਕ, ਵਾਪਸ। ਮੈਂ ਆਗਿਆ ਦਿੰਦੀ ਹਾਂ। ਤੈਨੂੰ ਮੈਡੀਸੀ ਖਾਨਦਾਨ ਵਲੋਂ ਮੇਰੇ ਰਾਹੀਂ ਆਗਿਆ ਮਿਲ ਗਈ ਹੈ। ਤੇਰੇ ਨਾਲ ਪਿਤਾ ਦਾ ਸਿਆਸੀ ਸਮਝੌਤਾ ਥੋੜਾ ਸੀ? ਤੂੰ ਫਲੋਰੈਂਸ ਵਾਸਤੇ ਹੈਂ ਤੇ ਫਲੋਰੈਂਸ ਸ਼ਹਿਰ ਤੇਰੇ ਵਾਸਤੇ। ਮੇਰੇ ਵਾਸਤੇ ਨਹੀਂ ਰਿਹਾ ਤਾਂ ਕੀ? ਤੇਰੀਆਂ ਸੋਹਣੀਆਂ ਅੱਖਾਂ ਰਾਹੀਂ ਮੈਂ ਫਲੋਰੈਂਸ ਦੇਖਾਂਗੀ। ਅਗਲੇ ਦਿਨ ਸੁਗਾਤਾਂ, ਸਨਮਾਨਾਂ ਨਾਲ ਵਿਦਾਇਗੀ ਦਿੱਤੀ।

ਸ਼ਹਿਰ ਵਾਪਸ ਆ ਗਿਆ, ਮਹਿਲ ਵਿਚ ਗਿਆ, ਉਨ੍ਹਾਂ ਨੇ ਸਵਾਗਤ ਕੀਤਾ ਤਾਂ ਮਾਈਕਲ ਨੇ ਕਿਹਾ – ਜੇ ਆਗਿਆ ਹੋਵੇ ਤਾਂ ਉਥੇ ਬਾਗ ਵਿਚ ਰਹਿ ਲਵਾਂ? ਉਥੇ ਵਧੀਕ ਕੰਮ ਹੋਵੇਗਾ, ਇਥੇ ਅੰਦਰ ਮੈਂ ਕੀ ਕਰਨੈ? – ਠੀਕ ਹੈ, ਜਿਵੇਂ ਮਰਜ਼ੀ, ਜਿੱਥੇ ਮਰਜ਼ੀ। ਬੁੱਤ ਤ੍ਰਾਸ਼ਦਾ ਗਿਆ, ਕੁਝ ਬੁੱਤ ਰੋਮਨ ਖਰੀਦ ਕੇ ਲੈ ਗਏ। ਰੋਮ ਵਿਚ ਉਨ੍ਹਾਂ ਦੀ ਸ਼ੁਹਰਤ ਫੈਲੀ ਤਾਂ ਉਥੋਂ ਮਹਿਲ ਵਿਚੋਂ ਸੱਦਾ ਪੱਤਰ ਮਿਲਿਆ। ਉਨ੍ਹਾਂ ਨੇ ਪ੍ਰੇਮ-ਦੇਵਤਾ ਕਿਉਪਡ ਦਾ ਬੁੱਤ ਬਣਵਾਉਣਾ ਸੀ। ਇਥੋਂ ਆਗਿਆ ਲੈ ਕੇ ਉਧਰ ਚਾਲੇ ਪਾ ਦਿੱਤੇ। ਕਾਰਡੀਨਲ ਰੀਆਰੀਓ ਦੇ ਮਹਿਲ ਵਿਚ ਸਵਾਗਤ ਹੋਇਆ। ਰਿਆਰੀਓ ਨੇ ਅਫਸਰਾਂ ਨੂੰ ਕਿਹਾ – ਖੁਆਣ ਪਿਆਣ ਪਿਛੋਂ ਮਹਿਲ ਦੇ ਬੁੱਤ ਦਿਖਾਓ। ਦੇਖ ਕੇ ਵਾਪਸ ਆ ਕੇ ਪੁੱਛਿਆ – ਕਿਵੇਂ ਲੱਗੇ?

– ਅਦਭੁਤ ਨਸ਼ਾ ਦੇਣ ਵਾਲੇ।

– ਇਨ੍ਹਾਂ ਵਰਗਾ ਹੋ ਸਕਦੈ ਕੁਝ ਹੋਰ?

– ਇਨ੍ਹਾਂ ਵਰਗਾ ਤਾਂ ਨਹੀਂ, ਮੇਰੇ ਕੋਲ ਹੋਰ ਤਰ੍ਹਾਂ ਦੀ ਕਲਾ ਹੈ ਜਿਹੜੀ ਸ਼ਾਇਦ ਤੁਹਾਨੂੰ ਪਸੰਦ ਆ ਜਾਏ। ਜੋ ਸਿੱਖਿਆ ਹੋਇਆ ਹੈ, ਥੋੜ੍ਹੇ ਦਿਨਾਂ ਵਿਚ ਦਿਖਾ ਦਿਆਂਗਾ।

– ਮੈਨੂੰ ਤੁਹਾਡਾ ਜਵਾਬ ਚੰਗਾ ਲੱਗਾ ਮਹਿਮਾਨ, ਨਿਮਰਤਾ ਅਤੇ ਆਤਮ-ਵਿਸਵਾਸ਼ ਦੋਵੇਂ ਇਕੋ ਥਾਂ।

ਇਥੇ ਰਹਿੰਦਿਆਂ ਉਸਨੇ ਬਹੁਤ ਕੰਮ ਕੀਤਾ। ਪ੍ਰੇਮ-ਦੇਵਤਾ (Cupid) ਦਾ ਵੱਡਾ ਬੁੱਤ ਬਣਾਇਆ, ਫੇਰ ਸੋਮਦੇਵ (Bacchus) ਦਾ। ਚੰਗਾ ਧਨ ਮਿਲਣ ਲੱਗ ਪਿਆ। ਖਬਰ ਮਿਲੀ ਕਿ ਫਲੋਰੈਂਸ ਦੀ ਸਰਕਾਰ ਨੇ ਪੁਜਾਰੀ ਸਵੋਨਰੋਲਾ ਅਤੇ ਉਸਦੇ ਕੁਝ ਚੇਲਿਆਂ ਨੂੰ ਗ੍ਰਿਫਤਾਰ ਕਰਕੇ ਫਾਂਸੀ ਦੇ ਦਿੱਤੀ। ਵਧੀਕ ਖਰੂਦ ਕਾਰਨ ਪੋਪ ਨੇ ਉਨ੍ਹਾਂ ਨੂੰ ਛੇਕ ਦੇਣ ਦਾ ਫਤਵਾ ਦੇ ਦਿੱਤਾ ਤੇ ਸਰਕਾਰ ਹਰਕਤ ਵਿਚ ਆ ਗਈ।

ਮਾਈਕਲ ਨੇ ਬਾਈਬਲ ਵਿਚੋਂ ਜਾਣਨਾ ਚਾਹਿਆ, ਜਦੋਂ ਮ੍ਰਿਤਕ ਯਸੂ ਨੂੰ ਕ੍ਰਾਸ ਤੋਂ ਉਤਾਰ ਕੇ ਮਾਂ ਮੇਰੀ ਦੇ ਸਾਹਮਣੇ ਰੱਖ ਦਿੱਤਾ ਗਿਆ ਤਾਂ ਉਦੋਂ ਉਸਨੇ ਰੱਬ ਨੂੰ ਕੀ ਕਿਹਾ ? ਕੁਝ ਨਹੀਂ ਲਿਖਿਆ ਮਿਲਦਾ। ਲਿਖਿਆ ਵੀ ਕਿਵੇਂ ਜਾਂਦਾ? ਜਲਾਦ ਆਪਣਾ ਕੰਮ ਮੁਕਾ ਕੇ ਚਲੇ ਗਏ। ਮਾਂ ਲਾਸ਼ ਦੇ ਨਜ਼ਦੀਕ ਬੈਠੀ ਹੈ। ਦੇਖਣ ਵਾਲਾ ਸੁਣਨ ਵਾਲਾ ਤੀਜਾ ਕੋਈ ਹੈ ਈ ਨਹੀਂ ਸੀ ਜਦੋਂ। ਕੋਈ ਦੇਵਤਾ ਨਹੀਂ ਉਤਰਿਆ, ਜਬਰੀਲ ਵੀ ਨਹੀਂ ਆਇਆ। ਜਿਹੜਾ ਰੱਬ ਦਾ ਇਹ ਸੰਦੇਸ਼ ਲੈ ਕੇ ਆਇਆ ਸੀ – ਤੈਨੂੰ ਕੁਆਰੀ ਨੂੰ ਪੁੱਤਰ ਮਿਲੇਗਾ, ਇਹ ਹੁਕਮ ਹੈ, ਉਸਨੂੰ ਤਾਂ ਆਉਣਾ ਚਾਹੀਦਾ ਹੀ ਸੀ। ਨਿੱਕੇ ਯਸੂ ਨੂੰ ਗੋਦ ਵਿਚ ਬਿਠਾ ਲੈਂਦੀ, ਚੁਕਦੀ, ਤੁਰ ਪੈਂਦੀ, ਜਵਾਨ ਪੁਤਰ ਦੀ ਲਾਸ਼ ਨੂੰ ਕਿਵੇਂ ਚੁਕੇ? ਵੈਸੇ, ਜੇ ਉਥੇ ਲੋਕ ਹੁੰਦੇ ਵੀ ਤਾਂ ਵੀ ਇਸ ਬਾਰੇ ਕੀ ਲਿਖ ਹੁੰਦਾ? ਦੋ ਜਿਸਮ ਹਨ – ਇਕ ਜਿਉਂਦਾ, ਇਕ ਮ੍ਰਿਤਕ। ਜਿਹੜੀ ਜਿਉਂਦੀ ਹੈ ਉਹ ਵਾਸਤਵ ਵਿਚ ਲਾਸ਼ ਬਣ ਗਈ ਹੈ ਤੇ ਮ੍ਰਿਤਕ ਜਿਉਂਦਾ ਹੈ, ਜਿਉਂਦਾ ਰਹੇਗਾ।

ਮੇਰੀ ਬੇਸ਼ੱਕ ਪੰਜਾਹ ਸਾਲ ਤੋਂ ਉਪਰ ਦੀ ਹੈ, ਪਰ ਉਹ ਯਸੂ ਦੀ ਮਾਂ ਹੈ ਨਾ, ਕੁਆਰੀ ਮਾਂ, ਇਸ ਕਰਕੇ ਅਧੇੜ ਉਮਰ ਦੀ ਜਨਾਨੀ ਨਹੀਂ ਬਣ ਸਕਦੀ। ਉਸਦਾ ਮਾਸੂਮ ਚਿਹਰਾ ਕਦੀ ਨਹੀਂ ਢਲੇਗਾ। ਲਗਾਤਾਰ ਮੇਰੀ ਦੇ ਚਿਹਰੇ ਦੇ ਸਕੈਚ ਬਣਾਉਂਦਾ ਤੇ ਰੱਦ ਕਰਦਾ। ਰੋਮਨ ਮਰਦਾਂ ਔਰਤਾਂ ਨੂੰ ਕੰਮ ਕਰਦਿਆਂ ਧਿਆਨ ਨਾਲ ਦੇਖਦਾ, ਜਿਸਮ ਅਤੇ ਚਿਹਰੇ ਨਿਰੰਤਰ ਕੈਨਵਸ ਉਪਰ ਉਤਰਦੇ ਰਹਿੰਦੇ।

ਤੇਰਾਂ ਚੌਦਾਂ ਸਾਲਾਂ ਦਾ ਇਕ ਮੁੰਡਾ ਅਰਜੀਂਟੋ ਫਲੋਰੈਂਸ ਤੋਂ ਸਿਫਾਰਸ਼ ਦਾ ਖਤ ਲੈ ਕੇ ਆਇਆ, ਕੰਮ ਸਿਖਣਾ ਚਾਹੁੰਦਾ ਸੀ, ਕਹਿਣ ਲੱਗਾ – ਤਿੰਨ ਸਾਲ ਕੰਮ ਸਿੱਖ ਚੁੱਕਾ ਹਾਂ ਬਾਕੀ ਤੁਹਾਡੇ ਕੋਲੋਂ ਸਿਖਾਂਗਾ, ਮੇਰਾ ਰਹਿਣ ਸਹਿਣ ਦਾ ਤੇ ਜੇਬ ਦਾ ਖਰਚਾ ਤੁਹਾਨੂੰ ਦੇਣਾ ਪਵੇਗਾ। ਮਾਈਕਲ ਨੂੰ ਆਪਣਾ ਬਚਪਨ ਯਾਦ ਆ ਗਿਆ – ਮੇਰੇ ਵਰਗਾ ਹੀ ਹੈ ਇਹ। ਕਿਹਾ – ਕੁਝ ਦਿਨ ਕੰਮ ਕਰ ਫਿਰ ਦੱਸਾਂਗੇ। ਦੋ ਦਿਨਾਂ ਵਿਚ ਵਿਗੜੇ ਤਿਗੜੇ ਘਰ ਨੂੰ ਇਸ ਮੁੰਡੇ ਨੇ ਜਿਊਂਦਾ ਜਾਗਦਾ ਕਰ ਦਿੱਤਾ। ਖੂਬ ਮਿਹਨਤ ਕਰਦਾ। ਇਕ ਦਿਨ ਛੈਣੀ ਹੇਠੋਂ ਤਿੜਕ ਕੇ ਮਾਰਬਲ ਦਾ ਟੋਟਾ ਅੱਖ ਵਿਚ ਜਾ ਡਿੱਗਾ ਤਾਂ ਮੁੰਡੇ ਦੀ ਚੀਕ ਨਿਕਲ ਗਈ। ਉਸਤਾਦ ਨੇ ਤਖਤਪੋਸ਼ ਤੇ ਲਿਟਾ ਕੇ ਨਿੱਘੇ ਪਾਣੀ ਦੀਆਂ ਬਥੇਰੀਆਂ ਚੂਲੀਆਂ ਮਾਰੀਆਂ, ਵਿਅਰਥ। ਸਾਰੀ ਰਾਤ ਮਾਈਕਲ ਉਸਦੇ ਸਰਹਾਣੇ ਬੈਠਾ ਟਕੋਰ ਕਰਦਾ ਰਿਹਾ। ਅਗਲਾ ਦਿਨ ਤੇ ਰਾਤ ਵੀ ਨਿਕਲ ਗਈ ਤਾਂ ਰੋਮ ਦਾ ਪ੍ਰਸਿੱਧ ਸਰਜਨ ਬੁਲਾਇਆ। ਆਪਣੇ ਨਾਲ ਉਹ ਇਕ ਕਬੂਤਰ ਲਿਆਇਆ ਸੀ। ਕਬੂਤਰ ਦੇ ਖੰਭ ਹੇਠੋਂ ਇਕ ਨਸ ਕੱਟ ਕੇ ਖੂਨ ਦੀਆਂ ਬੂੰਦਾਂ ਦੁਖਦੀ ਅੱਖ ਵਿਚ ਪਾਈਆਂ। ਸ਼ਾਮ ਨੂੰ ਇਕ ਹੋਰ ਕਬੂਤਰ ਲਿਆ ਕੇ ਇਹੋ ਕੀਤਾ। ਸਵੇਰ ਸਾਰ ਮੁੰਡੇ ਨੇ ਦੱਸਿਆ ਕਿ ਪੱਥਰੀ ਸਰਕਣ ਲੱਗੀ ਹੈ। ਦੁਪਹਿਰ ਵੇਲੇ ਨਿਕਲ ਗਈ। ਬਹੱਤਰ ਘੰਟੇ ਦੋਵੇਂ ਜਣੇ ਜਾਗਦੇ ਰਹੇ। ਜਦੋਂ ਬਿਲਕੁਲ ਠੀਕ ਹੋ ਗਿਆ ਤਾਂ ਮਾਈਕਲ ਨੇ ਕਿਹਾ – ਕੁਝ ਦਿਨ ਛੁੱਟੀਆਂ ਮਾਰ। ਥੱਕ ਗਿਐਂ। ਮੁੰਡਾ ਖੁਸ਼ੀ ਨਾਲ ਚਹਿਕਿਆ। -ਇਸ ਅਬਾਦੀ ਵਿਚ ਜਾਨਵਰ ਨਹੀਂ ਹਨ। ਮੇਰਾ ਘੋੜੇ ਦੇਖਣ ਨੂੰ ਦਿਲ ਕਰਦੈ। ਘੋੜੇ ਦੇਖ ਕੇ ਆ ਜਾਵਾਂਗਾ।

ਮਾਈਕਲ ਨੇ ਵੱਡਾ ਬਲਾਕ ਤ੍ਰਾਸ਼ਣਾ ਸ਼ੁਰੂ ਕਰ ਦਿੱਤਾ। ਗੋਦ ਵਿਚ ਜਵਾਨ ਮ੍ਰਿਤਕ ਪੁਤਰ ਦਾ ਸਿਰ ਤੇ ਉਸ ਵੱਲ ਝੁਕਿਆ ਮਾਂ ਦਾ ਸਿਰ। ਦੁੱਧ ਚੁੰਘਾਉਣ ਵਕਤ ਵੀ ਰਤਾ ਝੁਕਿਆ ਹੋਇਆ ਦਿਖਾਇਆ ਸੀ ਪਰ ਉਹ ਸੌਖਾ ਦਿਖਾ ਦਿੱਤਾ ਸੀ। ਹੁਣ ਵਾਲਾ ਕੰਮ ਭਾਰੀ ਹੈ, ਉਨਾਂ ਭਾਰੀ ਜਿੰਨਾ ਜਵਾਨ ਜਿਸਮ ਦਾ ਸਿਰ, ਉਨਾਂ ਭਾਰੀ ਜਿੰਨਾ ਮਰੀਅਮ ਦਾ ਦਿਲ। ਇਹ ਸਾਰੇ ਭਾਰ ਜੇ ਬੁੱਤ ਵਿਚ ਨਾ ਦਿਖਾਏ ਗਏ ਫਿਰ ਕਲਾ ਉਪਰ ਲਾਹਨਤ। ਚਾਹੇ ਲੱਖ ਸਕੈਚ ਬਣਾਉਣੇ ਪੈਣ, ਪਰਫੈਕਸ਼ਨ ਤੱਕ ਪੁੱਜਣ ਦਾ ਸਮਾਂ ਆ ਗਿਆ ਹੈ ਇਸ ਲਈ ਕੋਈ ਕਾਹਲ ਨਹੀਂ।

ਇਕ ਦਿਨ ਬਿਸ਼ਪ ਉਸਦਾ ਕੰਮ ਦੇਖਣ ਆਇਆ। ਦੇਖ ਦਾਖ ਕੇ ਪੁੱਛਿਆ – ਕੋਈ ਖਾਸ ਮੁਸ਼ਕਲ ਤਾਂ ਨਹੀਂ ਆ ਰਹੀ?

– ਬਹੁਤੀ ਤਾਂ ਨਹੀਂ, ਪਰ ਮਾਂ ਦੀ ਉਮਰ ਜਵਾਨ ਯਸੂ ਤੋਂ ਵਧੀਕ ਨਹੀਂ ਦਿਸਣੀ ਚਾਹੀਦੀ। ਉਸ ਉਪਰ ਵਕਤ ਅਸਰ ਨਹੀਂ ਕਰੇਗਾ। ਮੇਰੀ ਉਪਰ ਸਮਾਂ ਅਸਰ ਨਹੀਂ ਕਰੇਗਾ। ਮੇਰੀ ਸਮੇਂ ਉਪਰ ਅਸਰੰਦਾਜ਼ ਹੋਏਗੀ। ਬਿਸ਼ਪ ਅਸੀਸਾਂ ਦੇ ਕੇ ਚਲਾ ਗਿਆ।

ਕੰਮ ਵਧੀਕ ਸੀ, ਜਿੰਨੇ ਕੁ ਪੈਸੇ ਮਿਲਦੇ ਘਰ ਭੇਜ ਦਿੰਦਾ। ਫਟੇ ਲਿਬਾਸ, ਮੰਦੇ ਹਾਲ, ਬਾਂਕੇ ਦਿਹਾੜੇ, ਉਸਤਾਦ ਤੇ ਸ਼ਾਗਿਰਦ ਕੰਮ ਵਿਚ ਲੱਗੇ ਰਹਿੰਦੇ। ਕਰੱਾਸ ਉਪਰ ਯਸੂ ਨੂੰ ਦਰਦ ਮਹਿਸੂਸ ਹੋਇਆ ਸੀ। ਹੁਣ ਮਾਂ ਦੀ ਗੋਦ ਵਿਚ ਉਸ ਦਾ ਚਿਹਰਾ ਸ਼ਾਂਤ ਰੱਖਣਾ ਹੈ। ਮਾਂ ਦਾ ਦੁੱਖ ਅਤੇ ਪੁੱਤਰ ਦੀ ਸ਼ਾਂਤੀ, ਰੱਬ ਦੇ ਵਰਤਾਰੇ ਵਰਗੀ ਕਿਵੇਂ ਹੋਵੇ, ਪਤਾ ਨਹੀਂ ਲਗਦਾ। ਤਾਂ ਵੀ ਬ੍ਰਹਿਮੰਡ ਵਿਚ ਕੋਈ ਇਕਸੁਰਤਾ ਤਾਂ

ਹੈ। ਬੁੱਤ ਸੰਪੂਰਨ ਹੋ ਗਿਆ, ਪੂਰਾ ਯਸੂ ਮਾਂ ਦੇ ਗੋਡਿਆਂ ਉਪਰ। ਮਾਂ ਦਾ ਸੱਜਾ ਹੱਥ ਉਸਦੇ ਸਿਰ ਹੇਠ, ਯਸੂ ਦੀਆਂ ਲੱਤਾਂ ਮਾਂ ਦੇ ਖੱਬੇ ਗੋਡੇ ਉਪਰ ਦੀ ਹੇਠਾਂ ਲਟਕਦੀਆਂ, ਮਸੀਹੇ ਦਾ ਸਿਰ ਰਤਾ ਕੁ ਪਿਛੇ ਵੱਲ ਢਲਕਿਆ ਹੋਇਆ, ਮਾਂ ਦਾ ਸਿਰ ਹੇਠਾਂ ਵੱਲ ਨੂੰ।

ਪਾਦਰੀ ਨੂੰ ਖਬਰ ਕਰ ਦਿੱਤੀ। ਪੱਥਰ ਕੱਟਣ ਵਾਲੇ ਅੱਠ ਮਜ਼ਦੂਰ ਬੁਲਾ ਲਏ। ਮਕਾਨ ਵਿਚ ਜਿੰਨੇ ਕੱਪੜੇ, ਕੰਬਲ ਸਨ ਉਹ ਆਲੇ ਦੁਆਲੇ ਲਪੇਟ ਦਿੱਤੇ। ਰੇਹੜਾ ਲਿਆਂਦਾ। ਬਹੁਤ ਸਾਵਧਾਨੀ ਨਾਲ ਬੁੱਤ ਲੱਦਿਆ, ਸਹਿਜੇ ਸਹਿਜੇ ਚਰਚ ਵੱਲ ਤੁਰ ਪਏ। ਹਫਦੇ, ਰੁਕਦੇ, ਸਾਹ ਲੈ ਕੇ ਫਿਰ ਤੁਰ ਪੈਂਦੇ। ਇਥੋਂ ਤੱਕ ਤਾਂ ਠੀਕ ਸੀ, ਹੁਣ ਮਾਰਬਲ ਦੀਆਂ ਪੈਂਤੀ ਪੌੜੀਆਂ ਉਪਰ ਚੜਨਾ ਪਵੇਗਾ, ਤਾਂ ਕੀ? ਉਸਤਾਦ, ਚੇਲਾ, ਇਕ ਦੋ ਹੋਰ ਆਪੇ ਮੱਦਦ ਲਈ ਆ ਗਏ। ਟਿਕਾਣੇ ਤੇ ਪੁੱਜ ਕੇ ਸਭ ਨੇ ਅੱਖਾਂ ਤੋਂ ਪਸੀਨਾ ਪੂੰਝਿਆ। ਮਾਈਕਲ ਨੇ ਮਜ਼ਦੂਰੀ ਦੇਣ ਵਾਸਤੇ ਪੈਸੇ ਕੱਢੇ, ਕਿਸੇ ਨੇ ਕੋਈ ਪੈਸਾ ਨਾ ਲਿਆ, ਹਰੇਕ ਨੇ ਛਾਤੀ ਤੇ ਹੱਥ ਰੱਖਿਆ, ਝੁਕਿਆ ਅਤੇ ਚਲਾ ਗਿਆ। ਬਾਕੀ ਸਭ ਚਲੇ ਗਏ, ਮਾਈਕਲ ਬੈਠਾ ਆਪਣੀ ਸਿਰਜਣਾ ਦੇਖਦਾ ਰਿਹਾ। ਸ਼ਾਮ ਇਕ ਅਮੀਰ ਜੋੜਾ ਆਇਆ, ਬੁੱਤ ਦੇਖਿਆ, ਪ੍ਰਸੰਸਾ ਕੀਤੀ, ਔਰਤ ਨੇ ਕਿਹਾ – ਓਸਟੀਨੋ ਦਾ ਬਣਾਇਆ ਹੋਇਐ ਲਗਦੈ। ਬਹੁਤ ਵਧੀਆ। ਮਰਦ ਨੇ ਕਿਹਾ – ਨਹੀਂ ਮਿਲਾਨ ਦਾ ਉਸਤਾਦ ਕਰਿਸਟੋਫੋਰੋ, ਉਸ ਵਰਗਾ ਕੋਈ ਨਹੀਂ। ਉਸਦੇ ਹੱਥਾਂ ਵਿਚੋਂ ਲੰਘਿਆ ਹੈ ਪੱਥਰ। ਉਨ੍ਹਾਂ ਦੀਆਂ ਗੱਲਾਂ ਸੁਣ ਕੇ ਮਾਈਕਲ ਆਪਣੀ ਵਰਕਸ਼ਾਪ ਵਿਚੋਂ ਸਭ ਤੋਂ ਨਿੱਕੀ ਛੈਣੀ ਤੇ ਨਿੱਕੀ ਹਥੌੜੀ ਲੈ ਕੇ ਆਇਆ। ਮੇਰੀ ਦੇ ਦੁਪੱਟੇ ਦੇ ਪੱਲੇ ਉਪਰ ਨਿਕੇ ਨਿਕੇ ਅੱਖਰਾਂ ਵਿਚ ਲਿਖਿਆ – ਫਲੋਰੈਂਸ ਦੇ ਮਾਈਕਲ ਏਂਜਲੋ ਬੂਨਾਰੋਟੀ ਕ੍ਰਿਤ।

ਰੋਮ ਦੀ ਡਿਊਟੀ ਖਤਮ ਕਰਕੇ ਦੋਵੇਂ ਫਲੋਰੈਂਸ਼ ਵਾਪਸ ਪਰਤ ਆਏ। ਪੰਜ ਸਾਲ ਦੌਰਾਨ ਸ਼ਹਿਰ ਦੇ ਨੈਣ ਨਕਸ਼ ਬਦਲ ਗਏ ਸਨ। ਉਜੜੇ ਕਲਾਕਾਰ ਫਿਰ ਇਧਰ ਆਉਣ ਲੱਗੇ। ਪੁਜਾਰੀਆਂ ਨੇ ਜਿਹੜਾ ਨੁਕਸਾਨ ਕੀਤਾ ਸੀ, ਬੁੱਤ ਤੋੜੇ ਸਨ, ਪੇਂਟਿੰਗਜ਼ ਸਾੜੀਆਂ ਸਨ, ਉਹ ਘਾਟਾ ਪੂਰਾ ਕਰਨਾ ਪਵੇਗਾ।

ਖਬਰ ਮਿਲੀ ਕਿ ਸਤਾਰਾਂ ਫੁੱਟ ਉਚਾ ਮਾਰਬਲ ਬਲਾਕ ਸਰਕਾਰ ਨੇ ਸ਼ਾਨਦਾਰ ਬੁੱਤ ਤਰਾਸ਼ਣ ਹਿਤ ਰੱਖਿਆ ਹੋਇਆ ਹੈ। ਪਿਛਲੇ ਸਮਿਆਂ ਵਿਚ ਲਿਉਨਾਰਦੋ ਦ ਵਿਨਸੀ ਨੂੰ ਕਿਹਾ ਗਿਆ ਸੀ ਤ੍ਰਾਸ਼, ਉਸਨੇ ਕਿਹਾ – ਮੈਂ ਪੇਂਟਿੰਗ ਕਰਾਂਗਾ। ਪੱਥਰ ਘੜਨਾ ਮਜ਼ਦੂਰਾਂ ਦਾ ਕੰਮ ਹੈ, ਮੈਂ ਕਲਾਕਾਰ ਹਾਂ। ਮਾਈਕਲ ਇਹ ਗੱਲ ਸੁਣ ਕੇ ਹੱਸ ਪਿਆ, ਕਿਹਾ – ਵਿੰਸੀ ਵੱਡਾ ਆਰਟਿਸਟ ਹੈ, ਉਸਦੇ ਮੁਕਾਬਲੇ ਮੈਂ ਮਜ਼ਦੂਰ ਹੀ ਹਾਂ, ਸੋ ਕਰਾਂਗਾ ਇਹ ਕੰਮ। ਗਵਰਨਰ ਸੋਦਰੀਨੀ ਦੇ ਦਫਤਰ ਵਿਚ ਗਿਆ, ਵੱਡੇ ਕਮਰੇ ਵਿਚ ਉਚੀ ਕੁਰਸੀ ਤੇ ਬੈਠਾ ਸੀ।

– ਕਿਵੇਂ ਹੋ ਕਲਾਕਾਰ ਮਾਈਕਲਏਂਜਲੋ?

– ਠੀਕ ਹਾਂ ਜੀ। ਕੰਮ ਆਇਆਂ।

– ਦੱਸੋ, ਸੁਣਨ ਵਾਸਤੇ ਹੀ ਬੈਠਾ ਹਾਂ।

– ਤੁਹਾਡੇ ਮੋਢੇ ਮਜ਼ਬੂਤ ਹਨ ਸੋਦਰੀਨੀ, ਤਕੜਾ ਭਾਰ ਚੁਕ ਸਕਦੇ ਹਨ। ਜੇ ਮੈਨੂੰ ਮਾਰਬਲ ਦਾ ਵੱਡਾ ਪੱਥਰ ਅਲਾਟ ਕਰ ਦਿਉ ਤਾਂ ਸ਼ਾਨਦਾਰ ਡੇਵਿਡ ਘੜਾਂਗਾ, ਐਨ ਉਹੀ ਜਿਹੜਾ ਪੁਰਾਣੀ ਇੰਜੀਲ ਵਿਚ ਹੈ।

– ਪਿਆਰੇ ਕਲਾਕਾਰ, ਕੈਸਰ ਬੋਰਗੀਆ ਨੇ ਫਲੋਰੈਂਸ ਉਪਰ ਹੱਲਾ ਕਰਨ ਦਾ ਸੁਨੇਹਾ ਭੇਜਿਆ। ਛੱਤੀ ਹਜ਼ਾਰ ਮੁਹਰਾਂ ਦੇ ਕੇ ਉਸਨੂੰ ਅਜਿਹਾ ਨਾ ਕਰਨ ਲਈ ਮਨਾਇਆ।

– ਬਲੈਕਮੇਲ, ਸਾਫ ਬਲੈਕਮੇਲ, ਮਾਈਕਲ ਨੇ ਕਿਹਾ।

– ਹਾਂ ਬਲੈਕਮੇਲ ਹੈ। ਕਰੀਏ ਕੀ? ਜਿਹੜਾ ਹੱਥ ਕੁਹਾੜੀ ਨਾਲ ਵੱਢ ਕੇ ਸੁੱਟਣ ਨੂੰ ਦਿਲ ਕਰਦਾ ਹੋਵੇ, ਉਹ ਹੱਥ ਚੁੰਮਣਾ ਪੈ ਜਾਂਦੈ। ਕਰਨਾ ਹੁੰਦੈ ਇਹ ਸਭ। ਕਦੀ ਪੁਜਾਰੀ ਕਦੀ ਹਕੂਮਤਾਂ, ਫਲੋਰੈਂਸ ਨੂੰ ਲੁਟਦੀਆਂ ਉਜਾੜਦੀਆਂ ਆਈਆਂ ਹਨ। ਤਾਂ ਵੀ। ਬਚਣਾ ਬਚਾਣਾਂ ਤਾਂ ਪਵੇਗਾ। ਅਜੇ ਮੈਂ ਤਾਜ਼ਾ ਤਾਜ਼ਾ ਬਲੈਕਮੇਲ ਹੋ ਕੇ ਹਟਿਆਂ ਹਾਂ। ਸੋਚਣ ਵਾਸਤੇ ਥੋੜਾ ਸਮਾਂ ਦੇ ਦਿਉ। ਕਰਾਂਗਾ ਕੁਝ। ਫਲੋਰੈਂਸ ਦੇ ਵਸਨੀਕ ਜਿਉਂਦੇ ਕਿਵੇਂ ਰਹਿ ਸਕਦੇ ਨੇ, ਵਿਉਂਤਾਂ ਬਣਾ ਰਿਹਾਂ।

ਪਰ ਮਾਈਕਲ ਅੱਗੇ ਕੇਵਲ ਸਤਾਰਾਂ ਫੁੱਟ ਉਚਾ ਮਾਰਬਲ ਸੀ ਜਿਸ ਵਿਚੋਂ ਦਾਊਦ ਘੜਨਾ ਸੀ। ਉਸਨੇ ਬਾਈਬਲ ਪੜ੍ਹੀ। ਕਿੰਗਜ਼ ਅਧਿਆਇ ਵਿਚ ਸੌਲ (Saul), ਦਾਊਦ ਨੂੰ ਪੁੱਛਦਾ ਹੈ, ਮੁਸੀਬਤ ਪੈਣ ਵਕਤ ਤੂੰ ਕੀ ਕਰਦਾ ਹੁੰਨੈ? ਦਾਊਦ ਆਖਦਾ ਹੈ – ਮੈਂ ਆਪਣੇ ਪਿਤਾ ਦੇ ਪਸ਼ੂ ਚਾਰਦਾ ਹੁੰਦਾ, ਕਦੀ ਕੋਈ ਸ਼ੇਰ ਜਾਂ ਰਿੱਛ ਆ ਕੇ ਭੇਡੂ ਨੂੰ ਚੁੱਕ ਕੇ ਦੌੜਦਾ ਤਾ ਮੈਂ ਪਿੱਛਾ ਕਰਦਾ, ਜੰਗਲ ਵਿਚ ਦੂਰ ਤੱਕ ਪਿੱਛਾ, ਜਦੋਂ ਤੱਕ ਉਸਦੇ ਜਬਾੜਿਆਂ ਵਿਚੋਂ ਮੈਂ ਆਪਣਾ ਜਾਨਵਰ ਵਾਪਸ ਨਾ ਖਿੱਚ ਲਿਆਉਂਦਾ, ਉਦੋਂ ਤੱਕ ਲੜਦਾ, ਸ਼ੇਰ ਹੋਏ ਜਾਂ ਰਿੱਛ, ਮੈਂ ਵਾਢ ਪਾ ਦਿੰਦਾ।

– ਬਾਈਬਲ ਵਿਚ ਏਨਾ ਦਲੇਰ ਹੈ ਤਾਂ ਚਿਤਰਕਾਰਾਂ ਅਤੇ ਬੁੱਤ ਤ੍ਰਾਸ਼ਾਂ ਨੇ ਉਸਨੂੰ ਨਾਜਕ ਕਿਉਂ ਦਿਖਾਇਆ ਹੈ? ਮਾਈਕਲਏਂਜਲੋ ਦਾ ਦਾਊਦ ਬਲਵਾਨ ਅਤੇ ਫੁਰਤੀਲਾ ਹੋਵੇਗਾ।

ਪਤਾ ਲੱਗਾ ਕੰਟੈਸਿਨਾ ਅਤੇ ਉਸਦੇ ਪਤੀ ਨੇ ਕਿਸੇ ਕਿਸਾਨ ਦੇ ਘਰ ਸ਼ਰਣ ਲਈ ਹੋਈ ਹੈ। ਦੱਸੇ ਪਤੇ ਤੇ ਮਿਲਣ ਚਲਾ ਗਿਆ। ਵੱਡਾ ਬੱਚਾ ਖੇਡ ਰਿਹਾ ਸੀ, ਛੋਟਾ ਛੇ ਕੁ ਮਹੀਨਿਆਂ ਦਾ ਗੋਦ ਵਿਚ ਸੀ। ਪਿਆਰ ਸਹਿਤ ਮਿਲੇ, ਵੱਡੇ ਵੱਲ ਇਸ਼ਾਰਾ ਕਰਦਿਆਂ ਕਿਹਾ

– ਛੇ ਕੁ ਸਾਲ ਦਾ ਹੋ ਗਿਆ ਹੋਣੈ?

– ਹਾਂ ਮਾਈਕਲ, ਛੇ ਸਾਲ ਦਾ।

– ਮੈਂ ਇਸ ਦਾ ਅਧਿਆਪਕ ਹੋਵਾਂਗਾ, ਇਸ ਨੂੰ ਮਾਰਬਲ ਤ੍ਰਾਸ਼ਣੀ ਸਿਖਾਵਾਂਗਾ। ਕੰਟੈਸਿਨਾ ਦਾ ਪਤੀ ਰਿਡੋਲਫੀ ਬੋਲਿਆ – ਬੁਰੇ ਦਿਨਾਂ ਵਿਚੋਂ ਲੰਘ ਰਹੇ ਹਾਂ, ਤੂੰ ਖਬਰਸਾਰ ਲੈਣ ਆ ਗਿਆ ਸ਼ੁਕਰਾਨਾ ਮਾਈਕਲ। ਮਾਈਕਲ ਨੇ ਮਾਰਬਲ ਦੇ ਨਿਕੇ ਨਿਕੇ ਖਿਡੌਣੇ ਬੱਚੇ ਨੂੰ ਦਿਤੇ, ਕਿਹਾ – ਤੇਰੇ ਨਾਨਾ ਦੇ ਬਾਗ ਵਿਚ ਜਿਵੇਂ ਉਸਤਾਦ ਬਰਟੋਲਡੋ ਮੈਨੂੰ ਸਿਖਾਇਆ ਕਰਦਾ ਸੀ ਮੈਂ ਤੈਨੂੰ ਪੱਥਰ ਤ੍ਰਾਸ਼ਣੇ ਸਿਖਾਵਾਂਗਾ।

ਲਿਓਨਾਰਦੋ ਦ ਵਿੰਸੀ ਸ਼ਾਨਦਾਰ ਲਿਬਾਸ ਵਿਚ ਪੂਰੀ ਆਕੜ ਨਾਲ ਤੁਰਦਾ ਤੇ ਗੱਲ ਕਰਦਾ। ਸ਼ਾਇਦ ਉਸ ਅੰਦਰਲਾ ਕੰਪਲੈਕਸ ਕਿ ਉਹ ਸਰਾਂ ਮਾਲਕ ਦੀ ਧੀ ਦੀ ਨਾਜਾਇਜ਼ ਔਲਾਦ ਹੈ, ਅਜਿਹਾ ਕੁਝ ਕਰਵਾਉਂਦਾ ਹੋਵੇ। ਪਰ ਇਹ ਸਾਰੇ ਮੰਨਦੇ ਸਨ  ਕਿ ਗਣਿਤ ਸ਼ਾਸਤਰ, ਮਕੈਨਿਕਸ ਅਤੇ ਪੇਂਟਿੰਗ ਦਾ ਉਹ ਉਸਤਾਦ ਸੀ। ਬੁੱਤਤ੍ਰਾਸ਼ਾਂ ਬਾਬਤ ਉਸਦਾ ਨਜ਼ਰੀਆ ਮਾੜਾ ਸੀ, ਮਾਈਕਲ ਲਈ ਚੁਭਵਾਂ। ਮਾਈਕਲਏਂਜਲੋ ਨੇ ਕਿਹਾ – ਉਸਦੀਆਂ ਟਿੱਪਣੀਆਂ ਦਾ ਜ਼ਬਾਨੀ ਜਵਾਬ ਕੀ ਦੇਣਾ, ਮੇਰਾ ਕੰਮ ਜਵਾਬ ਦਏਗਾ। ਲੀਓਨਾਰਦੋ ਨੇ ਕਿਹਾ ਸੀ – ਜਿਹੜਾ ਮਾਰਬਲ ਮਾਈਕਲ ਨੇ ਲਿਆ ਹੈ ਮੈਨੂੰ ਮਿਲ ਸਕਦਾ ਸੀ। ਮੈਂ ਮਜ਼ਦੂਰਾਂ ਵਰਗਾ ਕੰਮ ਕਰਨਾ ਈ ਨੀ। ਇਹ ਟਿਪਣੀ ਇਕੱਲੇ ਮਾਈਕਲ ਵਾਸਤੇ ਨਹੀਂ, ਸਾਰੇ ਬੁੱਤਤ੍ਰਾਸ਼ਾਂ ਵਾਸਤੇ ਅਪਮਾਨਜਨਕ ਸੀ। ਹਜ਼ਾਰ ਕਿਲੋ ਭਾਰ ਦੀ ਸਲੈਬ ਬਾਗ ਵਿਚ ਪੁਚਾਈ ਗਈ। ਪਹਿਲਾਂ ਉਸਨੇ 16 ਇੰਚ ਮਿੱਟੀ ਦਾ ਦਾਊਦ ਬਣਾਇਆ, ਨੈਣ ਨਕਸ਼ ਸਹੀ ਕੀਤੇ, ਇਸ ਨਿਕੇ ਮਾਡਲ ਦੇ ਆਧਾਰ ਤੇ ਵੱਡੇ ਦੀ ਸੂਰਤ ਬਣੇਗੀ।

ਕੰਟੈਸਿਨਾ ਨੂੰ ਸ਼ਹਿਰ ਅੰਦਰ ਆਉਣ ਦੀ ਆਗਿਆ ਨਹੀਂ ਸੀ, ਉਹ ਹੱਦ ਦੇ ਬਾਹਰ ਰਹਿਣ ਲੱਗ ਪਈ ਜਿਥੇ ਮਾਈਕਲ ਉਸ ਦੇ ਬੇਟੇ ਨੂੰ ਨਿਕੇ ਨਿਕੇ ਸੰਦ ਦੇ ਕੇ ਸਿਖਾਉਣ ਲੱਗਾ। ਹਫਤੇ ਦਸ ਦਿਨਾਂ ਬਾਦ ਚੱਕਰ ਲਾ ਆਉਂਦਾ। ਕਿਹਾ – ਇਹ ਮੁੰਡਾ ਤਿੱਖਾ ਨਿਕਲੇਗਾ ਕੰਟੈਸਿਨਾ। ਕੰਟੈਸਿਨਾ ਬੋਲੀ – ਤੈਨੂੰ ਵੀ ਰੱਬ ਇਹੋ ਜਿਹਾ ਹੀ ਪੁੱਤਰ ਦੇਵੇ। ਹੱਸ ਪਿਆ – ਮੇਰੇ ਵਰਗਿਆਂ ਕੋਲ ਘਰ ਵਸਾਉਣ ਦੀ ਨਾ ਅਕਲ ਨਾ ਫੁਰਸਤ, ਕੋਰਾ ਸੰਨਿਆਸ। ਦਾਊਦ ਮੇਰੀ ਸੰਤਾਨ ਹੋਵੇਗਾ। ਲੰਮੀ ਉਮਰ ਵਾਲੀ ਸੰਤਾਨ।

ਕੰਮ ਕਰਦੇ ਕੋਲ ਗਿਲੀਨੋ ਆ ਗਿਆ – ਮੇਰੇ ਲਾਇਕ ਕੋਈ ਸੇਵਾ ਮਾਈਕਲ? ਮਾਈਕਲ ਨੇ ਕਿਹਾ – ਹਾਂ ਯਾਰ ਇਕ ਕੰਮ ਤੇਰੇ ਕਰਨ ਵਾਲਾ ਹੈ। ਦੋ ਹਜ਼ਾਰ ਪੌਂਡ ਭਾਰ ਦੇ ਮਾਰਬਲ ਹੇਠ ਘੁੰਮਣ ਵਾਲਾ ਸਟੈਂਡ ਬਣਾ। ਰੌਸ਼ਨੀ ਵਾਸਤੇ ਮੈਨੂੰ ਘੁਮਾਣਾ ਪਏਗਾ ਇਹ। ਲੱਕੜ ਦੀ ਹਲਕੀ ਉਚੀ ਘੋੜੀ ਚਾਹੀਦੀ ਹੈ, ਪੰਦਰਾਂ ਫੁੱਟੀ। ਮਾਈਕਲ ਅਤੇ ਉਸਦਾ ਚੇਲਾ ਅਰਜੇਂਟੋ ਕੰਮ ਵਿਚ ਜੁਟ ਗਏ।

ਗਵਰਨਰ ਸੋਦਰਨੀ ਆਇਆ, ਲੱਗਾ ਕਿ ਸੁਹਣਾ ਬਣ ਰਿਹੈ, ਚਾਰ ਸੌ ਮੁਹਰਾਂ ਦੇ ਗਿਆ। ਮਾਈਕਲ ਨੇ ਹੱਸ ਕੇ ਕਿਹਾ – ਉਸ ਦਿਨ ਮੈਂ ਤੁਹਾਡੇ ਕੋਲ ਪੈਸਿਆਂ ਦੀ ਗੱਲ ਵੀ ਕਰਨੀ ਸੀ ਪਰ ਜਦੋਂ ਦਾ ਇਹ ਕੰਮ ਕਰਨ ਲੱਗਾ ਹਾਂ, ਭੁੱਲ ਗਿਆਂ ਕਿ ਪੈਸੇ ਵੀ ਚਾਹੀਦੇ ਨੇ। ਮੈਨੂੰ ਫੇਰ ਯਾਦ ਨਹੀਂ ਰਹਿਣਾ, ਤੁਸੀਂ ਆਪੇ ਯਾਦ ਰੱਖਿਓ, ਆਪੇ ਦੇ ਜਾਇਆ ਕਰੋ।

ਗਵਰਨਰ ਤੋਂ ਖਬਰ ਮਿਲੀ ਕਿ ਲਿਓਨਾਰਦੋ, ਕੈਸਰ ਬੋਰਗੀਆ ਕੋਲ ਚਲਾ ਗਿਆ ਹੈ ਤੇ ਫਲੋਰਿਨਾ ਤੇ ਹਮਲਾ ਕਰਨ ਲਈ ਉਕਸਾ ਰਿਹੈ। ਸੁਣ ਕੇ ਮਾਈਕਲ ਨੇ ਕਿਹਾ – ਹਰਾਮੀ ਹੀ ਨਿਕਲਿਆ ਆਖਰ। ਤਾਂ ਹੀ ਤਾਂ ਧਨਵਾਨ ਹੈ। ਗੱਦਾਰ ਅਤੇ ਦਲਾਲ ਐਸ਼ ਕਰਨਗੇ।

ਪੁਰਾਣਾ ਦੋਸਤ ਡੋਨੀ ਮਿਲਣ ਆਇਆ, ਦੱਸਿਆ ਕਾਰੋਬਾਰ ਠੀਕ ਚਲ ਨਿਕਲਿਆ ਹੈ। ਉਸਨੇ ਪੇਂਟਿੰਗ *ਹੋਲੀ ਫੈਮਿਲੀ* ਬਣਾਉਣ ਲਈ ਕਿਹਾ। ਮਾਈਕਲ ਨੇ ਕਿਹਾ – ਤੈਨੂੰ ਨਹੀਂ ਪਤਾ, ਵਰ੍ਹਿਆਂ ਤੋਂ ਮੈਂ ਬਰੱਸ਼ ਨੂੰ ਹੱਥ ਨਹੀਂ ਲਾਇਆ। – ਤੂੰ ਜਦੋਂ ਹੱਥ ਲਾਏਂਗਾ, ਬਰੱਸ਼ ਅਤੇ ਰੰਗ ਤੇਰੇ ਗੁਲਾਮ ਹੋ ਜਾਣਗੇ। ਤੀਹ ਮੁਹਰਾਂ ਦਿਆਂਗਾ। ਮਾਈਕਲ ਨੇ ਕਿਹਾ – ਚਲੋ ਠੀਕ ਐ, ਮਾਰਬਲ ਦਾ ਥਕੇਵਾਂ ਉਤਾਰਨ ਵਾਸਤੇ ਪੇਂਟ ਕਰ ਲਵਾਂਗਾ ਪਰ ਸੌ ਮੁਹਰਾਂ ਤੋਂ ਘੱਟ ਨਹੀਂ। ਸੱਤਰ ਤੇ ਸੌਦਾ ਹੋ ਗਿਆ।

ਪੇਂਟਿੰਗ ਤਿਆਰ ਹੋ ਗਈ, ਜੁਆਨ ਕੁੜੀ, ਗੋਦ ਵਿਚ ਬੱਚਾ, ਸੱਸ ਸਹੁਰਾ, ਸਮੁੰਦਰ ਦਾ ਕਿਨਾਰਾ, ਚਾਰ ਨੰਗੇ ਬੱਚੇ। ਡੋਨੀ ਦੇਖ ਕੇ ਚਿੱਲਾਇਆ

– ਇਹ ਕੀ ਬਣਾਇਐ? ਇਹ ਮੁੰਡੇ ਨੰਗੇ ਕਿਉਂ ਬਣਾਏ ਨੇ?

– ਸਮੁੰਦਰ ਤੋਂ ਨਹਾ ਕੇ ਨਿਕਲੇ ਨੇ ।

– ਮੈਂ ਇਹ ਕੰਜਰਖਾਨਾ ਨਹੀਂ ਖਰੀਦਣਾ।

– ਤੂੰ ਇਕਰਾਰ ਤੋੜ ਈ ਨੀ ਸਕਦਾ।

– ਚੰਗਾ ਫੇਰ, ਪੈਂਤੀ ਮੁਹਰਾਂ ਦਿਆਂਗਾ। ਇਹ ਮੇਰੀ ਪਸੰਦ ਦੀ ਹੈ ਈ ਨੀ।

– ਇਸ ਦਾ ਮਤਲਬ ਤੂੰ ਵਾਅਦਾ ਤੋੜ ਦਿੱਤਾ? ਠੀਕ ਹੈਂ। ਮੈਂ ਵੀ ਆਪਣਾ ਵਾਅਦਾ ਤੋੜਿਆ। ਇਸ ਦੀ ਕੀਮਤ ਸੱਤਰ ਨਹੀਂ, ਹੁਣ ਇਕ ਸੌ ਚਾਲੀ ਹੈ। ਇਹ ਤਕਰਾਰ ਚੱਲ ਰਿਹਾ ਸੀ ਕਿ ਕੰਟੈਸਿਨਾ ਦਾ ਖਤ ਮਿਲਿਆ, ਲਿਖਿਆ ਸੀ – ਪਤਾ ਲੱਗਾ ਹੈ *ਹੋਲੀ ਫੈਮਿਲੀ* ਪੇਂਟ ਕੀਤੀ ਹੈ। ਇਹ ਮੈਂ ਲੈਣੀ ਹੈ। ਕਿਸੇ ਹੋਰ ਨੂੰ ਨਹੀਂ ਦੇਣੀ।

– ਆਹ ਚਿਠੀ ਪੜ੍ਹ ਡੋਨੀ, ਤੇ ਦਫਾ ਹੋ ਜਾਹ। ਡੋਨੀ ਨੇ ਚਿੱਠੀ ਪੜ੍ਹਨ ਸਾਰ ਇਕ ਸੌ ਚਾਲੀ ਮੁਹਰਾਂ ਸੁੱਟ ਦਿੱਤੀਆਂ ਤੇ ਪੇਂਟਿੰਗ ਚੁਕ ਕੇ ਭੱਜ ਗਿਆ, ਕਹਿੰਦਾ ਜਾ ਰਿਹਾ ਸੀ – ਲੋਕ ਕਹਿੰਦੇ ਨੇ ਕਲਾਕਾਰ ਬੇਅਕਲ ਹੁੰਦੇ ਨੇ। ਮੈਨੂੰ, ਕਾਮਯਾਬ ਵਪਾਰੀ ਨੂੰ ਠੱਗ ਲਿਆ ਇਸ ਬਦਮਾਸ਼ ਨੇ। ਮਾਈਕਲ ਨੇ ਸੁਰਖਰੂ ਹੋ ਕੇ ਕਿਹਾ – ਕੰਟੈਸਿਨਾ ਵਾਸਤੇ ਹੋਰ ਬਣਾ ਦਿਆਂਗੇ।

ਆਖਰ ਦਾਊਦ ਮੁਕੰਮਲ ਹੋ ਗਿਆ। ਲੱਕੜ ਦੇ ਫਰੇਮ ਵਿਚ ਰੱਸਿਆਂ ਨਾਲ ਨੂੜਿਆ ਤਾਂ ਕਿ ਕਿਸੇ ਪਾਸੇ ਸੱਟ ਨਾ ਵੱਜ ਜਾਏ। ਇਕ ਮੀਲ ਦੀ ਦੂਰੀ ਤੇ ਲਿਜਾਣ ਵਾਸਤੇ ਪੂਰੇ ਚਾਰ ਦਿਨ ਲੱਗੇ। ਸਾਰਾ ਸ਼ਹਿਰ ਜੋਸ਼ ਨਾਲ ਦੇਖਦਾ ਰਿਹਾ। ਪੰਜਵੀਂ ਸਵੇਰ ਮਾਈਕਲ ਬੁੱਤ ਕੋਲ ਗਿਆ, ਫਰੇਮ ਉਪਰ ਸੈਂਕੜੇ ਕਾਗਜ਼ ਲਟਕਦੇ ਦੇਖੇ, ਪੜ੍ਹੇ – ਤੂੰ ਸਾਨੂੰ ਸਾਡਾ ਸਨਮਾਨ ਦੇ ਦਿੱਤਾ ਮਾਈਕਲਏਂਜਲੋ। ਫਲੋਰੈਂਸ ਨੂੰ ਤੇਰੇ ਉਤੇ ਮਾਣ ਹੈ ਮਾਈਕਲ। ਕੇਹਾ ਸ਼ਾਨਦਾਰ ਮਨੁੱਖ ਘੜਿਐ ਮਾਈਕਲ । ਆਦਿਕ ਆਦਿਕ।

ਇਕ ਲਿਖਤ ਜਾਣੀ ਪਛਾਣੀ ਦੇਖੀ, ਲਿਖਿਆ ਸੀ – ਫਲੋਰੈਂਸ ਵਾਸਤੇ ਜਿਹੜਾ ਮੇਰੇ ਪਿਤਾ ਨੇ ਸੁਫਨਾ ਲਿਆ ਸੀ, ਉਹ ਪੂਰਾ ਹੋ ਗਿਆ ਮਾਈਕਲ ਏਂਜਲੋ –ਕੰਟੈਸਿਨਾ। ਹਜ਼ਾਰਾਂ ਅੱਖਾਂ ਦੇ ਕੇਂਦਰ ਦੋ ਸਨ, ਦਾਊਦ ਅਤੇ ਮਾਈਕਲ। ਸਟੇਟ ਵਲੋਂ ਐਲਾਨ ਕੀਤਾ ਗਿਆ ਕਿ ਮਾਈਕਲ ਦੇ ਰਹਿਣ ਵਾਸਤੇ ਮਕਾਨ ਤਿਆਰ ਕੀਤਾ ਜਾਏਗਾ। ਧੜਾ ਧੜ ਕੰਮ ਦੇ ਆਰਡਰ ਮਿਲਣ ਲੱਗੇ।

ਘਰ ਤਿਆਰ ਹੋ ਗਿਆ। ਸੁਖੀ ਵੱਸਣ ਦੀ ਅਸੀਸ ਦੇਣ ਵਾਸਤੇ ਪਾਦਰੀ ਆਇਆ। ਮਰੀਅਮ ਦੀ ਤਸਵੀਰ ਸਾਹਮਣੇ ਗੋਡੇ ਟੇਕੇ, ਫਿਰ ਖੜ੍ਹਾ ਹੋਇਆ, ਦੋਵੇਂ ਹੱਥ ਮਾਈਕਲ ਦੇ ਮੋਢਿਆਂ ਤੇ ਰੱਖ ਕੇ ਕਿਹਾ – ਜਿਸ ਬੰਦੇ ਦਾ ਦਿਲ ਮਾਸੂਮ ਨਹੀਂ, ਪਵਿੱਤਰ ਨਹੀਂ, ਉਹ ਇਹੋ ਜਿਹੀ ਮਰੀਅਮ ਬਣਾ ਈ ਨੀ ਸਕਦਾ। ਇਹ ਤੇਰਾ ਦਿਲ ਹੈ ਕੰਧ ਉਪਰ ਮਾਈਕਲ ਏਂਜਲੋ। ਅਸੀਸਾਂ ਦੇ ਕੇ ਚਲਾ ਗਿਆ।

ਪਹਿਲਾਂ ਖਬਰ ਸੁਣੀ ਕਿ ਲਿਓਨਾਰਦੋ ਨੂੰ ਫਲੋਰੈਂਸ ਚਰਚ ਦੀ ਅੱਧੀ ਕੰਧ ਉਪਰ ਬਾਈਬਲ ਵਿਚਲੇ ਇਕ ਪੁਰਾਤਨ ਯੁੱਧ ਦੀ ਪੇਂਟਿੰਗ ਕਰਨ ਲਈ ਦਸ ਹਜ਼ਾਰ ਮੁਹਰਾਂ ਦਿੱਤੀਆਂ ਗਈਆਂ ਹਨ। ਫਿਰ ਖਬਰ ਸੁਣੀ ਕਿ ਪੇਂਟਿੰਗ ਦਰਸ਼ਕਾਂ ਲਈ ਖੋਲ੍ਹ ਦਿੱਤੀ ਹੈ, ਕਿ ਦੁਨੀਆਂ ਦੇਖ ਦੇਖ ਪਾਗਲ ਹੋ ਰਹੀ ਹੈ। ਮਾਈਕਲ ਦੇਖਣ ਵਾਸਤੇ ਚਲਾ ਗਿਆ.. ਨਿਰਵਿਵਾਦ, ਦੁਨੀਆਂ ਦੀ ਸਭ ਤੋਂ ਸੋਹਣੀ ਪੇਂਟਿੰਗ, ਘਮਸਾਨ ਦਾ ਯੁੱਧ, ਜ਼ਖਮੀ ਘੋੜੇ...। ਉਸਦੇ ਦਿਲ ਵਿਚ ਦੁਖ ਅਤੇ ਈਰਖਾ ਦੋਵੇਂ ਜਾਗੇ......ਕੀ ਹੁਣ ਲਿਓਨਾਰਦੋ ਹੀਰੋ ਹੋਵੇਗਾ? ਗਵਰਨਰ ਕੋਲ ਚਲਾ ਗਿਆ – ਸ੍ਰੀਮਾਨ ਉਸ ਕੰਧ ਦੇ ਸਾਹਮਣੇ ਵਾਲੀ ਕੰਧ ਦਾ ਅੱਧ ਮੈਨੂੰ ਦਿਓ। ਅੱਧੀ ਕੰਧ ਤੇ ਦਸ ਹਜ਼ਾਰ ਮੁਹਰਾਂ ਦਾ ਪ੍ਰਬੰਧ ਕਰੋ।

– ਪਰ ਤੂੰ ਆਪ ਆਖਦਾ ਹੁੰਦਾ ਸੈਂ ਮਾਈਕਲ ਕਿ ਤੇਰਾ ਹੱਥ ਪੇਂਟ ਲਈ ਨਹੀਂ ਮਾਰਬਲ ਲਈ ਬਣਿਆ ਹੈ। ਹੁਣ ਤੈਨੂੰ ਕੀ ਹੋਇਐ? ਬੱਚਿਆਂ ਵਾਂਗ ਜ਼ਿੱਦਾਂ ਨਹੀਂ ਕਰੀਦੀਆਂ, ਤੂੰ ਮਾਰਬਲ ਦਾ ਉਸਤਾਦ ਹੈਂ, ਲੀਓਨਾਰਦੋ ਬਰੱਸ਼ ਦਾ।

– ਨਹੀਂ, ਮੈਂ ਬਰੱਸ਼ ਦਾ ਵੀ ਓਡਾ ਹੀ ਉਸਤਾਦ ਹਾਂ ਜਿੱਡਾ ਮਾਰਬਲ ਦਾ। ਇਹ ਦੇਖਦਿਆਂ ਕਿ ਔਖੇ ਕੰਮ ਨੂੰ ਪਹਿਲ ਦੇਣੀ ਚਾਹੀਦੀ ਹੈ ਮੈਂ ਤ੍ਰਾਸ਼ੀ ਸ਼ੁਰੂ ਕੀਤੀ ਸੀ। ਇਸ ਦਾ ਅਰਥ ਇਹ ਨਹੀਂ ਕਿ ਮੈਂ ਪੇਂਟਰ ਨਹੀਂ। ਇਹੀ ਸਾਬਤ ਕਰਨਾ ਹੈ ਕਿ ਮੈਂ ਸਭ ਕੁਝ ਹਾਂ। ਚਲੋ ਇਹ ਸਮਝ ਲਓ ਕਿ ਮੁਕਾਬਲਾ ਹੋ ਗਿਆ।

– ਦੇਖ ਮਾਈਕਲ ਤੂੰ ਮਾਰਬਲ ਦਾ ਪਹਿਲਾਂ ਹੀ ਵਧੀਕ ਕੰਮ ਹੱਥ ਵਿਚ ਲੈ ਬੈਠਾਂ ਹੈਂ। ਤੇਰਾ ਦਿਮਾਗ ਕਿਉਂ ਖਰਾਬ ਹੋ ਗਿਆ ਖਾਹਮਖਾਹ।

– ਦਿਮਾਗ ਸਹੀ ਹੋ ਗਿਆ ਮੇਰਾ। ਮੈਂ ਪਹਿਲਾਂ ਸ਼ੁਰੂ ਕੀਤਾ ਹੋਇਆ ਕੰਮ ਮੁਕਾ ਕੇ ਪੇਂਟ ਕਰਾਂਗਾ। ਅੱਜ ਤਾਂ ਮੈਂ ਸਿਰਫ ਆਪਣੀ ਅੱਧੀ ਕੰਧ ਰਿਜ਼ਰਵ ਕਰਵਾਉਣ ਵਾਸਤੇ ਆਇਆਂ।

– ਠੀਕ ਹੈ..ਠੀਕ ਹੈ...ਦੇਖਾਂਗੇ ਕੀ ਬਣਦੈ। ਮਾਈਕਲ ਬਜ਼ਾਰ ਚਲਾ ਗਿਆ, ਵਧ ਤੋਂ ਵਧ ਲੰਬੇ ਚੌੜੇ ਕਾਗਜ਼ ਦੀ ਜਿਹੜੀ ਸ਼ੀਟ ਮਿਲੀ, ਖਰੀਦੀ, ਰੰਗ ਤੇ ਬਰੱਸ਼ ਖਰੀਦੇ। ਸਾਰਾ ਸਮਾਨ ਚੁਕਵਾ ਕੇ ਗਵਰਨਰ ਦੇ ਘਰ ਲੈ ਗਿਆ। ਕੰਧ ਦੇ ਬਾਹਰਲੇ ਪਾਸੇ ਕਾਗਜ਼ ਚਿਪਕਾ ਕੇ ਪੇਂਟ ਕਰਨ ਲੱਗਾ। ਪੁਰਾਣੇ ਸਮੇਂ ਪੀਸਾ ਦੀ ਫੌਜ ਨੇ ਫਲੋਰੈਂਸ ਉਪਰ ਹੱਲਾ ਕਰ ਦਿੱਤਾ ਸੀ। ਮਾਰਨੋ ਦਰਿਆ ਵਿਚ ਸੈਨਿਕ ਨਹਾ ਰਹੇ ਸਨ, ਕੁਝ ਕਿਨਾਰਿਆ ਤੇ ਲੇਟੇ ਅਰਾਮ ਕਰ ਰਹੇ ਸਨ ਕਿ ਭਜਦੌੜ ਮਚ ਗਈ। ਰੌਲਾ ਪੈ ਗਿਆ ਕਿ ਪੀਸਾ ਦੀ ਫੌਜ ਚੜ੍ਹ ਆਈ ਹੈ। ਬਹੁਤੇ ਫੌਜੀ ਕੱਪੜੇ ਵੀ ਨਹੀਂ ਪਹਿਨ ਸਕੇ। ਕੱਪੜਿਆਂ ਵੱਲ ਜਾਣ ਦੀ ਥਾਂ ਉਨ੍ਹਾਂ ਨੇ ਹਥਿਆਰ ਚੁੱਕੇ ਤੇ ਘੋੜਿਆਂ ਤੇ ਸਵਾਰ ਹੋ ਕੇ ਨੰਗੇ ਜਿਸਮਾਂ ਨਾਲ ਲੜੇ, ਪੀਸਾ ਨੂੰ ਹਾਰ ਹੋਈ। ਫਲੋਰੈਂਸ ਨੂੰ ਇਸ ਜਿੱਤ ਦਾ ਹਮੇਸ਼ਾਂ ਫਖਰ ਰਿਹਾ ਹੈ। ਮਾਈਕਲ ਨੇ ਪੇਂਟਿੰਗ ਮੁਕੰਮਲ ਕਰ ਦਿੱਤੀ। ਗਵਰਨਰ ਨੂੰ ਕਹਿਣ ਲੱਗਾ, ਮੇਰਾ

ਰਫ ਕੰਮ ਦੇਖੋ ਸ੍ਰੀਮਾਨ। ਗਵਰਨਰ ਆਇਆ – ਦੇਖਿਆ, ਦੰਗ ਰਹਿ ਗਿਆ – ਇਹ ਹੋਈ ਨਾ ਮੇਰੀ ਫਲੋਰੈਂਸ ਦੀ ਸ਼ਾਨ। ਗਜ਼ਬ। ਮੈਂ ਤੇਰੇ ਨਾਲ ਦਿਲ ਢਾਹੂ ਗੱਲਾਂ ਕੀਤੀਆਂ ਮਾਈਕਲ, ਖਿਮਾ ਕਰੀਂ। ਤੂੰ ਹਰ ਥਾਂ ਲਾਮਿਸਾਲ ਹੈਂ। ਕੇਵਲ ਤਿੰਨ ਦਿਨਾਂ ਵਿਚ ਇਹ ਕੁਝ। ਕਿਸੇ ਤਰ੍ਹਾਂ ਵੀ ਦਾਊਦ ਤੋਂ ਘੱਟ ਕਲਾ ਨਹੀਂ। ਤੈਨੂੰ ਅੱਧੀ ਕੰਧ ਮਿਲ ਗਈ। ਖੁਸ਼ ਰਹੋ।

ਤਿੰਨ ਮਹੀਨਿਆਂ ਵਿਚ ਚਰਚ ਦੀ ਅੱਧੀ ਕੰਧ ਰੰਗ ਦਿੱਤੀ, ਕਿਹਾ ਮੈਨੂੰ ਕੇਵਲ ਤਿੰਨ ਹਜ਼ਾਰ ਦੇ ਦਿਓ, ਨਾਮ ਰੱਖਿਆ, *ਨਹਾਉਂਦੇ ਸਿਪਾਹੀ- ਪਹਿਲੋਂ ਪਾਣੀ ਵਿਚ ਨਹਾਏ ਫਿਰ ਖੂਨ ਵਿਚ।* ਵੰਗਾਰ, ਡਰ, ਆਤੰਕ, ਲਾਚਾਰਗੀ, ਮਰਦਾਨਗੀ, ਹੈਰਾਨੀ, ਤਬਾਹੀ, ਵਿਜੈ, ਸਾਰੇ ਦੇ ਸਾਰੇ ਜਜ਼ਬੇ ਮੁਕੰਮਲ। ਦੁਨੀਆਂ ਦੇਖਣ ਵਾਸਤੇ ਉਮਡ ਆਈ। ਮਾਈਕਲ ਨੇ ਕਿਹਾ – ਇਹ ਕੰਮ ਤਾਂ ਗੁੱਸੇ ਅਤੇ ਈਰਖਾ ਦੀ ਪੈਦਾਵਾਰ ਹੈ, ਲਿਊਨਾਰਦੋ ਦਾ ਵਿੰਸੀ ਦੇਖੇਗਾ ਮੇਰਾ ਬਰੱਸ਼ ਕਿਵੇਂ ਚੱਲਦਾ ਹੈ, ਅਜੇ ਵੀ ਮੈਂ ਜਾਣਦਾ ਹਾਂ ਬੁੱਤਤ੍ਰਾਸ਼ੀ ਤੋਂ ਭਗੌੜੇ ਕਲਾਕਾਰ ਬਰੱਸ਼ ਚੁੱਕਦੇ ਹਨ, ਪਰ ਜਦੋਂ ਜ਼ਮਾਨਾ ਇਹੋ ਮੰਗ ਕਰ ਰਿਹੈ ਫਿਰ ਕੀ ਕਰੀਏ। ਲੋਰੈਂਜ਼ੋ ਨੇ ਜਿਹੜਾ ਸਕੂਲ ਆਫ ਆਰਟ ਸ਼ੁਰੂ ਕੀਤਾ ਸੀ, ਉਹ ਮੁੜ ਸੁਰਜੀਤ ਕਰਕੇ ਮਾਈਕਲ ਨੂੰ ਡਾਇਰੈਕਟਰ ਥਾਪ ਦਿੱਤਾ ਗਿਆ।

ਪੋਪ ਵਲੋਂ ਰੋਮ ਆਉਣ ਦਾ ਸੱਦਾ ਮਿਲਿਆ। ਪੱਤਰ ਲੈ ਕੇ ਗਵਰਨਰ ਕੋਲ ਚਲਾ ਗਿਆ, ਕਿਹਾ – ਮੈਂ ਨਹੀਂ ਜਾਣਾ ਉਥੇ। ਮੇਰੇ ਇਥੇ ਵਾਲੇ ਕੰਮ ਪਛੜ ਜਾਣਗੇ। ਗਵਰਨਰ ਨੇ ਕਿਹਾ – ਪੋਪ ਦਾ ਆਖਾ ਨਹੀਂ ਮੋੜ ਸਕਦੇ। ਫਲੋਰੈਂਸ ਸਿਆਸੀ ਤੌਰ ਤੇ ਮੁਸੀਬਤ ਵਿਚ ਪੈ ਜਾਏਗਾ। ਜਾਣਾ ਪਏਗਾ। ਇਥੋਂ ਵਾਲੇ ਠੇਕਿਆਂ ਦੀ ਮਿਆਦ ਵਧਾ ਦਿਆਂਗੇ। ਤੇਰੀ ਵਾਪਸੀ ਤੱਕ ਤੇਰਾ ਘਰ ਮੁਕੰਮਲ ਹੋ ਜਾਵੇਗਾ।

ਪੱਤਰ ਲੈ ਕੇ ਰੋਮ ਪੁੱਜਾ, ਪੋਪ ਦੇ ਮਹਿਲ ਵਿਚ ਗਿਆ। ਅਨੇਕ ਕਾਰਡੀਨਲ ਬਿਸ਼ਪ, ਸਕੱਤਰ, ਗਵਰਨਰ, ਰਾਜਦੂਤ ਗੱਲ ਕਰਨ ਵਾਸਤੇ ਵਾਰੀ ਦੀ ਉਡੀਕ ਕਰ ਰਹੇ ਸਨ। ਉਚੇ ਸਿੰਘਾਸਨ ਉਤੇ ਬਿਰਾਜਮਾਨ ਸੀ। ਮਾਈਕਲ ਨੇ ਸੱਦਾ ਪੱਤਰ ਭੇਜਿਆ ਤਾਂ ਤੁਰਤ ਬੁਲਾ ਲਿਆ। ਜਾ ਕੇ ਸਤਿਕਾਰ ਵਜੋਂ ਝੁਕਿਆ, ਪੋਪ ਨੇ ਕਿਹਾ

– ਮੈਂ ਤੇਰੀ ਇਸ ਰੋਮ ਵਿਚ ਬਣਾਈ ਮਰੀਅਮ ਦੀ ਮੂਰਤੀ ਦੇਖੀ। ਤੂੰ ਮੇਰਾ ਮਕਬਰਾ ਬਣਾ।

– ਕਿਸ ਤਰ੍ਹਾਂ ਦਾ ਸ੍ਰੀਮਾਨ? ਮੈਨੂੰ ਰਤਾ ਸਮਝਾ ਦਿਓ।

– ਕਾਂਸੀ ਠੀਕ ਰਹੇਗੀ। ਕਾਂਸੀ ਉਪਰ ਕਹਾਣੀਆਂ ਵੱਧ ਤੋਂ ਵੱਧ ਚਿਤਰੀਆਂ ਜਾ ਸਕਦੀਆਂ ਹਨ। ਜਨਮ ਤੋਂ ਲੈ ਕੇ ਹੁਣ ਤੱਕ ਮੇਰੀ ਤੇ ਮੇਰੇ ਪਰਿਵਾਰ ਦੀ ਕਹਾਣੀ ਕਾਂਸੀ ਦੀ ਪੱਟੀ ਤੇ ਚਿੱਤਰ। ਮਾਈਕਲ ਚੁੱਪ ਰਿਹਾ, ਸੋਚਦਾ ਰਿਹਾ – ਕਹਾਣੀਆਂ ਪਾਉਣੀਆਂ ਭੰਡਾਂ ਦਾ ਕੰਮ ਹੁੰਦੈ ਇਹ ਮੈਨੂੰ ਭੰਡ ਸਮਝਦੈ?

ਉਸਨੇ ਪੋਪ ਦਾ ਜਨਮ ਸਥਾਨ ਦੇਖਿਆ, ਪਰਿਵਾਰ ਨੂੰ ਮਿਲਿਆ। ਫਿਰ ਕਬਰਸਤਾਨ ਦੇਖਿਆ ਜਿਥੇ 92 ਪੋਪ ਪਹਿਲਾਂ ਦਫਨਾਏ ਜਾ ਚੁੱਕੇ ਸਨ, ਇਹ 93ਵਾਂ ਹੋਏਗਾ। ਛੱਤੀ ਫੁੱਟ ਲੰਮਾ, ਤੇਈ ਫੁੱਟ ਚੌੜਾ, ਤੀਹ ਫੁੱਟ ਉਚਾ, ਤਿੰਨ ਮੰਜ਼ਲਾਂ ਉਪਰ ਗੁੰਬਦ। ਮਾਰਬਲ ਉਪਰ ਕਾਂਸੀ ਦੀ ਪੱਟੀ। ਫਰਸ਼ ਤੋਂ ਏਨੀ ਕੁ ਉਚੀ ਕਿ ਕਹਾਣੀਆਂ ਦੇਖੀਆਂ ਜਾ ਸਕਣ। ਠੀਕ ਹੈ। ਉਪਰ ਗੁੰਬਦ ਦੇ ਅੰਦਰਲੇ ਪਾਸੇ ਪੁਰਾਤਨ ਤੇ ਨਵੀਂ ਬਾਈਬਲ ਦੀਆਂ ਪੇਂਟਿੰਗਜ਼ ਕਰਾਂਗੇ ਤੇ ਪੱਟੀ ਉਪਰ ਪੋਪ। ਪੋਪ ਦਾ ਏਜੈਂਟ ਜੈਕੋਪੋ ਨਾਲ ਨਾਲ ਫਿਰਦਾ ਪੁੱਛ ਰਿਹਾ ਸੀ – ਆਦਮ ਤੇ ਈਵ ਕੌਣ ਬਣਾਏਗਾ? ਤੇ ਖੰਭਾਂ ਵਾਲੇ ਫਰਿਸ਼ਤੇ? ਫਰਿਸ਼ਤੇ ਜਿਹੜੇ ਪੋਪ ਦਾ ਤਾਬੂਤ ਚੁੱਕ ਕੇ ਸੂਰਜ ਵੱਲ ਉਡਦੇ ਜਾਂਦੇ ਦਿਸਣ, ਕੌਣ ਕਰੇਗਾ ਇਹ ਏਨੇ ਕੰਮ? ਕਿੰਨੇ ਕੁ ਕਾਰੀਗਰਾਂ ਦੀ ਲੋੜ ਪਵੇਗੀ? ਕਿੰਨਾ ਸਮਾਂ ਲੱਗੇਗਾ?

ਕਾਨੂੰਨ-ਦਾਤਾ ਮੂਸਾ ਮਰਦ ਦੀ ਸੰਪੂਰਨਤਾ ਦਾ ਪ੍ਰਤੀਨਿੱਧ ਪਹਿਲੀ ਮੰਜ਼ਲ ਦੇ ਇਕ ਕੋਨੇ ਵਿਚ ਦਿਖਾਏਗਾ। ਸਾਹਮਣੇ ਸੰਤ ਪਾਲ, ਚਰਚ ਦਾ ਨਿਰਮਾਤਾ। ਮਾਰਬਲ ਖਰੀਦ ਲਿਆਂਦੀ। ਕੰਮ ਕਰੀ ਜਾ ਰਿਹੈ, ਨਕਸ਼ੇ ਬਣਾਈ ਜਾਂਦੈ, ਪੋਪ ਨੇ ਇਕ ਪੈਸਾ ਨਹੀਂ ਦਿਤਾ ਅਜੇ। ਪੋਪ ਨੂੰ ਮਿਲਣ ਗਿਆ ਤੇ ਪੈਸਿਆਂ ਦੀ ਗੱਲ ਕੀਤੀ। ਪੋਪ ਨੇ ਕਿਹਾ – ਖਤਮ, ਸਭ ਯੋਜਨਾਵਾਂ ਖਤਮ। ਮੈਨੂੰ ਸਿਆਣਿਆਂ ਨੇ ਦੱਸ ਦਿੱਤੈ ਕਿ ਜੀਉਂਦੇ ਜੀਅ ਆਪਣਾ ਮਕਬਰਾ ਆਪ ਨੀ ਬਣਾਈਦਾ, ਇਹ ਬਦਸ਼ਗਨੀ ਹੁੰਦੀ ਐ। ਉਦਾਸ ਮਾਈਕਲ ਵਾਪਸ ਤੁਰ ਪਿਆ, ਰੋਮਨਾ ਬਾਰੇ ਮੁਹਾਵਰਾ ਯਾਦ ਆਇਆ – ਰੋਮ ਦੇਖਣ ਗਿਆ ਬੰਦਾ, ਮੂਰਖਤਾ ਵਿਚ ਰੋਮ ਰਹਿੰਦੇ ਬੰਦੇ ਨਾਲੋਂ ਕਿਵੇਂ ਅੱਗੇ ਲੰਘ ਸਕਦਾ ਹੈ?

ਆਉਣ ਤੋਂ ਪਹਿਲਾਂ ਪੋਪ ਨੂੰ ਖਤ ਲਿਖਿਆ – ਅਤਿਅੰਤ ਸਤਿਕਾਰਿਤ ਪਿਤਾ, ਤੁਹਾਡੇ ਹੁਕਮ ਸਦਕਾ ਮੈਨੂੰ ਮਹਿਲ ਵਿਚੋਂ ਬਾਹਰ ਧੱਕ ਦਿੱਤਾ ਗਿਆ, ਇਸ ਕਰਕੇ ਕਦੀ ਮੇਰੀ ਜ਼ਰੂਰਤ ਪਵੇ ਤਾਂ ਮੈਂ ਰੋਮ ਤੋਂ ਬਾਹਰ ਮਿਲਾਂਗਾ।

ਘੋੜੇ ਤੇ ਸਵਾਰ ਹੋ ਕੇ ਫਲੋਰੈਂਸ ਵੱਲ ਚਾਲੇ ਪਾ ਦਿੱਤੇ। ਰਾਤ ਪਈ, ਸਰਾਂ ਵਿਚ ਸੌਂ ਗਿਆ। ਸਵੇਰੇ ਅਗਲੇ ਸਫਰ ਲਈ ਤਿਆਰ ਹੋ ਗਿਆ ਤਾਂ ਘੋੜਿਆਂ ਦੀਆਂ ਟੱਪਾਂ ਦੀ ਆਵਾਜ਼ ਸੁਣੀ। ਪੋਗੀਬੰਸੀ ਪੰਜ ਘੋੜ ਸਵਾਰਾਂ ਸਮੇਤ ਸਾਹਮਣੇ ਦੇਖਿਆ।

– ਕਿਵੇਂ ਪੋਗੀਬੰਸੀ? ਕਿਧਰ ਚੱਲਿਐ?

- ਬਸ ਇਥੇ ਤੇਰੇ ਤੱਕ। ਪੋਪ ਨੂੰ ਪਤਾ ਹੈ ਆਪਾਂ ਮਿੱਤਰ ਹਾਂ, ਮੈਨੂੰ ਕਿਹੈ ਤੈਨੂੰ ਪੇਸ਼ ਕਰਾਂ।
- ਕਿਉਂ? ਮੇਰਾ ਮਤਲਬ ਈ ਨੀ ਪੋਪ ਨਾਲ ਕੋਈ। ਮੈਂ ਨਹੀਂ ਜਾਣ।
- ਗ੍ਰਿਫਤਾਰ ਕਰ ਲਈਏ ਸ੍ਰੀਮਾਨ? ਗਾਰਦ ਨੇ ਪੁੱਛਿਆ।
- ਨਹੀਂ ਪੋਪ ਦਾ ਹੁਕਮ ਹੈ ਸਖਤੀ ਨਹੀਂ ਕਰਨੀ। ਮਾਈਕਲ, ਪੋਪ ਨੂੰ ਤੇਰੀ ਚਿੱਠੀ ਠੀਕ ਨਹੀਂ ਲੱਗੀ, ਬਸ ਖਿਮਾ ਜਾਚਨਾ ਕਰ ਲੈ, ਸਭ ਠੀਕ। ਉਹ ਤੈਨੂੰ ਮਾਫ ਕਰਨ ਦਾ ਇਛੁੱਕ ਹੈ।
- ਦਫਾ ਹੋ ਜਾਉ ਸਾਰੇ ਪੋਪ ਸਣੇ। ਮੈਂ ਨਹੀਂ ਜਾਂਦਾ।

ਉਹ ਵਾਪਸ ਚਲੇ ਗਏ, ਮਾਈਕਲ ਫਲੋਰੈਂਸ ਆ ਪੁੱਜਾ। ਕੁਝ ਦਿਨਾਂ ਬਾਦ ਗਵਰਨਰ ਦਾ ਸੱਦਾ ਮਿਲਿਆ, ਗਿਆ। ਗਵਰਨਰ ਕੋਲ ਪੋਪ ਦਾ ਪੱਤਰ ਆਇਆ ਹੋਇਆ ਸੀ, ਹੁਕਮ ਸੀ ਮਾਈਕਲ ਨੂੰ ਪੇਸ਼ ਕਰੋ। ਮਾਈਕਲ ਨੇ ਕਿਹਾ - ਮੇਰੀ ਬੇਇਜ਼ਤੀ ਹੋਈ ਹੈ ਉਥੇ, ਖਿਮਾ ਮੇਰੇ ਤੋਂ ਪੋਪ ਮੰਗੇਗਾ। ਗਵਰਨਰ ਨੇ ਕਿਹਾ - ਤੈਸ਼ ਵਿਚ ਨਾ ਆ ਮਾਈਕਲ। ਫਲੋਰੈਂਸ ਤੇ ਕਰੋਪੀ ਆ ਸਕਦੀ ਹੈ ਤੇਰੇ ਕਰੋਧ ਕਾਰਨ। ਸ਼ਹਿਰੀਆਂ ਨੂੰ ਇਹ ਖਬਰਾਂ ਪਤਾ ਹਨ। ਮਾਈਕਲ ਗੁੱਸੇ ਵਿਚ ਬਾਹਰ ਆ ਗਿਆ। ਆਪਣੇ ਘਰ ਵਲ ਜਾ ਰਿਹਾ ਸੀ ਤਾਂ ਦੇਖਿਆ ਲੋਕ, ਸਲਾਮ ਕਰਨ ਦੀ ਥਾਂ ਉਸ ਵਲੋਂ ਮੂੰਹ ਮੋੜ ਲੈਂਦੇ ਹਨ। ਦੋ ਹਫਤੇ ਲੰਘ ਗਏ। ਗਵਰਨਰ ਹਾਊਸ ਵਿਚੋਂ ਫਿਰ ਸੱਦਾ ਮਿਲਿਆ। ਗਵਰਨਰ ਨੇ ਦੱਸਿਆ - ਮੈਂ ਪੱਤਰ ਵਿਚ ਤੇਰੀਆਂ ਸਿਫਤਾਂ ਕਰਨ ਪਿਛੋਂ ਲਿਖਿਆ ਸੀ ਕਿ ਫਲੋਰੈਂਸ ਉਸ ਉਪਰ ਜਾਨ ਨਿਛਾਵਰ ਕਰਦਾ ਹੈ, ਉਹ ਵੱਡਾ ਕਲਾਕਾਰ ਹੈ ਜਿਸ ਦਾ ਸਨਮਾਨ ਹੋਣਾ ਜ਼ਰੂਰੀ ਹੈ, ਉਹ ਸਾਡੀ ਸੱਭਿਅਤਾ ਦਾ ਨੁਮਾਇੰਦਾ ਹੈ। ਪੋਪ ਨੇ ਜਵਾਬ ਵਿਚ ਆਹ ਖਤ ਭੇਜਿਆ ਹੈ। ਮਾਈਕਲ ਨੇ ਖਤ ਪੜ੍ਹਨਾ ਸ਼ੁਰੂ ਕਰ ਦਿੱਤਾ।
- ਬੁੱਤ ਤ੍ਰਾਸ਼ ਮਾਈਕਲ ਏਂਜਲੋ ਐਵੇਂ ਨਰਾਜ਼ ਹੋ ਕੇ ਚਲਾ ਗਿਆ ਹੈ। ਅਸੀਂ ਉਸਨੂੰ ਵਾਪਸ ਆ ਕੇ ਮਿਲਣ ਦੇ ਸੁਨੇਹੇ ਭੇਜੇ, ਉਸਨੇ ਮੰਨੇ ਨਹੀਂ, ਸ਼ਾਇਦ ਉਸਨੂੰ ਲਗਦਾ ਹੋਵੇ ਕਿ ਅਸੀਂ ਉਸ ਨਾਲ ਨਰਾਜ਼ ਹਾਂ। ਸਾਨੂੰ ਉਸ ਅੰਦਰਲੀ ਪ੍ਰਤਿਭਾ ਦਾ ਪਤਾ ਹੈ ਤੇ ਅਸੀਂ ਉਸਦੇ ਕਾਇਲ ਹਾਂ। ਉਸ ਨੂੰ ਸਾਡੇ ਕੋਲ ਭੇਜੋ, ਉਸਦਾ ਦਿਲ ਦੁਖਾਉਣ ਦਾ ਇਰਾਦਾ ਨਹੀਂ, ਉਸ ਉਪਰ ਰੂਹਾਨੀ ਬਖਸ਼ਿਸ ਕਰਨ ਦੀ ਮਨਸ਼ਾ ਹੈ। - ਪੋਪ।
ਗਵਰਨਰ ਨੇ ਕਿਹਾ - ਅਜੇ ਵੀ ਤਸੱਲੀ ਨਹੀਂ ਹੋਈ?
- ਨਹੀਂ। ਤੁਰਕੀ ਦੇ ਸੁਲਤਾਨ ਨੇ ਸੱਦਾ ਪੱਤਰ ਭੇਜਿਆ ਹੈ। ਤੁਰਕੀ ਜਾਵਾਂਗਾ। ਮੈਨੂੰ ਇਨ੍ਹਾਂ ਪਾਖੰਡੀਆਂ ਦੀ ਕੋਈ ਪਰਵਾਹ ਨਹੀਂ।
- ਤੈਨੂੰ ਜਾਣਾ ਪਵੇਗਾ ਮਾਈਕਲ।
- ਜੇ ਨਾ ਜਾਵਾਂ?
- ਤੈਨੂੰ ਸਵੋਨਰੋਲਾ ਵਾਂਗ ਛੇਕ ਦਿੱਤਾ ਜਾਏਗਾ। ਤੇਰੇ ਸਾਰੇ ਠੇਕੇ ਰੱਦ।
- ਤੇ ਫਿਰ ਉਸ ਵਾਗੂੰ ਢਾਹੇ ਲਾ ਕੇ ਲਾਸ਼ ਦੇ ਟੋਟੇ ਕਰਕੇ ਅੱਗ ਵਿਚ?
- ਹਾਂ ਇਵੇਂ ਹੁੰਦਾ ਆਇਐ। ਤੂੰ ਫਲੋਰੈਂਸ ਨੂੰ ਸੰਕਟ ਵਿਚ ਨਾ ਪਾ। ਦੁਨੀਆਂ ਉਪਰ ਪੋਪ ਦਾ ਰਾਜ ਹੈ। ਬਾਕੀ ਰਾਜੇ ਤਾਂ ਨਾਂ ਦੇ ਹੀ ਨੇ।

ਗਵਰਨਰ ਨੇ ਮਾਈਕਲ ਦੀ ਉਸਤਤ ਵਿਚ ਪੋਪ ਨੂੰ ਲਿਖਿਆ ਨਵਾਂ ਖਤ ਦਿਖਾਇਆ - ਮਾਈਕਲ ਤੁਹਾਨੂੰ ਮਿਲਣ ਆਏਗਾ ਪੂਜਨੀਕ ਪਿਤਾ। ਪਿਆਰ ਨਾਲ ਇਸ ਮਹਾਨ ਬੰਦੇ ਤੋਂ ਜੋ ਮਰਜ਼ੀ ਕਰਵਾ ਲਓ। ਮਹਾਨਤਾ ਜੇ ਪਿਆਰ ਦੀ ਮੰਗ ਕਰੇ ਤਦ ਉਸ ਵਿਚੋਂ ਕੀ ਗਲਤ?

ਦੁਖੀ ਮਨ ਨਾਲ ਰੋਮ ਵੱਲ ਤੁਰ ਪਿਆ। ਮੁਲਾਕਾਤੀਆਂ ਵਾਲੇ ਹਾਲ ਵਿਚ ਜਾ ਬੈਠਾ। ਵਾਰੀ ਆਈ ਤਾਂ ਰਸਮ ਅਨੁਸਾਰ ਨਜ਼ਦੀਕ ਜਾ ਕੇ ਗੋਡਿਆਂ ਤੇ ਝੁਕਣਾ ਤੇ ਪੋਪ ਦੀ ਮੁੰਦਰੀ ਨੂੰ ਚੁੰਮਣਾ ਹੁੰਦਾ ਹੈ। ਅਜਿਹਾ ਕਰਨ ਦੀ ਥਾਂ ਤੇ ਖਲੋਤਿਆਂ ਕਿਹਾ - ਹੋਲੀ ਫਾਦਰ, ਰੋਮ ਵਿਚ ਤੁਹਾਡੇ ਵੱਲੋਂ ਮੇਰੇ ਨਾਲ ਜੋ ਵਰਤਾਓ ਕੀਤਾ ਗਿਆ ਮੈਨੂੰ ਉਸਦੀ ਉਮੀਦ ਨਹੀਂ ਸੀ।

ਇਕ ਪਾਦਰੀ ਫਟਾਫਟ ਖੜ੍ਹਾ ਹੋ ਕੇ ਕਹਿਣ ਲੱਗਾ - ਹੋਲੀ ਫਾਦਰ, ਕਲਾਕਾਰਾਂ ਵੱਲ ਨਰਮਾਈ ਠੀਕ ਰਹਿੰਦੀ ਹੈ। ਇਨ੍ਹਾਂ ਨੂੰ ਉਚ ਪੱਧਰ ਦੇ ਕਾਇਦਿਆਂ, ਸਲੀਕੇ ਦਾ ਕੋਈ ਪਤਾ ਨਹੀਂ ਹੁੰਦਾ।

ਗੁੱਸੇ ਨਾਲ ਗਰਜਦਿਆਂ ਪੋਪ ਨੇ ਕਿਹਾ - ਕਾਇਦੇ ਤੇ ਸਲੀਕੇ ਦਰਅਸਲ ਤੈਨੂੰ ਸਿੱਖਣੇ ਪੈਣਗੇ। ਜੋ ਇਸਨੇ ਸਿੱਖਿਆ ਹੋਇਐ ਤੂੰ ਸੌ ਜਨਮਾਂ ਵਿਚ ਨਹੀਂ ਸਿੱਖ ਸਕਦਾ। ਮੈਂ ਇਸਨੂੰ ਇਥੇ ਇਸ ਲਈ ਨਹੀਂ ਬੁਲਾਇਆ ਕਿ ਸਲੀਕਾ ਸਿੱਖੇ, ਇਸ ਲਈ ਬੁਲਾਇਆ ਹੈ ਕਿ ਇਸ ਨੂੰ ਮਿਲਣ ਵਿਚ ਸਾਡੀ ਸ਼ਾਨ ਹੈ। ਐਨੇ ਦਿਨ ਕਿਉਂ ਲਾਏ, ਮਾਈਕਲਏਂਜਲੋ? ਅਸੀਂ ਬੇਤਾਬੀ ਨਾਲ ਉਡੀਕਦੇ ਰਹੇ। ਤੁਹਾਡਾ ਸੁਆਗਤ ਹੈ। ਖਜ਼ਾਨਚੀ, ਇਹ ਸਾਡਾ ਮਹਿਮਾਨ ਹੈ, ਖਿਆਲ ਰੱਖੀਂ। ਕੋਈ ਤੋਟ ਨਾ ਰਹੇ।

ਵਾਪਸ ਫਲੋਰੈਂਸ ਆਇਆ ਤਾ ਗਵਰਨਰ ਨੇ ਦੱਸਿਆ - ਮੇਰੇ ਕੋਲ ਤੇਰੇ ਆਉਣ ਤੋਂ ਪਹਿਲਾਂ ਪੋਪ ਦਾ ਖਤ ਆ ਗਿਆ। ਖੁਸ਼ ਐ। ਕਿਸੇ ਨੇ ਦੱਸਿਆ, ਪੋਪ ਆਖਦਾ ਸੀ - ਇੰਨਾ ਜ਼ੋਰ ਪੇਰੂਗੀਆ ਤੇ ਬੋਲੋਨਾ ਰਿਆਸਤਾਂ ਨੂੰ ਜਿੱਤਣ ਵੇਲੇ ਨਹੀਂ ਲੱਗਾ ਸੀ ਜਿੰਨਾ ਇਸ ਬੁੱਤ ਤ੍ਰਾਸ਼ ਨੇ ਲਵਾ ਦਿੱਤਾ।
- ਪਰ ਮੈਨੂੰ ਇਹ ਸਾਰਾ ਤਮਾਸ਼ਾ ਬੇਤੁਕਾ ਲੱਗਾ ਸ੍ਰੀਮਾਨ। ਕੀ ਫਰਕ ਪਿਐ?

– ਫਰਕ? ਇਕ ਬੰਦਾ ਪੋਪ ਦਾ ਹੁਕਮ ਨਾ ਮੰਨੇ ! ਵਾਹ, ਤੈਨੂੰ ਇਨ੍ਹਾਂ ਗੱਲਾਂ ਵਿਚ ਫਰਕ ਦਾ ਪਤਾ ਨਹੀਂ? ਕਿਤੇ ਹਨ੍ਹੇਰੀ ਚੱਲ ਪਵੇ ਤਾਂ ਤੇਰੇ ਇਕੱਲੇ ਕਰਕੇ ਪੋਪ ਦੀ ਗੱਦੀ ਜਾ ਸਕਦੀ ਹੈ। ਪੋਪ ਕਤਲ ਹੋ ਸਕਦੈ, ਤੈਨੂੰ ਸਿਆਸਤ ਦਾ ਕੀ ਪਤਾ। ਤੂੰ ਵੀ ਬਚ ਗਿਆ ਤੇ ਪੋਪ ਵੀ। ਪੋਪ ਖਿਲਾਫ ਨਫਰਤ ਜ਼ੋਰ ਫੜ ਰਹੀ ਹੈ। ਫਲੋਰੈਂਸ਼ ਦਾ ਨਾਗਰਿਕ ਪੋਪ ਦੀ ਬੇਇਜ਼ਤੀ ਕਰ ਦੇਵੇ, ਫਲੋਰੈਂਸ ਉਪਰ ਫੌਜਾਂ ਚੜ੍ਹ ਸਕਦੀਆਂ ਸਨ। ਮੇਰੀ ਨੀਂਦ ਹਰਾਮ ਹੋਈ ਰਹੀ ਕਿੰਨੇ ਹਫਤੇ। ਹੁਣ ਆਪਣੇ ਘਰ ਜਾਹ। ਮੁਕੰਮਲ ਕਰਵਾ ਦਿਤੈ। ਆਰਾਮ ਨਾਲ ਕੰਮ ਕਰ। ਕਿਸੇ ਨੇ ਦਰਵਾਜ਼ਾ ਖੜਕਾਇਆ। ਮਾਈਕਲ ਨੇ ਅਫਸਰ ਅਤੇ ਸਿਪਾਹੀ ਦੇਖੇ। ਪੋਪ ਦੀ ਟਾਸਕ ਫੋਰਸ। – ਹੁਣ ਕੋਈ ਹੋਰ ਇਲਜ਼ਾਮ ਲੱਗਾ? ਮਤਲਬ ਕਿ ਗ੍ਰਿਫਤਾਰੀ? ਅਫਸਰ ਹੱਸ ਪਿਆ – ਤੂੰ ਹਰ ਵਕਤ ਬੇਇਜ਼ਤੀ ਦੀ ਉਮੀਦ ਕਿਉਂ ਕਰਦਾ ਹੁੰਨੈ? ਫੇਰ ਕਿਹਾ – ਪੋਪ ਤੈਨੂੰ ਪਿਆਰ ਕਰਦਾ ਹੈ, ਕਹਿੰਦਾ ਹੁੰਦੈ, ਮੇਰਾ ਗੁਣੀਂ ਪੁੱਤਰ, ਹੈ ਤਾਂ ਵਿਗੜਿਆ ਹੋਇਆ ਪਰ ਚੱਲੋ, ਪਰਿਵਾਰ ਵਿਚ ਕਈ ਤਰ੍ਹਾਂ ਦੇ ਜੀਅ ਹੁੰਦੇ ਨੇ। ਉਸਨੇ ਮੈਨੂੰ ਇਹ ਕਹਿ ਕੇ ਭੇਜਿਆ ਹੈ ਕਿ ਕਿਸੇ ਵੀ ਗੱਲ ਸਕਦਾ ਮਾਈਕਲਏਂਜਲੋ ਦੇ ਦਿਲ ਤੇ ਸੱਟ ਲੱਗੀ ਹੋਵੇ ਤਾਂ ਮੈਂ ਖਿਮਾ ਜਾਚਕ ਹਾਂ। ਮਾਈਕਲ ਨੇ ਕਿਹਾ -ਸ਼ਰੇਆਮ ਬੇਇਜ਼ਤੀ ਕਰਨ ਪਿਛੋਂ ਇਉਂ ਕਿਸੇ ਰਾਹੀਂ ਛੁਪ ਕੇ ਕੀਤੀ ਖਿਮਾ ਜਾਚਨਾ ਦਾ ਕੀ ਅਰਥ? ਅਫਸਰ ਨੇ ਕਿਹਾ – ਦੁਨੀਆਂ ਬਹੁਤ ਛੋਟੀ ਹੈ ਸ੍ਰੀਮਾਨ। ਇਥੇ ਕੋਈ ਗੱਲ ਛੁਪੀ ਨਹੀਂ ਰਹਿੰਦੀ।

ਫਰਾਂਸ ਦੀ ਸਟੇਟ ਨੇ ਪੋਪ ਦੇ ਹੁਕਮ ਨਹੀਂ ਮੰਨੇ। ਪੋਪ ਨੇ ਸਬਕ ਸਿਖਾਉਣ ਲਈ ਫਰਾਂਸ ਉਪਰ ਹਮਲਾ ਕਰ ਦਿੱਤਾ। ਘਮਸਾਨ ਦਾ ਯੁੱਧ ਹੋਇਆ। ਫਰਾਂਸੀਸੀਆਂ ਨੇ ਪੋਪ ਦੀ ਸੈਨਾ ਖਦੇੜ ਦਿੱਤੀ, ਘੋੜੇ, ਅਸਲਾ ਸਭ ਕੁਝ ਲੁਟਾ ਕੇ ਹਾਰਿਆ ਪੋਪ ਵਾਪਸ ਪਰਤਿਆ। ਮਾਈਕਲ ਨੂੰ ਇਸ ਗੱਲ ਦਾ ਕੀ ਸਰੋਕਾਰ? ਉਸਨੂੰ ਦੁੱਖ ਕੇਵਲ ਇਸ ਕਰਕੇ ਹੋਇਆ ਕਿ ਸਵਾ ਸਾਲ ਦੀ ਮਿਹਨਤ ਨਾਲ ਉਸਨੇ ਪੋਪ ਦਾ ਕਾਂਸੀ ਦਾ ਬੁੱਤ ਬਣਾਇਆ ਸੀ, ਉਸਨੂੰ ਢਾਲ ਕੇ ਤੋਪ ਬਣਾਈ ਗਈ, ਤੋਪ ਦਾ ਨਾਂ ਵੀ ਪੋਪ ਦੇ ਨਾਂ ਉਪਰ ਜੂਲੀਅਸ ਰੱਖਿਆ ਗਿਆ।

ਇਸ ਹਾਰ ਦੇ ਸਦਮੇ ਨੂੰ ਬਹੁਤਾ ਸਮਾਂ ਬਰਦਾਸ਼ਤ ਨਾ ਕਰ ਸਕਣ ਸਦਕਾ ਜੂਲੀਅਸ ਦੀ ਮੌਤ ਹੋ ਗਈ। ਨਵੇਂ ਪੋਪ ਲੀਓ ਦਸਵੇਂ ਦੀ ਤਾਜਪੋਸ਼ੀ ਹੋਈ, ਜਸ਼ਨ ਦੌਰਾਨ ਪਾਦਰੀਆਂ ਨੇ ਦਰਸ਼ਕਾਂ ਉਪਰ ਮੁਹਰਾਂ ਦੀ ਬਾਰਸ਼ ਕੀਤੀ। ਤਾਜ਼ਪੋਸ਼ੀ ਪਿਛੋਂ ਵਾਪਸ ਪਰਤਦਿਆਂ ਉਸਨੇ ਆਪਣੇ ਕਰੀਬੀਆਂ ਨੂੰ ਕਿਹਾ – ਬਚਪਨ ਦੇ ਮੁਢਲੇ ਸਾਲਾਂ ਵਿਚ ਮੈਂ ਅਤੇ ਮਾਈਕਲਏਂਜਲੋ ਜਮਾਤੀ ਰਹੇ ਹਾਂ। ਉਸਨੇ ਆਪਣੇ ਸਲਾਹਕਾਰਾਂ ਤੇ ਖਜ਼ਾਨਚੀਆਂ ਨੂੰ ਕਿਹਾ – ਮਾਈਕਲ ਨੂੰ ਮਿਲੋ। ਉਸਨੂੰ ਕਹੋ ਜੋ ਪੇਂਟ ਕਰਨਾ ਚਾਹੁੰਦਾ ਹੈ, ਜਿਥੇ ਕਰਨਾ ਚਾਹੁੰਦਾ ਹੈ ਕਰੇ, ਉਸਨੂੰ ਪੈਸੇ ਅਤੇ ਵਕਤ ਦੀ ਤੰਗੀ ਨਹੀਂ ਹੋਣੀ ਚਾਹੀਦੀ। ਮਾਈਕਲ ਵਧਾਈ ਦੇਣ ਵਾਸਤੇ ਗਿਆ ਤਾਂ ਪੋਪ ਨੇ *ਮਾਸਟਰ ਆਫ ਦਾ ਵਰਲਡ* ਦੀ ਉਪਾਧੀ ਨਾਲ ਸਨਮਾਨਿਤ ਕਰਦਿਆਂ ਕਿਹਾ – ਮੇਰਾ ਪੂਰਵਜ ਜੂਲੀਅਸ ਜੰਗਾਂ ਉਪਰ ਧਨ ਖਰਚਣ ਦਾ ਸ਼ੌਕੀਨ ਸੀ, ਮੈਂ ਯੁੱਧ ਦੇ ਖਿਲਾਫ ਹਾਂ। ਮੈਂ ਆਰਟ ਉਪਰ ਖਰਚ ਕਰਾਂਗਾ। ਖਬਰ ਮਿਲੀ ਕਿ ਫਲੋਰੈਂਸ ਵਿਚ ਲਿਓਨਾਰਦੋ ਅਜੀਬ ਪ੍ਰਯੋਗ ਕਰ ਰਿਹਾ ਹੈ। ਬੁੱਝੇ ਹੋਏ ਪਹਾੜਾਂ ਦੀਆਂ ਖੱਡਾਂ ਅਤੇ ਗੋਲਾਈਆਂ ਨੂੰ ਤ੍ਰਾਸ਼ ਕੇ ਉਹ ਉਤਕਲ ਤੇ ਅਵਤਲ ਲੈਨਜ਼ਾਂ ਦਾ ਪ੍ਰਭਾਵ ਦਿੰਦੀਆਂ ਪੇਂਟਿੰਗਜ਼ ਕਰੇਗਾ। ਉਸਨੇ ਕਿੱਲਾਂ ਦੀ ਥਾਂ ਤੇ ਪੇਚਾਂ ਦੀ ਕਾਢ ਕੱਢੀ ਹੈ ਜੋ ਕਰਾਮਾਤ ਤੋਂ ਘੱਟ ਨਹੀਂ। ਕੱਟੇ ਦਰਖਤ ਦੇ ਤਣੇ ਦੇ ਰੇਸ਼ੇ ਦੇ ਘੇਰੇ ਗਿਣ ਕੇ ਉਹ ਦੱਸ ਸਕਦਾ ਹੈ ਇਸਦੀ ਉਮਰ ਕਿੰਨੇ ਸਾਲ ਹੈ। ਇਹ ਸੁਣ ਕੇ ਮਾਈਕਲ ਆਖਦਾ – ਉਹ ਕਿੰਨਾ ਚੰਗਾ ਪੇਂਟਰ ਹੈ ਪੇਂਟ ਕਰੇ, ਫਜ਼ੂਲ ਚੀਜ਼ਾਂ ਮਗਰ ਆਪਣੀ ਤਾਕਤ ਜ਼ਾਇਆ ਨਾ ਕਰੇ।

ਕੰਟੈਸਿਨਾ ਨੂੰ ਫਲੋਰੈਂਸ ਵਿਚ ਰਹਿਣ ਦੀ ਆਗਿਆ ਮਿਲ ਗਈ ਪਰ ਉਸਦੀ ਸਿਹਤ ਨਿਰੰਤਰ ਵਿਗੜਦੀ ਗਈ। ਉਸਨੇ ਮਾਈਕਲ ਨੂੰ ਮਿਲਣ ਵਾਸਤੇ ਸੱਦਾ ਭੇਜਿਆ। ਸਰਦੀ ਨਹੀਂ ਸੀ, ਤਾਂ ਵੀ ਕੰਬਲ ਵਿਚ ਲਿਪਟੀ ਪਈ ਸੀ, ਕਮਜ਼ੋਰ ਬਾਹਾਂ, ਪੀਲਾ ਚਿਹਰਾ, ਨੇੜੇ ਬੈਠਣ ਦਾ ਇਸ਼ਾਰਾ ਕੀਤਾ, ਮਾਈਕਲ ਨੇ ਕਮਜ਼ੋਰ ਹੱਥ ਆਪਣੇ ਹੱਥ ਵਿਚ ਲੈ ਲਿਆ, ਬੋਲੀ – ਪਹਿਲੀ ਵਾਰ ਬਾਗ ਵਿਚ ਮਿਲੇ ਸਾਂ, ਮੈਂ ਪੁੱਛਿਆ ਸੀ ਏਨਾ ਕੰਮ ਥਕਾਉਂਦਾ ਨਹੀਂ ਮਾਈਕਲ?

– ਮੈਂ ਕਿਹਾ ਸੀ ਨਹੀਂ, ਪੱਥਰ ਮੈਨੂੰ ਸ਼ਕਤੀ ਦਿੰਦਾ ਹੈ।

– ਮੈਂ ਕਿਹਾ ਸੀ ਜਦੋਂ ਤੂੰ ਨੇੜੇ ਹੁੰਨੈ, ਮੈਂ ਤਾਕਤਵਰ ਹੋ ਜਾਨੀ ਆਂ।

– ਮੈਂ ਕਿਹਾ ਸੀ ਤੈਨੂੰ ਨੇੜੇ ਦੇਖ ਕੇ ਮੈਂ ਘਬਰਾ ਜਾਨਾ।

– ਜਦੋਂ ਸਾਰਿਆਂ ਦਾ ਖਿਆਲ ਸੀ ਮੇਰੀ ਉਮਰ ਬਹੁਤੀ ਨਹੀਂ, ਕੇਵਲ ਤੂੰ ਕਿਹਾ ਸੀ ਮੇਰੀ ਲੰਮੀ ਉਮਰ ਹੋਵੇਗੀ, ਮੇਰੇ ਕਈ ਪੁੱਤਰ ਹੋਣਗੇ।

ਮਾਈਕਲ ਨੇ ਉਸਦੀ ਗੱਲ੍ਹ ਥਪਥਪਾਕੇ ਕਿਹਾ – ਮੈਂ ਤੈਨੂੰ ਪਿਆਰ ਕੀਤਾ। ਕੰਟੈਸਿਨਾ।

– ਮੈਂ ਵੀ ਤੈਨੂੰ ਪਿਆਰ ਕਰਦੀ ਰਹੀ ਮਾਈਕਲ। ਮੇਰੇ ਬੱਚੇ ਤੇਰੇ ਦੋਸਤ ਹੋਣਗੇ। ਇਹ ਆਖਣ ਪਿਛੋਂ ਉਸਨੂੰ ਜਬਰਦਸਤ ਖੰਘ ਛਿੜ ਗਈ, ਦੂਜੇ ਪਾਸੇ ਮੂੰਹ ਕਰ ਲਿਆ। ਮਾਈਕਲ ਅਲਵਿਦਾ ਆਖ ਕੇ ਵਾਪਸ ਤੁਰ ਪਿਆ। ਕੁਝ ਦਿਨਾਂ ਬਾਦ ਮੌਤ ਦੀ ਖਬਰ ਮਿਲੀ।

ਨਵੇਂ ਪੋਪ ਨੇ ਟਕਰਾਓ ਦੀ ਸਿਆਸਤ ਨਹੀਂ ਕੀਤੀ। ਮਾਈਕਲ ਦੇ ਪਰਿਵਾਰ ਦੀ ਮਾਇਕ ਮੱਦਦ ਕੀਤੀ। ਮਾਰਟਿਨ ਲੂਥਰ, ਪੋਪ ਨੂੰ ਵੰਗਾਰ ਰਿਹਾ ਸੀ, – ਯਸੂ ਮਸੀਹ ਤੋਂ ਬਿਨਾਂ ਅਸਾਡਾ ਕੋਈ ਧਰਮਗੁਰੂ ਨਹੀਂ ਹੈ। ਦੂਜੇ ਪਾਸੇ ਮੈਕਾਵਲੀ ਆਪਣਾ ਗ੍ਰੰਥ *ਦ ਪ੍ਰਿੰਸ,* ਰਚ ਰਿਹਾ ਸੀ। ਫਲੋਰੈਂਸ ਦੇ ਇਤਿਹਾਸ ਉਪਰ ਉਸਦਾ ਪੜ੍ਹਿਆ ਪੇਪਰ ਸੁਣਨ ਵਾਲਿਆਂ ਵਿਚ ਮਾਈਕਲਏਂਜਲੋ ਵੀ ਸੀ। ਇਨ੍ਹਾਂ ਹੀ ਸਮਿਆਂ ਵਿਚ ਗੁਰੂ ਨਾਨਕ ਦੇਵ ਜੀ ਏਸ਼ੀਆ ਦੇ ਦੌਰੇ ਉਪਰ ਤੁਰੇ ਹੋਏ ਸਨ। ਇਹ ਯੋਰਪ ਅਤੇ ਏਸ਼ੀਆ ਦੇ ਪੁਨਰ-ਜਾਗਰਣ ਦਾ ਕਾਲ ਸੀ।

90 ਸਾਲ ਦੀ ਉਮਰ ਬਿਤਾ ਕੇ ਪਿਤਾ ਸੰਸਾਰ ਛੱਡਣ ਤੋਂ ਪਹਿਲਾਂ ਮਾਈਕਲ ਨੂੰ ਇਹ ਕਹਿ ਕੇ ਗਿਆ – ਮੈਂ ਪਰਿਵਾਰ ਵਿਚ ਏਕਾ ਰੱਖਿਆ। ਹੁਣ ਤੂੰ ਆਪਣੇ ਭਰਾਵਾਂ ਦੀ ਮੱਦਦ ਕਰਦਾ ਰਹੀਂ। ਚਾਰੇ ਨਾਲਾਇਕ ਭਰਾਵਾਂ ਦੀ ਮਦਦ ਉਹ ਕਰਦਾ ਹੀ ਰਿਹਾ, ਆਪਣੇ ਆਪ ਦੀ ਸਾਰ ਤਾਂ ਕਦੀ ਲਈ ਹੀ ਨਹੀਂ। ਜਦੋਂ ਭਰਾਵਾਂ ਨੇ ਕਿਹਾ – ਸਾਡੇ ਤੋਂ ਮਜ਼ਦੂਰੀ ਨਹੀਂ ਕੀਤੀ ਜਾਂਦੀ, ਤਾਂ ਉੱਨ ਦਾ ਸ਼ੋਅ ਰੂਮ ਖਰੀਦ ਕੇ ਦੇ ਦਿੱਤਾ। ਇਸ ਕਾਰੋਬਾਰ ਵਿਚ ਵੀ ਉਹ ਕਾਮਯਾਬ ਨਾ ਹੋਏ। ਮਾਈਕਲ ਖੁਸ਼ ਸੀ, ਪਿਤਾ ਦੀ ਇੱਛਾ ਸੀ ਕਿ ਬੋਨਾਰੋਟੀ ਖਾਨਦਾਨ ਦਾ ਨਾਮ ਉਚਾ ਹੋਵੇ, ਇੱਛਾ ਪੂਰੀ ਹੋਈ।

ਜਦੋਂ ਪੋਪ ਕਲੀਮੈਂਟ ਸੱਤਵੇਂ ਦੀ ਮੌਤ ਹੋਈ ਉਦੋਂ ਫਲੋਰੈਂਸ ਦਾ ਹਾਕਮ ਅਲੈਸਾਂਦਰੋ ਸੀ ਜੋ ਜ਼ਾਲਮ ਅਤੇ ਅੱਯਾਸ਼ ਸੀ। ਦੋਸਤ ਮਾਈਕਲ ਕੋਲ ਗਏ ਤੇ ਕਿਹਾ – ਹਰੇਕ ਪੋਪ ਤੁਹਾਡਾ ਸਤਿਕਾਰ ਕਰਦਾ ਹੈ, ਕਿਸੇ ਤਰ੍ਹਾਂ ਇਸ ਜ਼ਾਲਮ ਹਾਕਮ ਤੋਂ ਨਿਜਾਤ ਮਿਲੇ ਮਾਈਕਲ। ਤੂੰ ਮੱਦਦਗਾਰ ਹੋ। ਮਾਈਕਲ ਨੇ ਕਿਹਾ – ਬਾਦਸ਼ਾਹ ਚਾਰਲਸ ਪੰਜਵੇਂ ਦੀ ਮਦਦ ਬਿਨਾਂ ਕੁਝ ਨਹੀਂ ਹੋ ਸਕਦਾ। ਦੇਖਦੇ ਆਂ, ਨਵਾਂ ਪੋਪ ਪਾਲ ਤੀਜਾ ਉਸਦਾ ਸਤਿਕਾਰ ਕਰਦਾ ਸੀ। ਸ਼ਾਨਦਾਰ ਵਰਦੀਆਂ ਵਿਚ ਦੋ ਗਾਰਡ ਆਏ, ਕਿਹਾ – ਹੋਲੀ ਫਾਦਰ ਤੁਹਾਨੂੰ ਮਿਲਣ ਅਤੇ ਤੁਹਾਡਾ ਕੰਮ ਦੇਖਣ ਆਉਣਗੇ ਮਾਈਕਲ, ਕੱਲ੍ਹ ਸਵੇਰ।

ਪੋਪ ਅਤੇ ਉਸਦੇ ਕਾਰਡੀਨਲ ਆਏ, ਗੋਡਿਆਂ ਭਾਰ ਮੂਸਾ ਦੀ ਪੇਂਟਿੰਗ ਅੱਗੇ ਝੁਕਦਿਆਂ ਪੋਪ ਨੇ ਕਿਹਾ – ਇਕੋ ਪੇਂਟਿੰਗ ਤੁਹਾਨੂੰ ਸਦਾ ਸਜੀਵ ਰਖੇਗੀ ਮਾਈਕਲ, ਇਕੋ ਨਾਲ ਅਮਰ ਹੋ ਗਿਐਂ, ਪਰ ਅਸੀਂ ਆਦਮੀ ਹੋਣ ਕਰਕੇ ਲਾਲਚੀ ਹਾਂ, *ਡੇ ਆਫ ਜੱਜਮੈਂਟ* ਵੀ ਪੂਰੀ ਕਰੋ।

ਤੋਮਾਸੋ ਨਾਮ ਦਾ ਰੋਮਨ ਜੁਆਨ ਤਿੰਨ ਸਾਲ ਪਹਿਲਾਂ ਉਸਨੂੰ ਮਿਲਿਆ ਸੀ, ਉਦੋਂ ਉਸਦੀ ਉਮਰ 22 ਸਾਲ ਦੀ ਸੀ। ਇਹੋ ਜਿਹਾ ਸੁਹਣਾ, ਲੰਮਾ ਤੇ ਸੁਡੌਲ, ਜਿਵੇਂ ਮਾਰਬਲ ਵਿਚੋਂ ਘੜਿਆ ਹੋਵੇ। ਬੁੱਤਤ੍ਰਾਸ਼ੀ ਦਾ ਸ਼ੁਕੀਨ ਸੀ, ਮਾਈਕਲ ਨੂੰ ਉਸਤਾਦ ਧਾਰ ਕੇ ਸਿਖਣ ਆਇਆ ਸੀ। ਮਾਈਕਲ ਨੇ ਕਹਿ ਦਿੱਤਾ ਸੀ – ਹਾਲੇ ਦੋ ਸਾਲ ਰੁਕ ਜਾ। ਮੇਰਾ ਕੰਮ ਏਨੇ ਜ਼ੋਰਾਂ ਤੇ ਹੈ ਕਿ ਮੈਂ ਤੇਰੀ ਸਿਖਲਾਈ ਵਲ ਧਿਆਨ ਨਹੀਂ ਦੇ ਸਕਾਂਗਾ। ਤਿੰਨ ਸਾਲ ਬਾਦ ਹੁਣ 25 ਸਾਲ ਦਾ ਸੀ ਤਾਂ ਹੋਰ ਸੁਹਣਾ ਹੋ ਗਿਆ। ਰੋਮ ਵਿਚੋਂ ਦੋਵੇਂ ਇਕ ਦੂਜੇ ਦੇ ਮੁਰਸ਼ਦ ਤੇ ਮੁਰੀਦ ਹੋ ਗਏ। ਤੋਮਾਸੋ ਨੇ ਆਪਣੇ ਮੁਰਸ਼ਦ ਨੂੰ ਵਰਕਸ਼ਾਪ ਦਿਖਾਈ। ਅੱਧਾ ਦਿਨ ਇਨਕਮ-ਟੈਕਸ ਅਫਸਰ ਵਜੋਂ ਨੌਕਰੀ ਕਰਦਾ ਸੀ, ਅੱਧਾ ਦਿਨ ਬੁੱਤਤ੍ਰਾਸ਼ੀ ਤੇ ਪੇਂਟਿੰਗ। ਉਸ ਦੇ ਕੰਮ ਵਿਚ ਸਫਾਈ ਸੀ, ਸਮਕਾਲੀ ਰਾਜਨੀਤੀ ਦੀ ਵੀ ਉਸਨੂੰ ਸਮਝ ਸੀ।

ਇਕ ਦਿਨ ਤੋਮਾਸੋ ਨੇ ਦੱਸਿਆ – ਬਾਦਸ਼ਾਹ ਚਾਰਲਸ ਪੰਜਵਾਂ ਪੋਪ ਨੂੰ ਮਿਲਣ ਆਏਗਾ। ਪਹਿਲੋਂ ਬੀਬੀ ਵਿਟੋਰੀਆ ਦੀ ਹਵੇਲੀ ਉਤਾਰਾ ਹੋਵੇਗਾ। ਆਪਾਂ ਉਥੇ ਜਾਵਾਂਗੇ।

– ਤੁਸੀਂ ਇਸ ਬੀਬੀ ਨੂੰ ਜਾਣਦੇ ਹੋ?

– ਹਾਂ ਉਸਤਾਦ। ਦੇਰ ਤੋਂ। ਉਸਦਾ ਜਰਨੈਲ ਪਤੀ ਵਿਆਹ ਤੋਂ ਥੋੜ੍ਹੇ ਦਿਨਾ ਬਾਦ ਯੁੱਧ ਲੜਨ ਗਿਆ ਮਾਰਿਆ ਗਿਆ ਸੀ। ਬਸ ਸਾਧਵੀਆਂ ਵਰਗਾ ਜੀਵਨ ਬਿਤਾ ਰਹੀ ਹੈ। ਕਵਿਤਾ ਲਿਖਦੀ ਹੈ। ਤੁਹਾਡਾ ਸਤਿਕਾਰ ਕਰਦੀ ਹੈ। ਮੈਂ ਈ ਉਸਨੂੰ ਸੁਝਾਅ ਦਿੱਤਾ ਸੀ ਕਿ ਬਾਦਸ਼ਾਹ ਦੀ ਵਿਜ਼ਿਟ ਵਕਤ ਮਾਈਕਲਏਂਜਲੋ ਨੂੰ ਸੱਦਾ ਦੇਣਾ ਠੀਕ ਰਹੇਗਾ। ਉਹਨੇ ਖੁਸ਼ ਹੋ ਕੇ ਮੇਰੇ ਰਾਹੀਂ ਇਸ ਐਤਵਾਰ ਤੁਹਾਨੂੰ ਸੱਦਿਆ ਹੈ। ਇਸ ਪਰਿਵਾਰ ਨਾਲ ਬਾਦਸ਼ਾਹ ਦੇ ਪੁਰਾਣੇ ਨਿਘੇ ਪਰਿਵਾਰਕ ਸਬੰਧ ਹਨ। ਇਸ ਮਿਲਾਪ ਰਾਹੀਂ ਆਪਾਂ ਫਲੋਰੈਂਸ ਸ਼ਹਿਰ ਬਾਰੇ ਵੀ ਕੁਝ ਕਰਵਾ ਸਕਾਂਗੇ।

ਮਾਈਕਲ ਹਵੇਲੀ ਵਿਚ ਗਿਆ ਤਾਂ ਅੱਧੀ ਦਰਜਣ ਬੰਦਿਆਂ ਵਿਚ ਬੈਠੀ ਵਿਟੋਰੀਆ ਨੇ ਉੱਠ ਕੇ ਸਵਾਗਤ ਕੀਤਾ। ਪੰਜਾਹ ਕੁ ਸਾਲਾਂ ਦੀ ਇਹ ਔਰਤ ਏਨੀ ਸੁਹਣੀ ਹੋਵੇਗੀ ... ਮਾਈਕਲ ਦੇਖਦਾ ਰਹਿ ਗਿਆ। ਨੀਲੀਆਂ ਅੱਖਾਂ, ਲੰਮੇ ਸੁਨਹਿਰੀ ਵਾਲ, ਤਰਾਸ਼ੇ ਨੈਣ ਨਕਸ਼, ਦੁਪਹਿਰ ਦੇ ਸੂਰਜ ਵਰਗਾ ਚੁੰਧਿਆ ਦੇਣ ਵਾਲਾ ਚਿਹਰਾ।

– ਤੁਸੀਂ ਸਾਡੇ ਪੁਰਾਣੇ ਮਿੱਤਰ ਹੋ ਮਾਈਕਲ, ਤੁਹਾਡੇ ਆਰਟ ਨੇ ਦੇਰ ਪਹਿਲਾਂ ਤੁਹਾਨੂੰ ਇਸ ਘਰ ਦਾ ਮੈਂਬਰ ਬਣਾ ਦਿੱਤਾ ਸੀ।

– ਮੇਰੇ ਆਰਟ ਦੀ ਕਿਸਮਤ ਮੇਰੀ ਕਿਸਮਤ ਨਾਲੋਂ ਚੰਗੀ ਹੈ ਵਿਟੋਰੀਆ।

– ਤੁਹਾਨੂੰ ਸ਼ਾਨਦਾਰ ਕੰਮ ਵਾਸਤੇ ਚੁਣਿਆ ਹੈ ਮਾਈਕਲ।

ਇਸ ਮੁਲਾਕਾਤ ਨੇ ਮਾਈਕਲ ਨੂੰ ਹਿਲਾ ਦਿੱਤਾ, ਉਹ ਵਿਟੋਰੀਆ ਨਾਲ ਇਕੱਲਿਆਂ ਗੱਲ ਕਰਨ ਦਾ ਇਛੁਕ ਸੀ, ਪਰ ਉਹ ਇਕੱਲੀ ਹੁੰਦੀ ਹੀ ਨਹੀਂ ਸੀ। ਕਦੀ ਕਦਾਈਂ ਆਪਣੀਆਂ ਕਵਿਤਾਵਾਂ ਭੇਜ ਦਿੰਦੀ। ਉਨ੍ਹਾ ਕਵਿਤਾਵਾਂ ਵਿਚ ਅਜਿਹੀ ਭਾਵਨਾ ਹੁੰਦੀ ਸੀ ਜਿਵੇਂ ਕੋਈ ਰੂਹ ਪਿੰਜਰੇ ਵਿਚ ਕੈਦ ਹੈ ਪਰ ਕੈਦ ਤੋਂ ਮੁਕਤ ਹੋਣ ਦੀ ਇਛੁਕ ਨਹੀਂ। ਬਾਦ ਵਿਚ ਪਤਾ ਲੱਗਾ ਕਿ ਉੱਨੀ ਸਾਲ ਦੀ ਉਮਰ ਵਿਚ ਇਸਦਾ ਵਿਆਹ ਹੋਇਆ। ਉਸਦਾ ਜਰਨੈਲ ਪਤੀ ਕਿਸੇ ਯੁੱਧ ਵਿਚ ਨਹੀਂ ਮਰਿਆ। ਉਹ ਯੁੱਧ ਦਾ ਬਹਾਨਾ ਘੜ ਕੇ ਸਰਹੱਦ ਤੇ ਚਲਾ ਗਿਆ। ਸਰਹੱਦੋਂ ਪਾਰ ਦੁਸ਼ਮਣ ਨਾਲ ਵੀ ਰਾਬਤਾ ਰੱਖਣ ਲੱਗਾ, ਡਬਲ ਜਸੂਸੀ ਕਰਨ ਲਗਾ ਤਾਂ ਖਾਣੇ ਵਿਚ ਜ਼ਹਿਰ ਦੇ ਕੇ ਮਾਰ ਦਿਤਾ ਗਿਆ ਤੇ ਖਬਰ ਪੁਚਾ ਦਿੱਤੀ ਕਿ ਯੁੱਧ ਲੜਦਿਆਂ ਮਾਰਿਆ ਗਿਆ। ਵਿਟੋਰੀਆ ਦੀ ਸ਼ਾਇਰੀ ਵਾਸਤਵ ਵਿਚ ਪਿਆਰ ਵਿਰੁੱਧ ਨਫਰਤ ਸੀ। ਹੁਣ ਮਾਈਕਲ ਜੋ ਮਰਜ਼ੀ ਸੋਚੇ, ਉਹ ਦੂਜੀ ਵਾਰ ਕਿਸੇ ਮਰਦ ਉਪਰ ਇਤਬਾਰ ਨਹੀਂ ਕਰੇਗੀ। ਇਹੀ ਕਾਰਨ ਸੀ ਕਿ ਚਰਚ ਵਿਚ ਸਾਧਵੀ ਦਾ ਜੀਵਨ ਬਤੀਤ ਕਰ ਰਹੀ ਸੀ। ਇਸ ਵਕਤ ਮਾਈਕਲ ਦੀ ਉਮਰ ਸੱਠ ਸਾਲ ਹੋ ਗਈ ਸੀ।

ਪੋਪ ਪਾਲ ਨੇ ਮਾਈਕਲ ਦੀ ਸੁਰੱਖਿਆ ਵਾਸਤੇ ਫੁਰਮਾਨ ਜਾਰੀ ਕੀਤਾ, – ਮਾਈਕਲਏਂਜਲੋ ਵੈਟੀਕਨ ਦਾ ਬੁੱਤਤ੍ਰਾਸ਼, ਪੇਂਟਰ ਅਤੇ ਇਮਾਰਤਸਾਜ਼ ਹੈ। ਉਸਨੂੰ ਤਾਉਮਰ ਪੋਪ ਵਲੋਂ ਪੈਨਸ਼ਨ ਮਿਲਦੀ ਰਹੇਗੀ। ਪਿਛਲੇ ਪੰਦਰਾਂ ਸਾਲਾਂ ਤੋਂ ਇਹ ਰੁਤਬਾ ਅਨਟੋਨੀਓ ਕੋਲ ਸੀ ਜੋ ਹੁਣ ਖੁੱਸ ਗਿਆ। ਇਥੋਂ ਸਾਜ਼ਸ਼ਾਂ ਦਾ ਦੌਰ ਚੱਲ ਪਿਆ। ਮਾਈਕਲ ਨੂੰ ਧਮਕੀਆਂ ਮਿਲਣ ਲੱਗੀਆਂ।

ਬਾਦਸ਼ਾਹ ਪੋਪ ਨੂੰ ਮਿਲਣ ਆਇਆ, ਪੋਪ ਨੇ ਸ਼ਾਨਦਾਰ ਸਵਾਗਤ ਕੀਤਾ। ਬਾਦਸ਼ਾਹ ਨੇ ਵਿਟੋਰੀਆ ਦੀ ਹਵੇਲੀ ਸੁਨੇਹਾ ਭੇਜਿਆ ਕਿ ਪੋਪ ਦੇ ਮਹਿਲ ਵਿਚ ਆ ਜਾਓ, ਇਥੇ ਮਿਲਾਂਗੇ। ਵਿਟੋਰੀਆ ਮਾਈਕਲਏਂਜਲੋ ਸਮੇਤ ਪੋਪ ਦੇ ਮਹਿਲ ਵਿਚ ਗਈ। ਜਦੋਂ ਵਿਟੋਰੀਆ ਆਈ ਤੇ ਮਾਈਕਲ ਨਾਲ ਵਾਕਫੀ ਕਰਵਾਈ, ਬਾਦਸ਼ਾਹ ਨੇ ਖੜ੍ਹੇ ਹੋ ਕੇ ਸੁਆਗਤ ਕਰਦਿਆਂ ਕਿਹਾ – ਤੁਹਾਡੇ ਹੁਨਰ ਤੋਂ ਵਾਕਫ ਹਾਂ ਮਾਈਕਲ, ਸੰਸਾਰ ਦੇ ਸ਼ਾਨਦਾਰ ਕਲਾਕਾਰ ਨੂੰ ਅੱਜ ਮਿਲਿਆ ਹਾਂ। ਮੈਂ ਕੁਝ ਕਰ ਸਕਦਾ ਹੋਵਾਂ ਤਾਂ ਦੱਸਣਾ। ਮਾਈਕਲ ਨੇ ਕਿਹਾ – ਹਾਂ ਸ੍ਰੀਮਾਨ, ਤੁਹਾਡੇ ਕਰਨ ਵਾਲਾ ਕੰਮ ਹੈ, ਮੇਰੇ ਫਲੋਰੈਂਸ ਨੂੰ ਦੁਸ਼ਟ ਹਾਕਮ ਤੋਂ ਸੁਰਖਰੂ ਕਰੋ।

– ਮੈਂ ਤੁਹਾਡੀ ਵਰਕਸ਼ਾਪ ਵਿਚ ਆਵਾਂਗਾ, ਉਥੇ ਫਲੋਰੈਂਸ ਵਿਚ, ਜਿਸ ਬਾਰੇ ਸੁਣਿਆਂ ਸੀ, ਉਹ ਕੰਮ ਅੱਖੀਂ ਦੇਖਾਂਗਾ। ਜਿਹੜਾ ਚਰਚ ਤੁਸੀਂ ਪੇਂਟਿੰਗਜ਼ ਨਾਲ ਸ਼ਿੰਗਾਰਿਆ, ਤੁਸੀਂ ਤੇ ਲਿਓਨਾਰਦੋ ਦ ਵਿੰਨਸੀ ਨੇ, ਉਸ ਵਿਚ ਆਪਣੀ ਸ਼ਾਹਜ਼ਾਦੀ ਦਾ ਵਿਆਹ ਕਰਾਂਗਾ। ਫਲੋਰੈਂਸ ਦਾ ਹਾਕਮ ਬਾਦਸ਼ਾਹ ਤੋਂ ਡਰਦਾ ਸੀ। ਉਸ ਵਾਸਤੇ ਇਸ ਸ਼ਹਿਰ ਵਿਚ ਬਾਦਸ਼ਾਹ ਦੀ ਦਖਲਅੰਦਾਜ਼ੀ ਖਤਰਨਾਕ ਸੀ। ਸ਼ਾਹਜ਼ਾਦੀ ਦਾ ਵਿਆਹ ਤਾਂ ਹੋਇਆ, ਪਰ ਭਾੜੇ ਦੇ ਬੰਦਿਆਂ ਤੋਂ ਉਸਦਾ ਪਤੀ ਕਤਲ ਕਰਵਾ ਦਿਤਾ। ਮਾਈਕਲ ਨੂੰ ਹੋਰ ਕੁਝ ਕਰਨ ਦੀ ਕੀ ਜ਼ਰੂਰਤ? ਫਲੋਰੈਂਸ ਦਾ ਜ਼ਾਲਮ ਤੋਂ ਛੁਟਕਾਰਾ ਹੋ ਗਿਆ। ਹਾਕਮ ਕਿਧਰੇ ਭੱਜ ਗਿਆ।

ਇਕ ਦਿਨ ਵਿਟੋਰੀਆ ਨੇ ਮਾਈਕਲ ਨੂੰ ਕਿਹਾ – ਚਰਚ ਦੇ ਸੁਧਾਰਵਾਦੀ, ਪੋਪ ਦੇ ਅਤੇ ਤੇਰੇ ਖਿਲਾਫ ਹਨ। ਨਾ ਉਨ੍ਹਾਂ ਨੂੰ ਪੋਪ ਦੀ ਸ਼ਾਨੋ ਸ਼ੌਕਤ ਪਸੰਦ ਹੈ, ਨਾ ਸਿਆਸਤ ਵਿਚ ਉਸਦੀ ਰੁਚੀ। ਉਹ ਤੈਨੂੰ ਵੀ ਕਾਫਰ ਸਮਝਦੇ ਹਨ ਮਾਈਕਲ, ਤੇਰੀਆਂ ਪੇਂਟਿੰਗਜ਼ ਉਨ੍ਹਾਂ ਨੂੰ ਕੰਜਰਖਾਨਾ ਲਗਦੈ। ਜੇ ਕਿਤੇ ਉਹ ਤਾਕਤ ਵਿਚ ਆ ਗਏ, ਤੈਨੂੰ ਲੁਕ ਕੇ ਜਾਨ ਬਚਾਉਣੀ ਪਏਗੀ ਤੇ ਤੇਰੀਆਂ ਸਭ ਕਿਰਤਾਂ ਉਪਰ ਕੂਚੀ ਫੇਰ ਦੇਣਗੇ।

ਵਿਟੋਰੀਆ ਦੀਆਂ ਕਵਿਤਾਵਾਂ ਬਦਲੇ ਮਾਈਕਲ ਆਪਣੀਆਂ ਡ੍ਰਾਇੰਗਜ਼ ਭੇਜ ਦਿੰਦਾ। *ਲਾਸਟ ਜੱਜਮੈਂਟ* ਪੂਰੀ ਹੋਣ ਵਾਲੀ ਸੀ, ਬਿਨਾਂ ਇਤਲਾਹ ਕੀਤਿਆਂ ਪੋਪ ਚਰਚ ਵਿਚ ਆ ਗਿਆ, ਪੇਂਟਿੰਗ ਦੇਖੀ ਤਾਂ ਦੇਖਦਾ ਰਹਿ ਗਿਆ। ਮਾਈਕਲ ਨੂੰ ਅਸੀਸਾਂ ਦਿੱਤੀਆਂ, ਗੋਡਿਆਂ ਤੇ ਝੁਕ ਕੇ ਆਰਟ ਨੂੰ ਸਜਦਾ ਕਰਦਿਆਂ ਕਿਹਾ – ਤੇਰੇ ਕਰਕੇ ਮੈਨੂੰ ਯਾਦ ਕਰਿਆ ਕਰਨਗੇ ਲੋਕ, ਮੈਂ ਤੇਰਾ ਅਹਿਸਾਨਮੰਦ ਹਾਂ ਮਾਈਕਲਏਂਜਲੋ।

ਪਰ ਆਲੋਚਕ ਆਖ ਰਹੇ ਸਨ – ਚਰਚ ਵਿਚ ਆਰਟ ਰਾਹੀਂ ਕੁਕਰਮ ਹੋ ਰਿਹਾ ਹੈ। ਪੁੰਨੀਆਂ ਅਤੇ ਪਾਪੀਆਂ ਵਿਚਕਾਰ ਫਰਕ ਨਹੀਂ ਦਿਸਦਾ। ਨੰਗੇ ਚਿਤਰ ਕਿਉਂ ਬਣਾਏ ਹਨ? ਬੀਗੋ ਨੇ ਪੋਪ ਨੂੰ ਕਿਹਾ – ਉਹ ਨੰਗੇ ਚਿਤਰ ਕਿਉਂ ਹਨ ਹੋਲੀ ਫਾਦਰ? ਪੋਪ ਨੇ ਕਿਹਾ – ਆਪਾਂ ਨੰਗੇ ਜੰਮੇ। ਜਦੋਂ ਰੱਬ ਦੇ ਦਰਬਾਰ ਵਿਚ ਪੇਸ਼ ਹੋਵਾਂਗੇ ਉਦੋਂ ਨੰਗੇ ਜਾਵਾਂਗੇ।

ਬੀਗੋ ਨੇ ਗੁੱਸੇ ਵਿਚ ਕਿਹਾ – ਇਕ ਦਿਨ ਇਨ੍ਹਾਂ ਪੇਂਟਿੰਗਜ਼ ਦਾ ਭੋਗ ਪੈ ਜਾਣੈ।

– ਮੈਂ ਉਸਨੂੰ ਛੇਕ ਦਿਆਂਗਾ ਜਿਸਨੇ ਇਧਰ ਉਂਗਲ ਉਠਾਈ, ਪੋਪ ਨੇ ਕਿਹਾ।

ਬੀਗੋ ਨੇ ਕਿਹਾ – ਦੇਖੋ ਫਾਦਰ ਇਸ ਪੇਂਟਿੰਗ ਵਿਚ ਮਾਈਕਲ ਨੇ ਮੇਰਾ ਮਖੌਲ ਉਡਾਇਆ ਹੈ, ਇਸ ਸੱਪ ਦੇ ਨੈਣ ਨਕਸ਼ ਮੇਰੇ ਵਰਗੇ ਬਣਾ ਦਿਤੇ, ਦੇਖੋ ਇਹ ਕੀ ਕੜ੍ਹੀ ਘੋਲੀ ਹੈ ਇਸ ਨੇ।

ਮਾਈਕਲ ਨੇ ਕਿਹਾ – ਤੈਨੂੰ ਯਾਦ ਤਾਂ ਕਰਨਾ ਹੀ ਸੀ। ਜੇ ਤੈਨੂੰ ਨੰਗਾ ਖੜ੍ਹਾ ਕਰ ਦਿੰਦਾ ਪੇਂਟਿੰਗ ਵਿਚ, ਫੇਰ ਜ਼ਿਆਦਾ ਬੇਇਜ਼ਤੀ ਸੀ। ਮੈਂ ਤਾਂ ਤੇਰੀ ਇੱਜ਼ਤ ਹੀ ਕੀਤੀ ਹੈ।

ਬੀਗੋ ਗੱਜਿਆ – ਹੋਲੀ ਫਾਦਰ, ਇਹਨੂੰ ਕਹੋ ਮੈਨੂੰ ਇਥੋਂ ਹਟਾ ਦੇਵੇ।

ਪੋਪ ਨੇ ਕਿਹਾ – ਨਰਕ ਵਿਚੋ? ਨਰਕ ਵਿਚੋਂ ਤੈਨੂੰ ਕੌਣ ਬਾਹਰ ਕੱਢੇਗਾ? ਤੈਨੂੰ ਇਸਨੇ ਪਿੰਜਰੇ ਵਿਚ ਬੰਦ ਕੀਤਾ ਹੁੰਦਾ, ਮੈਂ ਰਿਹਾ ਕਰਵਾ ਦਿੰਦਾ, ਨਰਕ ਵਿਚੋਂ ਕੌਣ ਕਿਸੇ ਨੂੰ ਕੱਢ ਸਕਿਐ?

ਵਿਟੋਰੀਆ ਦਾ ਸੁਨੇਹਾ ਆਇਆ – ਮਿਲੋ। ਮਾਈਕਲ ਚਲਾ ਗਿਆ। ਦੱਸਿਆ – ਮੈਂ ਚਰਚ ਵਿਚ ਸੁਧਾਰਾਂ ਦੀ ਹਮਾਇਤੀ ਹਾਂ ਮਾਈਕਲ। ਕਾਰਡੀਨਲ ਨੇ ਮੈਨੂੰ ਵੈਟੀਕਨ ਤੋਂ ਬਾਹਰ ਨਿਕਲ ਜਾਣ ਦਾ ਹੁਕਮ ਦਿੱਤੈ।

– ਕਿੱਥੇ ਜਾਓਗੇ ਫੇਰ ਤੁਸੀਂ?

– ਵਿਟਰਬੋ, ਸੰਤ ਕੈਥਰੀਨ ਦੇ ਆਸ਼ਰਮ ਵਿਚ। ਤੇਰੀ *ਲਾਸਟ ਜੱਜਮੈਂਟ* ਦੇਖਣੀ ਸੀ। ਪਤਾ ਨਹੀਂ ਕਦੋਂ ਦੇਖਾਂਗੀ। ਉਦਾਸ ਮਾਈਕਲ ਨੇ ਅਲਵਿਦਾ ਕਹੀ ਤੇ ਵਾਪਸ ਤੁਰ ਪਿਆ।

25 ਦਸੰਬਰ 1541, ਕ੍ਰਿਸਮਿਸ ਦੇ ਦਿਨ ਪੋਪ ਨੇ *ਲਾਸਟ ਜੱਜਮੈਂਟ* ਪਬਲਿਕ ਵਾਸਤੇ ਖੋਲ੍ਹੀ ਤਾਂ ਰੋਮ ਕੰਬ ਗਿਆ। ਪਾਦਰੀਆਂ, ਪੇਂਟਰਾਂ, ਅਫਸਰਾਂ, ਆਮ ਨਾਗਰਿਕਾਂ ਨਾਲ ਹਾਲ ਖਚਾ ਖਚ ਭਰਿਆ ਹੋਇਆ। ਮਾਈਕਲ ਨੇ ਧਿਆਨ ਨਾਲ ਦੇਖਿਆ – ਉਸਦੇ ਦੁਸ਼ਮਣਾਂ ਵਿਚੋਂ ਕੋਈ ਨਹੀਂ ਆਇਆ।

ਵਿਰੋਧੀ ਲਾਮਬੰਦ ਹੋਣ ਲੱਗੇ, ਸੰਤ ਬਰਨਾਰਦਿਨੋ ਨੇ ਪੋਪ ਨੂੰ ਲਿਖਿਆ – ਜਿਥੇ ਚਰਚ ਵਿਚ ਬਾਈਬਲ ਦੇ ਭਜਨਾ ਦਾ ਕੀਰਤਨ ਹੋਵੇ, ਉਥੇ ਅਸ਼ਲੀਲ ਤਸਵੀਰਾਂ ਕਿੰਨੀਆਂ ਸ਼ਰਮਸਾਰ ਕਰਦੀਆਂ ਹਨ।

ਵਿਟੋਰੀਆ ਖਤ ਲਿਖਣੋਂ ਹਟ ਗਈ। ਮਾਈਕਲ ਨੇ ਕਾਰਨ ਪੁੱਛਿਆ, ਪੱਤਰ ਆਇਆ, ਜੇ ਆਪਾਂ ਖਤੋ ਖਿਤਾਬਤ ਬੰਦ ਨਾ ਕੀਤਾ ਤਾਂ ਮੈਨੂੰ ਕੈਥਰੀਨ ਆਸ਼ਰਮ ਵਿਚੋਂ ਤੇ ਤੈਨੂੰ ਰੋਮ ਵਿਚੋਂ ਕੱਢ ਦੇਣਗੇ।

– ਤੂੰ ਪੱਥਰ ਦਿਲ ਹੈਂ ਵਿਟੋਰੀਆ। ਮਾਈਕਲ ਨੇ ਲਿਖਿਆ।

– ਮੈਂ ਹਮਦਰਦ ਹਾਂ ਮਾਈਕਲ। ਤੇਰੇ ਸੁਰੱਖਿਅਤ ਭਵਿੱਖ ਵਾਸਤੇ ਚਿੰਤਾਤੁਰ।

– ਜੀਵਨ ਜ਼ਾਲਮ ਹੈ ਵਿਟੋਰੀਆ, ਪਿਆਰ ਇਕੋ ਸਹਾਰਾ ਹੈ ਬੰਦੇ ਦਾ।

– ਨਹੀਂ, ਮਾਈਕਲ ਪਿਆਰ ਅਤੇ ਜ਼ੁਲਮ ਇਕੋ ਚੀਜ਼ ਦੇ ਦੋ ਨਾਮ ਹਨ। ਮੈਂ ਤੈਨੂੰ ਇਸ ਜ਼ੁਲਮ ਤੋਂ ਬਚਾਇਆ ਹੈ। ਦੇਖ ਰਿਹੈਂ ਕਿੰਨੀ ਛੇਤੀ ਬੁੱਢੀ ਹੋ ਗਈਆਂ? ਇਹੀ ਹਾਲ ਤੇਰਾ ਹੋਣਾ ਸੀ। ਤੂੰ ਬਚੇਂਗਾ, ਤੂੰ ਅਜੇ ਹੋਰ ਕੰਮ ਕਰਨੇ ਹਨ। ਮੈਂ ਕੀ ਕਰਨੈਂ? ਵੈਟੀਕਨ ਤੋਂ ਖਿਮਾ ਮੰਗਣ ਆਈ ਹਾਂ ਕਿ ਸੁਧਾਰਵਾਦੀਆਂ ਨਾਲ ਰਲਣਾ ਮੇਰੀ ਗਲਤੀ ਸੀ।

– ਇਹ ਤੈਨੂੰ ਕੀ ਹੋਇਐ ਵਿਟੋਰੀਆ?

– ਮੈਂ ਮਰਨ ਤੋਂ ਪਹਿਲਾਂ ਅਤੇ ਮੌਤ ਤੋਂ ਬਾਦ ਸ਼ਾਂਤ ਰਹਿਣਾ ਚਾਹੁੰਦੀ ਹਾਂ, ਧਰਮ ਤੋਂ ਬਗਾਵਤ ਕਰਕੇ ਅਜਿਹਾ ਨਹੀਂ ਹੋ ਸਕਦਾ। ਤੇਰੇ ਦਿਲ ਤੇ ਕਦੀ ਬੋਝ ਪਵੇ, ਤੂੰ ਵੀ ਖਿਮਾ ਮੰਗੀ। ਆਦਮਜ਼ਾਤ ਖਿਮਾ ਮੰਗਣ ਲਈ ਪੈਦਾ ਹੋਈ ਹੈ।

– ਮੈਂ ਕੋਈ ਅਲ੍ਹੂਆਂ ਛੋਕਰਾ ਨਹੀਂ ਵਿਟੋਰੀਆ, ਜਿਵੇਂ ਮੈਨੂੰ ਕਿਸੇ ਗੱਲ ਦੀ ਸਮਝ ਨਾ ਹੋਵੇ, ਮੈਂ ਤੇਰੇ ਤੋਂ ਉਮਰ ਅਤੇ ਅਨੁਭਵ ਵਿਚ ਵੱਡਾ ਹਾਂ। ਤੂੰ ਮੈਨੂੰ ਚੰਗੀ ਲੱਗੀ ਸੀ, ਕੋਈ ਕਾਰਨ ਸੀ ਇਸਦਾ। ਮਿਲਾਪ ਨਾਲ ਸਾਡੇ ਦੋਹਾਂ ਦਾ ਮਾਰੂਥਲ ਹਰਾ ਹੋ ਸਕਦਾ ਸੀ।

– ਬਹੁਤ ਪੁਰਾਣੇ ਜ਼ਖਮ ਤੇਰੇ ਬੋਲਾਂ ਨਾਲ ਕੁਝ ਰਾਜ਼ੀ ਹੋਏ ਮਾਈਕਲ। ਚੰਗਾ, ਹੁਣ ਖੁਦਾ ਹਾਫਿਜ਼। ਇਹ ਆਖ ਕੇ ਉਹ ਆਸ਼ਰਮ ਦੀ ਬਿਲਡਿੰਗ ਵੱਲ ਚੱਲ ਪਈ।

ਮਾਈਕਲ ਆਪਣੇ ਜੁਆਨ ਸਾਥੀ ਤੋਮਾਸੋ ਨਾਲ ਨਿਰੰਤਰ ਕੰਮ ਵਿਚ ਜੁਟਿਆ ਰਹਿੰਦਾ। ਕਦਮ ਡਗਮਗਾਉਣ ਲੱਗ ਪਏ ਸਨ ਪਰ ਹੱਥਾਂ ਵਿਚ ਹਥੌੜੀ ਤੇ ਛੈਣੀ ਫੜ ਲੈਂਦਾ ਤਾਂ ਲਗਦਾ ਜੁਆਨ ਹੈ। ਇਕ ਦਿਨ ਪੋਪ ਨੇ ਕਿਹਾ – ਸੰਤ ਪੀਟਰ ਦਾ ਚਰਚ ਵੀ ਤਿਆਰ ਕਰਨੈ ਮਾਈਕਲ। ਮਾਈਕਲ ਹੱਸ ਪਿਆ – ਅਬਰਾਹਮ ਵਾਂਗ ਮੇਰੀ ਉਮਰ 175 ਸਾਲ ਹੁੰਦੀ, ਇਹ ਵੀ ਕਰ ਦਿੰਦਾ। ਦੇਖੋ ਤਾਂ ਸਹੀ ਮੇਰੀ ਉਮਰ।

ਪੋਪ ਨੇ ਕਿਹਾ – ਮੇਰੀ ਉਮਰ 78 ਸਾਲ ਹੈ, ਮੈਂ ਅਜੇ ਠੀਕ ਹਾਂ, ਸੋ 78 ਸਾਲ ਤੱਕ ਤਾਂ ਉਮਰ ਦੀ ਗੱਲ ਨਾ ਕਰੀਂ।

ਇਕ ਦਿਨ ਵਿਟੋਰੀਆ ਨੂੰ ਮਿਲਣ ਗਿਆ, ਕਮਜ਼ੋਰ ਹੋ ਗਈ ਸੀ। ਦੱਸਿਆ – ਬਸ ਹੁਣ ਤਾਂ ਮਾਮੂਲੀ ਕੰਮ ਰਹਿ ਗਿਐ, ਸੰਤ ਪੀਟਰ ਦਾ ਮਕਬਰਾ।

– ਹਾਂ, ਇਹ ਤਾਂ ਮਾਮੂਲੀ ਜਿਹੀ ਪੜਛੱਤੀ ਹੀ ਹੋਵੇਗੀ ਨਾ ਮਾਈਕਲ, ਤਾਂ ਕਿ ਸੰਤ ਦੀ ਕਬਰ ਤੇ ਕਣੀਆਂ ਨਾ ਡਿੱਗਣ।

ਦੋਵੇਂ ਹੱਸ ਪਏ – ਤੈਨੂੰ ਹਸਦੀ ਦੇਖ ਕੇ ਮੈਂ ਖੁਸ਼ ਹਾਂ ਵਿਟੋਰੀਆ।

– ਹਾਂ ਮਾਈਕਲ, ਮੈਂ ਖੁਸ਼ ਹਾਂ ਕਿਉਂਕਿ ਰੱਬ ਨਾਲ ਮਿਲਾਪ ਨੇੜੇ ਆ ਗਿਐ।

– ਤੈਨੂੰ ਮਰਨਾ ਚੰਗਾ ਲਗਦੈ? ਯਾਨੀ ਕਿ ਜਿਹੜੇ ਤੈਨੂੰ ਪਿਆਰ ਕਰਦੇ ਨੇ, ਉਨ੍ਹਾਂ ਨੂੰ ਦੁਖੀ ਕਰਨਾ ਵਧੀਆ ਕੰਮ ਹੈ? ਤੁਸੀਂ ਸਵਾਰਥੀ ਹੋ ਵਿਟੋਰੀਆ। ਵਿਟੋਰੀਆ ਨੇ ਮਾਈਕਲ ਦਾ ਹੱਥ ਆਪਣੇ ਹੱਥ ਵਿਚ ਲੈ ਕੇ ਕਿਹਾ – ਮੈਂ ਕਿਸੇ ਭੁਲੇਖੇ ਵਿਚ ਨਹੀਂ। ਮੈਨੂੰ ਨਹੀਂ ਮਿਲਿਆ ਸੀ, ਤੂੰ ਉਦੋਂ ਵੀ ਸ਼ਾਨਦਾਰ ਸੀ। ਮੈਂ ਨਾ ਰਹੀ, ਤੂੰ ਬਾਦ ਵਿਚ ਵੀ ਸ਼ਾਨਦਾਰ ਰਹੇਂਗਾ। ਮੇਰੀ ਹਾਜ਼ਰੀ ਜਾਂ ਗੈਰਹਾਜ਼ਰੀ ਤੇਰੇ ਵਾਸਤੇ ਬੇਮਾਇਨੇ ਹੈ। ਕੀ ਮੈਂ ਜਾਣਦੀ ਨਹੀਂ ਕਿ ਮਾਰਬਲ ਤੋਂ ਬਿਨਾਂ ਤੈਨੂੰ ਕਿਸੇ ਹੋਰ ਨਾਲ ਇਸ਼ਕ ਨਹੀਂ, ਹੋ ਈ ਨੀਂ ਸਕਦਾ, ਹੋ ਜਾਂਦਾ, ਫੇਰ ਤੂੰ ਮਾਈਕਲਏਂਜਲੋ ਕਿਵੇਂ ਹੁੰਦਾ?

ਹਫਤੇ ਬਾਦ ਵਿਟੋਰੀਆ ਦੀ ਸਿਹਤ ਠੀਕ ਨਾ ਹੋਣ ਦੀ ਖਬਰ ਮਿਲੀ। ਮਿਲਣ ਗਿਆ। ਹਕੀਮ ਨੇ ਦੱਸਿਆ - ਬੇਹੋਸ਼ ਹੈ। ਕੱਲ੍ਹ ਨੂੰ ਸੂਰਜ ਚੜ੍ਹਦਾ ਨਹੀਂ ਦੇਖੇਗੀ। ਅਗਲੇ ਦਿਨ ਦਫਨ ਕਰਨ ਵਾਸਤੇ ਪੁੱਜਾ। ਉਸਦੀ ਲਾਸ਼ ਉਸ ਨਾਲੋਂ ਜਵਾਨ ਲੱਗੀ। ਇਸ ਤਰ੍ਹਾਂ ਦਿਸੀ ਮਾਈਕਲ ਨੂੰ ਜਿਵੇਂ ਪਹਿਲੇ ਦਿਨ ਦਿਸੀ ਸੀ। ਸਬੂਤ ਮਿਲ ਗਿਆ - ਉਸ ਨੂੰ ਜੀਵਨ ਨਾਲੋਂ ਮੌਤ ਵਧੀਕ ਚੰਗੀ ਲਗਦੀ ਸੀ। ਜਿਹੜੀ ਗੱਲ ਮਾਈਕਲ ਨੂੰ ਚੰਗੀ ਨਹੀਂ ਲੱਗੀ, ਉਹ ਇਹ ਕਿ ਰਵਾਇਤ ਅਨੁਸਾਰ ਉਸਨੂੰ ਆਪਣੇ ਪਤੀ ਦੀ ਕਬਰ ਨੇੜੇ ਦਫਨ ਕੀਤਾ ਜਾਏਗਾ .... ਅਗਲੇ ਸੰਸਾਰ ਵਿਚ ....ਸਾਰੇ ਸੰਸਾਰਾਂ ਵਿਚ ਇਕੱਠੇ ਰਹਿਣ। ਮਾਈਕਲ ਦਾ ਦਿਲ ਕੀਤਾ - ਇਸ ਨੂੰ ਮੇਰੀ ਕਬਰ ਨੇੜੇ ਯਾਨੀ ਕਿ ਮੈਨੂੰ ਇਸ ਦੇ ਲਾਗੇ ਦਫਨ ਹੋਣਾ ਚਾਹੀਦਾ ਸੀ ......ਪਰ ਇਹ ਕਿਵੇਂ ਹੋ ਸਕਦਾ ਹੈ?

ਦੂਰ ਦੂਰ ਤੋਂ ਉਸਨੂੰ ਠੇਕੇ ਮਿਲਣ ਲੱਗੇ। ਨਕਸ਼ੇ ਬਣਾ ਕੇ ਆਪਣੇ ਵਿਦਿਆਰਥੀਆਂ ਨੂੰ ਭੇਜ ਦਿੰਦਾ, ਘੋੜੇ ਤੇ ਸਵਾਰ ਹੋ ਕੇ ਦੌਰਾ ਕਰਦਾ। ਸੇਧਾਂ ਦਿੰਦਾ। ਪੇਂਟਿੰਗ ਕਰਦਾ ਥੱਕ ਜਾਂਦਾ ਤਾਂ ਪੱਥਰ ਤ੍ਰਾਸ਼ਦਾ। ਆਪਣੀ ਕਬਰ ਉਪਰ ਫਿਕਸ ਕੀਤੇ ਜਾਣ ਵਾਲਾ ਕਰੱਸ ਘੜਨ ਲੱਗਿਆ। ਇਸ ਉਪਰ ਆਦਮ ਦਾ ਸੁਰਗ ਵਿਚੋਂ ਕੱਢਿਆ ਜਾਣਾ ਉਕਰਨਾ ਸੀ- *ਦ ਫੱਲ* ।

ਸਿਹਤ ਠੀਕ ਨਾ ਰਹਿੰਦੀ, ਤਬੀਅਤ ਠੀਕ ਨਾ ਹੋਣ ਕਾਰਨ ਤਲਖੀ, ਖਿਝ ਸੁਭਾਵਿਕ ਸੀ। ਇਕ ਦਿਨ ਤੋਮਾਸੋ ਨੂੰ ਕਿਹਾ - ਮੈਂ ਇਸ ਤਰ੍ਹਾਂ ਦਾ ਝਗੜਾਲੂ ਇਸ ਕਰਕੇ ਹੋ ਗਿਆਂ ਕਿਉਂਕਿ ਸੱਤਰਿਆ ਬਹੱਤਰਿਆ ਹੋ ਗਿਆਂ? ਤੋਮਾਸੋ ਨੇ ਕਿਹਾ - ਨਹੀਂ, ਤੁਹਾਡਾ ਬਚਪਨ ਦਾ ਦੋਸਤ ਗ੍ਰਾਂਸੀ ਦੱਸਿਆ ਕਰਦਾ, ਤੁਸੀਂ ਬਚਪਨ ਵਿਚ ਵੀ ਇਸੇ ਤਰ੍ਹਾਂ ਦੇ ਸਉ। ਸਾਰੇ ਖੂਬ ਹੱਸੇ। ਮਾਈਕਲ ਨੇ ਗ੍ਰਾਂਸੀ ਨੂੰ ਦੋ ਤਿੰਨ ਗਾਲਾਂ ਦਾ ਪ੍ਰਸ਼ਾਦ ਦਿੱਤਾ।

ਪੋਪ ਪਾਲ ਦੀ ਮੌਤ ਬਾਦ ਕਾਰਡੀਨਲ ਸ੍ਵਨੀ (Cerveni) ਪੋਪ ਪਾਲ ਚੌਥਾ ਚੁਣਿਆ ਗਿਆ। ਉਹ ਬਹੁਤ ਬਦਤਮੀਜ਼ ਬਦਮਿਜਾਜ਼ ਬੰਦਾ ਸੀ। ਅਕਸਰ ਕਿਹਾ ਕਰਦਾ ਸੀ - ਮੈਨੂੰ ਤਾਂ ਖੁਦ ਨਹੀਂ ਪਤਾ ਮੇਰੇ ਵਰਗੇ ਬੰਦੇ ਨੂੰ ਕਿਵੇਂ ਚੁਣ ਲਿਆ। ਇਸ ਦਾ ਮਤਲਬ ਇਹ ਹੋਇਆ ਨਾ ਕਿ ਇਹ ਰੱਬ ਦਾ ਫੈਸਲਾ ਹੈ। ਬੰਦੇ ਤਾਂ ਮੈਨੂੰ ਨਫਰਤ ਕਰਦੇ ਹਨ।

ਇਹ ਉਨ੍ਹਾਂ ਲੋਕਾਂ ਦਾ ਪ੍ਰਤਿਨਿਧ ਸੀ ਜਿਹੜੇ ਆਰਟ ਦੇ ਦੁਸ਼ਮਣ ਸਨ। ਬਹੁਤ ਸਾਰੇ ਲੋਕਾਂ ਨੇ ਮਾਈਕਲ ਨੂੰ ਕਿਹਾ - ਦੌੜ ਜਾਹ, ਵਿਰੋਧੀਆਂ ਨੂੰ ਜਿਉਂਦਿਆਂ ਅੱਗ ਦੇ ਭਾਂਬੜਾਂ ਵਿਚ ਸੁੱਟ ਰਹੇ ਸਨ। ਮਾਈਕਲ ਨਹੀਂ ਮੰਨਿਆਂ, ਤਾਂ ਕੀ? ਜੋ ਕਰਨੈ ਕਰਨ। ਮਾਈਕਲ ਨੂੰ ਪੋਪ ਨੇ ਬੁਲਾਇਆ, ਕਿਹਾ - ਅਫਸੋਸ ਮਾਈਕਲ, ਕੌਂਸਲ ਤੇਰੇ ਕੰਮ ਕਾਜ ਨੂੰ ਕੁਫਰ ਸਮਝ ਕੇ ਮਿਟਾਣਾ ਚਾਹੁੰਦੀ ਹੈ। ਤੇਰੇ ਕੰਮ ਦਾ ਪੂਰਨ ਸਫਾਇਆ।

- ਤੇ ਲਾਸਟ ਜੱਜਮੈਂਟ ਵੀ ਹੋਲੀ ਫਾਦਰ?

- ਹਾਂ, ਉਹ ਵੀ ਕੁਫਰ ਹੈ। ਆਹ ਦੇਖ ਤੇਰੇ ਆਰਟ ਵਿਰੁੱਧ ਖਤਾਂ ਦਾ ਬੰਡਲ। ਸਾਧੂਆਂ ਸੰਤਾਂ ਅਤੇ ਸ਼ਹੀਦਾਂ ਦੇ ਨਜ਼ਦੀਕ ਨੰਗੇ ਚਿਤਰ ਨਹੀਂ ਬਣਾਈਦੇ ਮਾਈਕਲ, ਤੈਨੂੰ ਇੰਨਾ ਕੁ ਵੀ ਪਤਾ ਨਹੀਂ? ਇਹ ਸ਼ੈਤਾਨੀਅਤ ਹੈ।

- ਤਾਂ ਫੇਰ ਸਭ ਕੁਝ ਖਤਮ?

- ਨਹੀਂ ਮਾਈਕਲ। ਕੰਧ ਰਹਿਣ ਦਿਆਂਗੇ। ਪਹਿਲੀਆਂ ਪੇਂਟਿੰਗਜ਼ ਤੇ ਸਫੈਦ ਰੰਗ ਫੇਰ ਦਿਆਂਗੇ। ਉਸ ਉਪਰ ਦੁਬਾਰਾ ਅਕਲਮੰਦੀ ਨਾਲ ਕੁਝ ਚੱਜ ਦਾ ਬਣਾ ਦੇਈਂ। ਗਲਤੀ ਕਿਸੇ ਤੋਂ ਵੀ ਹੋ ਸਕਦੀ ਹੈ। ਜੋ ਹੋਇਆ ਸੋ ਹੋਇਆ। ਤੈਨੂੰ ਸਜ਼ਾ ਵੀ ਹੋ ਸਕਦੀ ਹੈ। ਪਰ ਅਸੀਂ ਤੇਰੀ ਪ੍ਰਤਿਭਾ ਤੋਂ ਵਾਕਫ ਹਾਂ। ਸੋ ਰਹਿਮ ਕਰਦੇ ਹਾਂ।

ਮਾਈਕਲ ਦੇ ਹਮਾਇਤੀਆਂ ਨੇ ਰੋਮਨਾ ਨੂੰ ਸਮਝਾਉਣ ਦੀ ਮੁਹਿੰਮ ਚਲਾ ਦਿੱਤੀ। ਬਹੁਤ ਵੱਡੀ ਗਿਣਤੀ ਮਾਈਕਲ ਦੇ ਆਰਟ ਨੂੰ ਪਿਆਰ ਕਰਨ ਵਾਲੀ ਸੀ। ਕੁਝ ਦਿਨਾਂ ਬਾਦ ਮਾਈਕਲ ਦਾ ਪੇਂਟਰ ਦੋਸਤ ਡੇਨੀ ਆਇਆ, ਬੜੇ ਉਤਸ਼ਾਹ ਵਿਚ, ਖੁਸ਼। ਕਹਿਣ ਲੱਗਾ - ਬਚਾਅ ਹੋ ਗਿਆ ਮਾਈਕਲ। ਪਬਲਿਕ ਦਾ ਦਬਾਅ ਤੇਰੇ ਹੱਕ ਵਿਚ ਬਣ ਗਿਐ। ਨਵਾਂ ਪੋਪ ਇਹ ਗੱਲ ਮੰਨ ਗਿਐ ਕਿ ਬਾਕੀ ਠੀਕ ਹੈ, ਨੰਗੇ ਚਿਤਰਾਂ ਦੇ ਕੱਪੜੇ ਪੁਆ ਦਿਉ। ਲਾਸਟ ਜੱਜਮੈਂਟ ਬਚ ਗਈ ਮਾਈਕਲ।

ਮਾਈਕਲ ਆਪਣੀ ਕੁਰਸੀ ਉਪਰ ਡਿਗ ਪਿਆ, ਕਿਹਾ - ਹੁਣ ਮੈਂ ਪੌੜੀ ਤੇ ਚੜ੍ਹਕੇ ਕੱਪੜੇ ਪਹਿਨਾਣ ਲੱਗ ਜਾਵਾਂ?

- ਨਹੀਂ ਮਾਈਕਲ। ਅਸੀਂ ਤੈਨੂੰ ਕੋਈ ਕਸ਼ਟ ਨਹੀਂ ਦਿਆਂਗੇ। ਕੱਪੜੇ ਪਾਣ ਦਾ ਕੰਮ ਤਾਂ ਮੈਂ ਕਰ ਦਿਆਂਗਾ। ਮੇਰੇ ਕੋਲ ਇਸ ਤਰ੍ਹਾ ਦੇ ਰੰਗ ਨੇ ਜਿਹੜੇ ਲਗਦੈ ਪੱਕੇ ਨੇ ਪਰ ਕੱਚੇ ਨੇ। ਮੈਂ ਕੱਚੇ ਰੰਗਾਂ ਨਾਲ ਕੰਮ ਕਰ ਦਿਆਂਗਾ। ਇਹ ਪੋਪ ਤਾਂ ਚਾਰ ਦਿਨ ਦੇ ਮਹਿਮਾਨ ਹੁੰਦੇ ਨੇ। ਤੇਰਾ ਆਰਟ ਹਜ਼ਾਰਾਂ ਸਾਲਾਂ ਤੱਕ ਰਹੇਗਾ। ਪਬ ਬਚਾਣਾ ਵੀ ਤਾਂ ਹੈ ਈ ਨਾ। ਇਨ੍ਹਾਂ ਦੇ ਲੱਕ ਦੁਆਲੇ ਪਰਨੇ ਬੰਨ੍ਹ ਦਿਆਂਗਾ।

– ਮੈਂ ਸਾਰੀ ਉਮਰ ਆਦਮੀ ਦੀ ਖ਼ੂਬਸੂਰਤੀ ਤਲਾਸ਼ਦਾ ਰਿਹਾ, ਫਿਰ ਪੇਂਟ ਰਾਹੀਂ ਉਤਾਰੀ, ਫਿਰ ਮਾਰਬਲ ਵਿਚ। ਹੁਣ ਫਿਰ ਬਦਸੂਰਤੀ ਬਣ ਗਈ ਹੈ, ਸ਼ਰਮਨਾਕ, ਅਸ਼ਲੀਲ। ਅੰਧਕਾਰ ਵਿਚੋਂ ਮੈਂ ਚਾਨਣ ਵਿਚ ਲੈ ਕੇ ਗਿਆ ਸਾਂ ਮਨੁਖਤਾ ਨੂੰ, ਪਰ ਮਨੁਖਤਾ ਦੁਬਾਰਾ ਅੰਧਕਾਰ ਵਿਚ ਪਰਤਣ ਦੀ ਇਛੁਕ ਹੈ ਇਸ ਦੀ ਮਰਜ਼ੀ।

– ਫਿਕਰ ਨਾ ਕਰ ਮਾਈਕਲ ਪਿਆਰੇ, ਇਸ ਪੋਪ ਦੇ ਮਰਨ ਸਾਰ ਮੇਰੇ ਵਲੋਂ ਲਪੇਟੇ ਪਰਨੇ ਉਡ ਜਾਣਗੇ, ਇਕੋ ਬੁੱਲੇ ਨਾਲ।

82 ਸਾਲ ਦੀ ਉਮਰ ਵਿਚ ਗੁਰਦੇ ਦੀਆਂ ਪਥਰੀਆਂ ਦੇ ਦਰਦ ਨੇ ਆ ਘੇਰਿਆ। ਇਕ ਇਕ ਘੰਟਾ ਡੰਗ ਮਾਰਦਾ ਦਰਦ ਹੁੰਦਾ। ਸੇਂਟ ਪੀਟਰ ਦੇ ਮਕਬਰੇ ਨੂੰ ਉਹ ਉਥੇ ਤੱਕ ਉਸਾਰਨਾ ਚਾਹੁੰਦਾ ਸੀ ਜਿਥੇ ਬਾਦ ਵਿਚ ਕੋਈ ਇਮਾਰਤਸਾਜ਼ ਉਸਦਾ ਬੁਨਿਆਦੀ ਢਾਂਚਾ ਬਦਲ ਨਾ ਸਕੇ। ਉਸ ਉਪਰ ਗੁੰਬਦ ਹੋਏਗਾ। ਅਸਮਾਨ ਦਾ ਗੁੰਬਦ ਧਰਤੀ ਦੀ ਹੱਦ ਨੂੰ ਛੂੰਹਦਾ ਲਗਦਾ ਹੈ ਪਰ ਜਿਵੇਂ ਜਿਵੇਂ ਤੁਸੀਂ ਦੂਰ ਚਲੀ ਜਾਉ, ਹੱਦ ਹੋਰ ਪਰੇ ਹਟਦੀ ਜਾਂਦੀ ਹੈ। ਇਵੇਂ ਸੰਤ ਪੀਟਰ ਦਾ ਗੁੰਬਦ ਹੋਏਗਾ, ਦਰਸ਼ਕ ਪ੍ਰਤੀਤ ਕਰੇਗਾ ਉਹ ਅਨੰਤ ਹੈ, ਉਸਦੀਆਂ ਹੱਦਾਂ ਤੱਕ ਅਪੜਨਾ ਅਸੰਭਵ ਹੈ। ਇਹ 335 ਫੁੱਟ ਉੱਚਾ ਹੋਏਗਾ।

ਆਰਟ ਦਾ ਦੁਸ਼ਮਣ ਪੋਪ ਪਾਲ ਚੌਥਾ ਅਚਾਨਕ ਮਰ ਗਿਆ। ਲੋਕਾਂ ਨੇ ਰੱਬ ਦੇ ਸ਼ੁਕਰਾਨੇ ਦੇ ਜਲੂਸ ਕੱਢੇ। ਉਸਦਾ ਬੁੱਤ ਤੋੜ ਕੇ ਗਲੀਆਂ ਵਿਚ ਸਿਰ ਭਾਰ ਘਸੀਟਿਆ ਤੇ ਦਰਿਆ ਵਿਚ ਸੁੱਟ ਆਏ। ਬਹੁਤ ਸਾਰੇ ਬੰਦੀ, ਜਿਨ੍ਹਾਂ ਨੂੰ ਕਾਫਰ ਐਲਾਨ ਕੇ ਅੱਗ ਵਿਚ ਸਾੜਨਾ ਸੀ, ਰਿਹਾਅ ਕੀਤੇ ਗਏ। ਪੋਪ ਪਾਇਸ ਚੌਥਾ ਚੁਣ ਲਿਆ ਗਿਆ, 62 ਸਾਲ ਦਾ ਇਹ ਸੰਤੁਲਿਤ ਵਿਅਕਤੀ ਕਾਨੂੰਨ-ਸ਼ਾਸਤਰੀ ਸੀ। ਨਿਮਰਤਾ, ਸ਼ਾਂਤੀ ਦਾ ਮਾਹੌਲ ਸਿਰਜਿਆ ਗਿਆ, ਸਾਰੇ ਯੋਰਪ ਵਿਚ ਸ਼ਾਂਤੀ। ਮਾਈਕਲਏਂਜਲੋ ਦੀ ਟੀਮ ਜੋਸ਼ ਵਿਚ ਕਾਰਜਸ਼ੀਲ ਹੋ ਗਈ। ਨਵੇਂ ਮਾਹੌਲ ਵਿਚ ਸਿਰਜਣਾ ਸ਼ਕਤੀ ਪਰਤ ਆਈ।

ਇਕ ਦਿਨ ਖਲੋਤਾ ਕੰਮ ਵਿਚ ਮਗਨ ਸੀ ਕਿ ਅੱਖਾਂ ਅੱਗੇ ਹਨ੍ਹੇਰਾ ਛਾ ਗਿਆ। ਸਹਿਜੇ ਦੇਣੀ ਬੈਠ ਗਿਆ। ਫਿਰ ਲੇਟ ਗਿਆ। ਕਾਰੀਗਰਾਂ ਨੇ ਮੰਜੇ ਤੇ ਲਿਟਾ ਦਿੱਤਾ। ਅੱਖਾਂ ਖੋਲ੍ਹੀਆਂ, ਖੱਬੀ ਬਾਂਹ ਅਤੇ ਖੱਬੀ ਲੱਤ ਸੁੰਨ ਸਨ। ਜਦੋਂ ਉਸਨੇ ਕਿਹਾ ਤਮਾਸੋ ਨੂੰ ਬੁਲਾਓ ਤਾਂ ਜੀਭ ਲੜਖੜਾਈ। ਤਮਾਸੋ ਹਕੀਮ ਸਮੇਤ ਆ ਗਿਆ। ਬਕਬਕੀ ਦਵਾਈ ਪਿਲਾਈ ਤੇ ਕਿਹਾ – ਅਰਾਮ ਕਰੋ, ਅਰਾਮ ਸਭ ਠੀਕ ਕਰ ਦਿਆ ਕਰਦੈ।

– ਆਰਾਮ ਕਰਨ ਨਾਲ ਬੁਢੇਪੇ ਦਾ ਇਲਾਜ ਨਹੀਂ ਹੋਇਆ ਕਰਦਾ ਡਾਕਟਰ।

– ਮੈਂ ਇਥੇ ਰਹਾਂਗਾ ਉਸਤਾਦ, ਜਦੋਂ ਤੱਕ ਸੌਂ ਨਹੀਂ ਜਾਂਦੇ ਇਥੇ ਹਾਂ, ਤਮਾਸੋ ਨੇ ਕਿਹਾ। ਅੱਧੀ ਰਾਤ ਉਸਦੀ ਅੱਖ ਖੁੱਲ੍ਹੀ। ਆਲੇ ਦੁਆਲੇ ਸਭ ਸੁੱਤੇ ਪਏ ਦੇਖੇ। ਉਠਿਆ, ਸਿਰਦਰਦ ਖਤਮ, ਮੋਮਬੱਤੀ ਬਾਲੀ, ਪੱਥਰ ਤ੍ਰਾਸ਼ਣ ਲੱਗਾ, ਸਵੇਰ ਹੁੰਦਿਆਂ ਤਮਾਸੋ ਅੰਦਰ ਆਇਆ ਤਾਂ ਹੱਸ ਪਿਆ – ਓ ਰੱਬਾ, ਮੈਂ ਕਿਸ ਹਾਲਤ ਵਿਚ ਰਾਤੀਂ ਛੱਡ ਕੇ ਗਿਆ ਸੀ, ਮੁੜ ਓਹੀ ਠੱਕ ਠੱਕ ਫੇਰ? ਆਰਾਮ ਨਹੀਂ ਕਰ ਹੁੰਦਾ ਉਸਤਾਦ?

– ਮੇਰੇ ਨੱਕ ਵਾਸਤੇ ਮਾਰਬਲ ਦੀ ਖੁਸ਼ਬੂ, ਮੇਰੇ ਮੱਥੇ ਵਾਸਤੇ ਮਾਰਬਲ ਦੀ ਧੂੜ ਤੇ ਮੇਰੇ ਪੈਰਾਂ ਉਪਰ ਮਾਰਬਲ ਦੀਆਂ ਚਿੱਪਰਾਂ ਦਿਨ ਰਾਤ ਡਿੱਗੀ ਜਾਣ ਤਾਂ ਮੈਂ ਚੈਨ ਵਿਚ ਰਹਾਂ ਤਮਾਸੋ। ਮਾਰਬਲ ਦੀ ਛੁਹ ਨਾ ਹੋਵੇ ਤਾਂ ਮੇਰਾ ਦਮ ਘੁਟਣ ਲਗਦੈ।

– ਪਰ ਹਕੀਮ ਕਹਿ ਕੇ ਗਿਐ ਆਰਾਮ ਜ਼ਰੂਰੀ ਹੈ।

– ਅਗਲੇ ਜਹਾਨ ਵਿਚ ਆਰਾਮ ਹੀ ਆਰਾਮ ਹੈ ਤਮਾਸੋ।

ਸਾਰਾ ਦਿਨ ਕੰਮ ਕਰਦੇ ਰਹੇ। ਸ਼ਾਮ ਦਾ ਖਾਣਾ ਖਾ ਕੇ ਸੌਂ ਗਏ। ਉਸਨੂੰ ਨੀਂਦ ਨਾ ਆਈ। ਆਪਣਾ ਕਰੱਸ ਮੁਕੰਮਲ ਕਰ ਚੁੱਕਾ ਸੀ, ਹੁਣ ਆਪਣਾ ਬੁੱਤ ਮੁਕੰਮਲ ਕਰਨਾ ਸੀ। ਛਿਲਤਰਾਂ ਉਡਦੀਆਂ ਰਹੀਆਂ। ਆਖਰ ਮੰਜੀ ਤੇ ਡਿੱਗ ਪਿਆ। ਜਦੋਂ ਅੱਖਾਂ ਖੋਲ੍ਹੀਆਂ, ਕਮਰਾ ਕਾਰੀਗਰ ਦੋਸਤਾਂ ਨਾਲ ਭਰਿਆ ਹੋਇਆ ਸੀ। ਦਰਸ਼ਕ ਮਾਈਕਲ ਦਾ ਬੁੱਤ ਦੇਖ ਰਹੇ ਸਨ, ਮਾਈਕਲ ਸੋਚ ਰਿਹਾ ਸੀ – ਆਦਮੀ ਗੁਜ਼ਰ ਜਾਂਦਾ ਹੈ ਉਸਦਾ ਕੰਮ ਉਸਨੂੰ ਜਿਉਂਦਾ ਰੱਖਦਾ ਹੈ।

ਉਸਦਾ ਦਿਲ ਕੀਤਾ ਘੋੜੇ ਤੇ ਸਵਾਰ ਹੋ ਕੇ ਆਪਣੀਆਂ ਕਿਰਤਾਂ ਨੂੰ ਆਖਰੀ ਵਾਰ ਦੇਖ ਆਵੇ। ਯਤਨ ਕੀਤਾ, ਘੋੜੇ ਤੇ ਚੜ੍ਹਿਆ ਨਾ ਗਿਆ। ਇਕ ਇਕ ਕਰਕੇ ਲੋਕ ਮਿਲਣ ਆਉਣ ਲੱਗੇ, ਜਿਨ੍ਹਾਂ ਨੂੰ ਮਿਲਣ ਦੀ ਆਗਿਆ ਨਾ ਮਿਲੀ ਉਹ ਗੁਲਦਸਤੇ, ਗਿਫਟਾਂ ਰੱਖ ਜਾਂਦੇ। ਮਾਈਕਲ ਬੁੜਬੁੜਾਇਆ – ਮੇਰਾ ਪਿਤਾ 90ਵਾਂ ਜਨਮ ਦਿਨ ਮਨਾ ਕੇ ਵਿਦਾ ਹੋਇਆ, ਉਸ ਹਿਸਾਬ ਮੇਰੇ ਅਜੇ ਇਕ ਸਾਲ ਦੋ ਹਫਤੇ ਬਾਕੀ ਪਏ ਨੇ। ਕਾਹਲੀ ਕਿਉਂ?

ਤਮਾਸੋ ਨੇ ਪੁਛਿਆ – ਘੋੜੇ ਤੇ ਨਹੀਂ ਚੜ੍ਹਿਆ ਗਿਆ ਤਾਂ ਕੀ? ਰੱਥ ਵਿਚ ਬਿਠਾ ਕੇ ਰਾਊਂਡ ਲਵਾ ਦਈਏ?

ਮਾਈਕਲ ਨੇ ਕਿਹਾ – ਜੀਵਨ ਭਾਗਾਂ ਵਾਲਾ ਰਿਹਾ, ਰੱਬ ਨੇ ਮੇਰਾ ਕੰਮ ਰੁਕਣ ਨਹੀਂ ਦਿੱਤਾ। ਮੈਂ ਮਾਰਬਲ ਨੂੰ ਪਿਆਰ ਕੀਤਾ, ਪੇਂਟ ਨੂੰ ਪਿਆਰ ਕੀਤਾ। ਇਮਾਰਤਸਾਜ਼ੀ ਅਤੇ ਸ਼ਾਇਰੀ ਨੂੰ ਪਿਆਰ ਕੀਤਾ। ਪਰਿਵਾਰ, ਦੋਸਤਾਂ ਅਤੇ ਰੱਬ ਨੂੰ ਪਿਆਰ ਕੀਤਾ। ਸੁਰਗ ਅਤੇ ਨਰਕ ਨੂੰ ਇੰਨਾ ਪਿਆਰ ਕੀਤਾ ਕਿ ਪੱਥਰਾਂ

ਵਿਚ, ਰੰਗਾਂ ਵਿਚ, ਦੋਵੇਂ ਧਰਤੀ ਤੇ ਉਤਾਰ ਦਿੱਤੇ। ਮੈਂ ਜੀਵਨ ਨੂੰ ਇੰਨਾ ਪਿਆਰ ਕੀਤਾ ਫਿਰ ਮੌਤ ਨੂੰ ਪਿਆਰ ਕਿਵੇਂ ਨਾ ਕਰਾਂ? ਮੇਰਾ ਪਹਿਲਾ ਸਰਪਰਸਤ ਫਲੋਰੈਂਸ ਦਾ ਲੋਰੈਂਜ਼ੋ ਸੰਤੁਸਟ ਹੈ ਕਿ ਉਸਨੇ ਮੇਰੇ ਤੋਂ ਜੋ ਉਮੀਦ ਰੱਖੀ, ਖਰਾ ਉਤਰਿਆਂ ਹਾਂ, ਮਾਰੂ ਸ਼ਕਤੀਆਂ ਤਬਾਹ ਹੋਈਆਂ, ਸਿਰਜਣ ਸ਼ਕਤੀਆਂ ਵਿਜਈ ਹੋਈਆਂ। ਤਮਾਸੋ ਮੈਨੂੰ ਮੇਰੇ ਪਰਿਵਾਰ ਨਾਲ ਸਾਂਤਾ ਕਰੋਚੇ ਵਿਚ ਦਫਨ ਕਰਨਾ।

– ਪਰ ਪੋਪ ਨੇ ਚਾਹਿਆ ਹੈ ਤੁਹਾਡੇ ਆਪਣੇ ਪਿਆਰੇ ਸੰਤ ਪੀਟਰ ਵਿਚ?

– ਨਹੀਂ ਤੋਮਾਸੋ, ਆਰਾਮ ਤਾਂ ਬੰਦਾ ਆਪਣੇ ਪਰਿਵਾਰ ਵਿਚ ਹੀ ਕਰੇਗਾ ਨਾ। ਮੈਨੂੰ ਫਲੋਰੈਂਸ ਵਿਚ ਦਫਨ ਕਰਿਓ। ਠੀਕ ਹੈ ਤਮਾਸੋ?

– ਠੀਕ ਹੈ। ਅੰਤਮ ਇੱਛਾ ਉਸਤਾਦ? ਵਸੀਅਤ?

– ਵਸੀਅਤ? ਰੂਹ ਰੱਬ ਦੇ ਨਾਮ, ਜਿਸਮ ਧਰਤੀ ਦੇ ਨਾਮ ਤੇ ਮੇਰੀਆਂ ਕਿਰਤਾਂ ਸੰਸਾਰ ਦੇ ਨਾਮ। ਚੰਗਾ ਤੱਮਾਸੋ, ਸ਼ੁਕਰਾਨਾ। ਥੱਕ ਗਿਆ ਹਾਂ। ਹੁਣ ਆਰਾਮ ਕਰਨ ਦੇਹ।

ਤੋਮਾਸੋ ਨੇ ਮੱਥੇ ਨੂੰ ਚੁੰਮਿਆ। ਆਪਣੇ ਆਪ ਉਪਰ ਜਬਰਦਸਤ ਕਾਬੂ ਪਾਈ ਰੱਖਿਆ। ਅੱਖਾਂ ਖਾਲੀ ਸਨ ਬੇਸ਼ੱਕ, ਪਰ ਖੁੱਲ੍ਹੀਆਂ ਸਨ। ਬਚਪਨ ਤੋਂ ਲੈ ਕੇ ਹੁਣ ਤੱਕ ਦੇ ਸਾਰੇ ਦ੍ਰਿਸ਼ ਅੱਖਾਂ ਅੱਗੇ ਘੁੰਮ ਗਏ ... ਪਿਤਾ ਦੀਆਂ, ਉਸਤਾਦਾਂ ਦੀਆਂ ਝਿੜਕਾਂ, ਕਲਾਕਾਰਾਂ ਦੀ ਈਰਖਾ ਦੇ ਨਾਲ ਨਾਲ ਮਿਹਰਬਾਨ ਲੋਰੈਂਜ਼ੋ, ਕੰਟੈਸਿਨਾ, ਚੰਗੇ ਮਾੜੇ ਹੁਕਮਰਾਨ, ਚੰਗੇ ਮਾੜੇ ਪੋਪ, ਵਿਟੋਰੀਆ .....ਅਖੀਰ ਸੰਤ ਪੀਟਰ। ਸੰਤ ਪੀਟਰ ਦਾ ਧਿਆਨ ਆਉਂਦਿਆਂ ਉਸਨੇ ਆਖਰੀ ਸਾਹ ਲਿਆ, ਸੰਸਾਰ ਤੋਂ ਆਰਾਮ ਨਾਲ ਰੁਖਸਤ ਹੋਇਆ।

ਏ.ਸਟੋਕਸ ਦੀ ਕਿਤਾਬ *ਮਾਈਕਲਐਂਜਲੋ, ਏ ਸਟੱਡੀ ਇਨ ਦੀ ਨੇਚਰ ਆਫ਼ ਆਰਟ* ਰੁਟਲਿਜ ਨੇ ਲੰਡਨ ਤੋਂ 1955 ਵਿਚ ਛਾਪੀ, ਅਸੀਂ ਇਸ ਦੀ 2002 ਵਾਲੀ ਐਡੀਸ਼ਨ ਦਾ ਸਹਾਰਾ ਲਿਆ। ਇਹ ਕਿਤਾਬ ਮੁੱਲਵਾਨ ਹੈ ਕਿਉਂਕਿ ਸਟੋਕਸ ਨੇ ਨਾ ਕੇਵਲ ਮਾਈਕਲ ਦੀ ਬੁਤਤ੍ਰਾਸ਼ੀ ਅਤੇ ਪੇਂਟਿੰਗ ਦਾ ਮੁੱਲਾਂਕਣ ਕਲਾ ਦੇ ਦ੍ਰਿਸ਼ਟੀਕੋਣ ਤੋਂ ਕੀਤਾ ਸਗੋਂ ਮਾਈਕਲ ਦੀ ਕਾਵਿਕਲਾ ਦਾ ਵਿਸਥਾਰ ਵੀ ਦਿਤਾ ਹੈ। ਮਿਹਨਤ ਉਪਰ ਕਿੰਤੂ ਪ੍ਰੰਤੂ ਨਹੀਂ ਪਰ ਪੱਛਮ ਦਾ ਦਿਮਾਗ ਸਹੀ ਦਿਸ਼ਾ ਵੱਲ ਜਾਣ ਦੀ ਥਾਂ ਕਾਮ ਵਾਸਨਾ ਵੱਲ ਦੌੜਦਾ ਹੈ, ਇਸ ਕਿਤਾਬ ਵਿਚ ਵੀ ਪ੍ਰਤੱਖ ਹੈ। ਮਾਈਕਲ ਆਪਣੀ ਕਵਿਤਾ ਦੇ ਇਕ ਬੰਦ ਵਿਚ ਆਖਦਾ ਹੈ– *ਖੰਭ ਹੁੰਦੇ ਤਾਂ ਫੈਲਾਅ ਕੇ ਉਡਦਾ, ਤੇਰੇ ਤੱਕ ਅੱਪੜ ਜਾਂਦਾ, ਅਫਸੋਸ ਅਜਿਹਾ ਨਹੀਂ ਹੈ।* ਸਟੋਕਸ ਇਸਦੇ ਅਰਥ ਕਰਦਾ ਹੈ ਕਿ ਇਹ ਬੁੱਢੇ ਮਾਈਕਲ ਦੀ ਕਾਮੁਕ ਨਿਰਬਲਤਾ ਦਾ ਸਬੂਤ ਹੈ। ਖੰਭਾਂ ਦੇ ਫੈਲਾਅ ਤੋਂ ਭਾਵ ਲਿੰਗ ਦੀ ਯੋਗਤਾ ਵਲ ਸੰਕੇਤ ਹੈ। ਸਾਡਾ ਆਮ ਪਾਠਕ ਸਦੀਆਂ ਤੋਂ ਲੋਕ ਗੀਤਾਂ ਵਿਚ ਖੰਭਾਂ ਦਾ ਜ਼ਿਕਰ ਸੁਣਦਾ ਆਇਆ ਹੈ, ਗੁਰਬਾਣੀ ਦੇ ਵਾਕ ਹਨ:

ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲ ।
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲ। (ਮ: 5)

ਇਵੇਂ ਹੀ ਸਟੋਕਸ ਇਕ ਕਵਿਤਾ ਦਾ ਪਾਠ ਦਿੰਦਾ ਹੈ–

*ਮੈਂ ਸੁੱਕੀ ਲੱਕੜ ਸਾਂ।*
*ਤੇਰੇ ਨਾਲ ਮਿਲਾਪ ਸਦਕਾ ਹਰਾ ਭਰਾ ਹੋ ਗਿਆ।*

ਇਸ ਵਿਚ ਵੀ ਉਸ ਨੂੰ ਕਾਮ–ਵਾਸਨਾ ਦਿਸਦੀ ਹੈ। ਸੁੱਕੀ ਲੱਕੜ, ਉਸ ਵਿਚ ਜਾਨ, ਯਾਨੀ ਕਿ ਕਾਮ। ਪੰਜਾਬੀ ਸਰੋਤਾ ਪੂਰਨ ਭਗਤ ਦਾ ਕਿੱਸਾ ਨਿਰੰਤਰ ਸੁਣਦਾ ਆਇਆ ਹੈ। ਪੂਰਨ ਭਗਤ ਦੇ ਸਿਆਲਕੋਟ ਵਿਚ ਆਉਣ ਦੀ ਖਬਰ ਸੁਣੀ ਤਾਂ ਮਾਂ ਇੱਛਰਾਂ ਦੇ ਸੁੱਕੇ ਬਾਗ ਹਰੇ ਹੋ ਗਏ। ਇਥੇ ਅਵਚੇਤਨ ਵਿਚ ਵੀ ਕਿਧਰੇ ਕਾਮ ਦੀ ਭਾਵਨਾ ਪੈਦਾ ਨਹੀਂ ਹੁੰਦੀ। ਲੂਣਾ, ਕਾਮ ਦਾ ਚਿੰਨ੍ਹ ਹੋਣ ਕਰਕੇ ਪੰਜਾਬੀ ਮਨ ਨੂੰ ਪਸੰਦ ਨਹੀਂ। ਪੱਛਮੀ ਦਿਮਾਗ ਇਕੋ ਦਿਸ਼ਾ ਵੱਲ ਸੇਧਿਆ ਹੋਇਆ ਹੈ ਜਿਸ ਵਿਚ ਸਟੋਕਸ ਲਗਾਤਾਰ ਉਲਝ ਰਿਹਾ ਹੈ।

ਮਾਈਕਲ 6 ਸਾਲ ਦਾ ਸੀ ਜਦੋਂ ਉਸਦੀ ਮਾਂ 1481 ਵਿਚ ਗੁਜ਼ਰ ਗਈ। ਸ਼ਾਗਿਰਦ ਕੰਡਿਵੀ (Condivi) ਨੇ ਮਾਈਕਲ ਦੇ ਜਿਉਂਦਿਆਂ ਉਸ ਦੀ ਜੀਵਨੀ 1553 ਵਿਚ ਛਪਵਾ ਦਿਤੀ ਸੀ ਜਿਸ ਵਿਚ ਲਿਖਦਾ ਹੈ– ਮਾਈਕਲ ਦੱਸਿਆ ਕਰਦਾ ਸੀ ਕਿ ਸੇਤੀਆਨੋ ਆਬਾਦੀ ਵਿਚ ਮੇਰੀ ਪਰਿਵਰਸ਼ ਜਿਸ ਔਰਤ ਨੇ ਮਾਂ ਦੀ ਮੌਤ ਬਾਦ ਕੀਤੀ, ਉਹ ਬੁੱਤਤ੍ਰਾਸ਼ ਦੀ ਧੀ ਅਤੇ ਬੁਤਤ੍ਰਾਸ਼ ਦੀ ਪਤਨੀ ਸੀ। ਉਸ ਦਾ ਦੁੱਧ ਚੁੰਘਿਆ, ਉਸਦੇ ਹੱਥ ਦਾ ਪਕਾਇਆ ਖਾਣਾ ਖਾਧਾ, ਇਸ ਕਰਕੇ ਮੇਰੀਆਂ ਰਗਾਂ ਵਿਚ ਛੈਣੀ ਹਥੌੜੇ ਦੀਆਂ ਅਵਾਜਾਂ ਦਾ ਤੁਰਨਾ ਫਿਰਨਾ ਕੋਈ. ਅਲੋਕਾਰ ਗੱਲ ਨਹੀਂ।

ਮਾਈਕਲ ਨੇ 73 ਸਾਲ ਦੀ ਉਮਰ ਵਿਚ ਆਪਣੇ ਭਤੀਜੇ ਨੂੰ ਖ਼ਤ ਲਿਖਿਆ– ਆਪਣੇ ਪਿੰਡ ਦੇ ਪਾਦਰੀ ਨੂੰ ਆਖੀਂ ਕਿ ਸਿਰਨਾਵੇਂ ਉਪਰ ਮੇਰਾ ਨਾਮ ਮਾਈਕਲਐਂਜਲੋ ਬੁੱਤਘਾੜਾ ਨਾ ਲਿਖਿਆ ਕਰੇ। ਮੇਰਾ ਨਾਮ ਮਾਈਕਲਐਂਜਲੋ ਬੂਨਾਰੋਟੀ ਹੈ। (ਬੂਨਾਰੋਟੀ ਉਸਦਾ ਖਾਨਦਾਨ ਸੀ, ਜਿਵੇਂ ਕੋਈ ਕਹੇ ਮੈਂ ਸੰਧਾਵਾਲੀਆ ਹਾਂ, ਮੈਂ ਸੱਯਦ ਹਾਂ, ਆਦਿਕ...।) ਨਾਲੇ ਉਹਨੂੰ ਕਹੀਂ ਮੈਂ ਭਾੜੇ ਦੇ ਕੰਮ ਨਹੀਂ ਕਰਦਾ, ਤਿੰਨ ਪੋਪਾਂ ਨਾਲ

ਇਸ ਕਰਕੇ ਕੰਮ ਕੀਤਾ ਕਿਉਂਕਿ ਲਿਹਾਜ ਸੀ। ਮੈਂ ਉਸ ਵਾਸਤੇ ਕੋਈ ਕੰਮ ਨਹੀਂ ਕਰਨਾ। ਮੈਂ ਆਪਣੇ ਖਾਨਦਾਨ ਦੀ ਗੁਆਚੀ ਸ਼ਾਨ ਬਹਾਲ ਕਰਾਂਗਾ।

ਉਸਨੇ ਆਪਣੇ ਭਰਾ ਨੂੰ ਲਿਖਿਆ, "ਪਤਾ ਲੱਗੈ ਤੂੰ ਰੋਮ ਵਿਚ ਜਾਕੇ ਬੜੀ ਫਜ਼ੂਲ ਖਰਚੀ ਕੀਤੀ। ਤੇਰੀ ਕਮਾਈ ਤਾਂ ਹੈ ਨਹੀਂ, ਫੇਰ ਇਹ ਸ਼ੇਖੀਖੋਰ ਵਰਤਾਉ ਕਿਸ ਵਾਸਤੇ? ਮੇਰੇ ਸਿਰ ਤੇ? ਤੈਨੂੰ ਇਸ ਗੱਲ ਦਾ ਪਤਾ ਨਹੀਂ ਮੈਂ ਕਿਸ ਹਾਲਤ ਵਿਚ ਰਹਿ ਕੇ ਤੁਹਾਨੂੰ ਪੈਸੇ ਭੇਜਦਾਂ? ਉਸਦੇ ਭਤੀਜੇ ਨੇ ਇਕ ਵਾਰ ਲਿਖ ਦਿਤਾ ਕਿ ਜਿੰਨੇ ਪੈਸੇ ਤੂੰ ਭੇਜਦਾ ਹੈਂ, ਸਾਡਾ ਉਸ ਨਾਲ ਗੁਜ਼ਾਰਾ ਨਹੀਂ ਚਲਦਾ। ਮਾਈਕਲ ਨੇ ਉਤਰ ਦਿੱਤਾ- ਤੈਨੂੰ ਇਥੇ ਭੱਜ ਕੇ ਪੈਸੇ ਮੰਗਣ ਰੋਮ ਆਉਣ ਦੀ ਕੀ ਲੋੜ ਸੀ? ਆ ਕੇ ਦੇਖ ਲਈ ਨਾ ਮੇਰੀ ਹਾਲਤ? ਮੇਰੇ ਕੋਲ ਪੈਸੇ ਹੋਣ ਵੀ, ਤੇ ਮੈਂ ਤੈਨੂੰ ਦੇਣੇ ਚਾਹਾਂ, ਜੇ ਅਣਖ ਹੈ, ਤੈਨੂੰ ਨਹੀਂ ਲੈਣੇ ਚਾਹੀਦੇ। ਪਰ ਤੂੰ ਹੈਂ ਈ ਘੁਣ। ਮੇਰੀ ਹਾਲਤ ਦੇਖ ਕੇ ਤੈਨੂੰ ਚਾਹੀਦਾ ਸੀ ਆਖਦਾ- ਚਾਚਾ ਆਪ ਰੱਜਵੀਂ ਰੋਟੀ ਖਾ, ਪਹਿਨ, ਅਸੀਂ ਆਪਣਾ ਗੁਜਾਰਾ ਆਪ ਤੋਰਾਂਗੇ, ਬਥੇਰਾ ਲੈ ਲਿਆ ਤੁਹਾਥੋਂ। ਪਿੰਡ ਮੇਰੇ ਹਿੱਸੇ ਦੀ ਜਮੀਨ ਤੇ ਘਰ ਉਪਰ ਤੁਹਾਡਾ ਕਬਜ਼ਾ ਹੈ, ਮੈਂ ਕਦੀ ਦਾਅਵਾ ਨਹੀਂ ਜਤਾਇਆ। ਸਟੇਟ ਨੇ ਮੈਨੂੰ ਫਲੋਰੈਂਸ ਨਵਾਂ ਘਰ ਦੇ ਦਿਤਾ, ਤੁਸੀ ਉਸ ਉਤੇ ਕਾਬਜ਼ ਹੋ ਗਏ। ਹੁਣ ਰੋਮ ਵਿਚ ਵੀ ਮੇਰੇ ਗਲੋਂ ਨਹੀਂ ਲਹਿੰਦੇ। ਤੇ ਤੁਹਾਡੇ ਕੋਲ ਮੈਨੂੰ ਦੇਣ ਵਾਸਤੇ ਇਕ ਚੰਗਾ ਲਫਜ਼ ਤੱਕ ਨਹੀਂ।

ਮਹਿਲ ਅੰਦਰਲੀਆਂ ਗਤੀਵਿਧੀਆਂ ਦਾ ਪਤਾ ਲੱਗਣ ਸਾਰ ਆਪਣੇ ਘਰ ਸੁਨੇਹਾ ਭੇਜ ਦਿੰਦਾ- ਫਟਾਫਟ ਨਿਕਲ ਜਾਉ। ਜਾਨ ਬਚਣੀ ਚਾਹੀਦੀ ਹੈ। ਧਨ ਦੌਲਤ ਦਾ ਲਾਲਚ ਕਰਕੇ ਬੈਠੇ ਨਾ ਰਹਿਓ। ਧਨ ਦੌਲਤ ਮੈਂ ਹੋਰ ਦੇ ਦਿਆਂਗਾ। ਆਦਮੀ ਕੀਮਤੀ ਹੁੰਦਾ ਹੈ ਪੈਸਾ ਟਕਾ ਨਹੀਂ। ਮੇਰੇ ਵਾਸਤੇ ਇਕ ਪਾਸੇ ਸਾਰੇ ਸੰਸਾਰ ਦਾ ਸੋਨਾ ਹੋਵੇ ਦੂਜੇ ਪਾਸੇ ਤੁਸੀਂ, ਤੁਸੀਂ ਵਧੀਕ ਕੀਮਤੀ ਹੋ।

ਦੋ ਭਰਾਵਾਂ ਅਤੇ ਪਿਤਾ ਦੀ ਮੌਤ ਪਿਛੋਂ ਆਪਣੇ ਭਰਾ ਨੂੰ ਲਿਖਿਆ - ਭਰਾ ਨਾਲ ਪਿਆਰ, ਪਿਤਾ ਵੱਲ ਫਰਜ਼ ਨਿਭਾਇਆ। ਭਰਾ ਇਸਤਰਾਂ ਹਨ ਜਿਵੇਂ ਕੈਨਵਸ ਉਪਰ ਪੇਟਿੰਗ। ਪਿਤਾ ਮੇਰੀਆਂ ਯਾਦਾਂ ਵਿਚ ਤ੍ਰਾਸ਼ੇ ਬੁੱਤ ਵਾਂਗ ਹੈ, ਦਿਲ ਦੇ ਐਨ ਵਿਚਕਾਰ, ਪੁਰਾਤਨ ਪੱਥਰ ਵਰਗਾ, ਪਹਿਲੋਂ ਕਿਸੇ ਨੇ ਇਸ ਨੂੰ ਘੜਿਆ ਫਿਰ ਇਹ ਮੈਨੂੰ ਘੜਨ ਲੱਗ ਪਿਆ ਯਾਨੀ ਕਿ ਸਜ਼ਾ ਪਾਈ ਤੇ ਸਜ਼ਾ ਦਿੱਤੀ। ਅਗਲੇ ਸੰਸਾਰ ਵਿਚ ਅਸੀਂ ਇਕ ਦੂਜੇ ਨੂੰ ਪਿਆਰ ਕਰਾਂਗੇ। ਜਿਹੋ ਜਿਹਾ ਵੀ ਸੀ, ਚੰਗਾ ਸੀ, ਉਸੇ ਕਰਕੇ ਪਿੰਡ ਆ ਜਾਂਦਾ ਸਾਂ। ਹੁਣ ਮੈਂ ਪਿੰਡ ਨਹੀਂ ਆਉਣਾ ਕਦੀ।

ਬਚਪਨ ਦੇ ਸਰਪ੍ਰਸਤ ਲੋਰੈਂਜ ਦਾ ਬੇਟਾ ਜਦੋਂ ਪੋਪ ਬਣਿਆ, ਉਸਨੇ ਮਾਈਕਲ ਦੀ ਥਾਂ ਰੇਫਿਲ ਨੂੰ ਮੁੱਖ ਇਮਾਰਤਸਾਜ਼ ਨਿਯੁਕਤ ਕਰ ਲਿਆ। ਜਦੋਂ ਪੁੱਛਿਆ ਗਿਆ ਕਿ ਮਾਈਕਲ ਵਿਚ ਕੀ ਨੁਕਸ ਹੈ ? ਰੇਫਿਲ ਦੀਆਂ ਅੱਖਾਂ ਭਰ ਆਈਆਂ। ਕਿਹਾ- ਉਹ ਮੇਰਾ ਭਰਾ ਹੈ। ਸਾਡੀ ਮਹਿਲ ਵਿਚ ਇਕੱਠਿਆਂ ਦੀ ਪਰਿਵਰਸ਼ ਹੋਈ। ਪਰ ਉਹ ਡਰਾ ਦਿੰਦਾ ਹੈ, ਪੋਪ ਨੂੰ ਵੀ।

ਆਪਣੇ ਮਿੱਤਰ ਫਟੱਕੀ ਨੂੰ ਕਾਵਿ ਸੰਗ੍ਰਹਿ ਭੇਜਦਿਆਂ ਲਿਖਿਆ- ਪੜ੍ਹਕੇ ਤੈਨੂੰ ਲੱਗੇਗਾ ਜਿਵੇਂ ਮਾਈਕਲ ਬੁੱਢਾ ਹੋ ਗਿਐ, ਪਾਗਲ ਹੋ ਗਿਐ। ਇਕ ਦਿਨ ਮੇਰੀ ਗੱਲ ਮੰਨ ਜਾਏਂਗਾ ਕਿ ਹੋਸ਼ ਵਿਚ ਆਉਣ ਲਈ, ਸੰਤੁਲਨ ਕਾਇਮ ਰੱਖਣ ਲਈ, ਪਾਗਲਪਣ ਤੋਂ ਵਧੀਆਂ ਰਸਤਾ ਹੋਰ ਨਹੀਂ।

ਇਕ ਪ੍ਰਸੰਸਕ ਨੇ ਕੁਝ ਜਿਆਦਾ ਸਿਫਤਾਂ ਕੀਤੀਆਂ ਤਾਂ ਉੱਤਰ ਦਿਤਾ- ਗਰੀਬ ਅਤੇ ਲਾਚਾਰ ਇਹ ਬੰਦਾ ਚਾਹੁੰਦਾ ਹੈ ਕਿ ਰੱਬ ਨੇ ਜੋ ਹੁਨਰ ਦਿਤਾ, ਉਸ ਵਿਚ ਸਾਰਾ ਜੀਵਨ ਖਿਲਾਰ ਕੇ ਵਧ ਤੋਂ ਵਧ ਸਮੇ ਤੀਕ ਜੀਵਨ ਲੰਮਾ ਕਰ ਸਕਾਂ।

ਸਟੋਕਸ ਦੀ ਇਹ ਟਿੱਪਣੀ ਸਾਰਥਕ ਹੈ- ਆਰਟ ਪਦਾਰਥਕ ਧਨ ਨਹੀਂ ਹੈ, ਇਹ ਉਮੀਦ ਦਾ ਨਾਮ ਹੈਂ। ਸਾਰੇ ਸੁਖ ਹੁੰਦਿਆਂ ਜੇ ਮਨ ਨਾ-ਉਮੀਦ ਹੋ ਗਿਆ ਤਾਂ ਜੀਵਨ ਖਤਮ। ਆਰਟਿਸਟ ਦਾ ਵਿਸ਼ਵਾਸ ਹੈ ਕਿ ਉਸ ਦਾ ਘਰ ਥਮਲਿਆਂ, ਕੰਧਾਂ ਦੇ ਸਹਾਰੇ ਨਹੀਂ ਖਲੋਤਾ, ਕੋਇਲ ਦੀ ਕੂਕ ਕਾਰਨ ਥਿਰ ਹੈ।

ਮਾਈਕਲ ਨੇ ਲਿਖਿਆ-

*ਮੈਂ ਮੌਤ ਦੀ ਪਹਾੜੀ ਉਪਰ ਜੀਵਨ ਬਤੀਤ ਕੀਤਾ। ਜਿਸ ਨੂੰ ਪਤਾ ਨਹੀਂ ਕਿ ਬੇਚੈਨੀ ਅਤੇ ਮੌਤ ਅੰਦਰ ਕਿਵੇਂ ਜੀਵੀਦਾ ਹੈ, ਉਸ ਅੱਗ ਵਿਚ ਛਾਲ ਮਾਰ ਕੇ ਦੇਖੇ ਜਿਸ ਨੇ ਮੈਨੂੰ ਰਾਖ ਕਰ ਦਿਤਾ।*

ਉਸਦੀ ਕਵਿਤਾ ਦਾ ਬੰਦ ਹੈ:

*ਤੇਰੀ ਤਸਵੀਰ ਮੇਰੇ ਦਿਲ ਉਪਰ ਹਮੇਸ਼ ਛਾਈ ਰਹੀ*
*ਹੁਣ, ਜਦੋਂ ਕਿ ਮੌਤ ਕਰੀਬ ਹੈ, ਆਪਣੇ ਨੈਣ ਨਕਸ਼ ਮੇਰੀ ਆਤਮਾ ਉਪਰ ਖੁਣ ਦੇਹ।*
*ਕਰਾਸ ਜਿਵੇਂ ਦੈਂਤਾਂ ਤੋਂ ਬਚਾਉਂਦਾ ਹੈ, ਤੇਰੀ ਤਸਵੀਰ ਮੇਰੀ ਰੂਹ ਦਾ ਬਚਾਉ ਹੈ।*
*ਸੁਰਗ ਵਿਚ ਪੁੱਜ ਕੇ ਤੇਰੀ ਤਸਵੀਰ ਮੈਂ ਦੇਵਤਿਆਂ ਦੇ ਸਪੁਰਦ ਕਰਾਂਗਾ*
*ਤੇ ਆਖਾਂਗਾ- ਇਸ ਨੂੰ ਫੇਰ ਧਰਤੀ ਉਪਰ ਲਿਜਾ ਕੇ ਉਦਾਸ ਮਨੁਖਤਾ ਦਾ ਭਲਾ ਕਰੋ।*

ਸੱਤ ਸਾਲ ਦੇ ਬੱਚੇ ਸ਼ੀਮਾਨ (Schliemann) ਨੇ ਐਲਾਨ ਕੀਤਾ ਕਿ ਉਹ ਟਰਾਇ (Troy) ਲੱਭੇਗਾ, ਚਾਲੀ ਸਾਲ ਲੱਗਾ ਰਿਹਾ, ਟਰਾਇ ਲੱਭ ਲਿਆ, ਜੇ ਫੈਸਲਾ ਕਰਦਾ ਬੁੱਤ ਤਰਾਸ਼ਾਂਗਾ ਤਾਂ ਉਹ ਮਾਈਕਲ ਏਂਜਲੋ ਵਰਗਾ ਹੋ ਜਾਂਦਾ।

ਉਸਦੀ ਕਵਿਤਾ ਵਿਚਲਾ ਇਸ਼ਕ ਅੱਗ ਹੈ, ਕਿਸੇ ਨੂੰ ਰਾਖ ਕਰ ਰਿਹਾ, ਕਿਸੇ ਨੂੰ ਸ਼ੁਧ ਕਰ ਰਿਹਾ ਹੈ। ਕਵੀ ਨੂੰ ਰੌਸ਼ਨੀ ਨਾਲੋਂ ਸੇਕ ਵਧੀਕ ਚੰਗਾ ਲਗਦਾ ਹੈ,

*ਤੇਰੀ ਅੱਗ ਵਿਚ ਸੜ ਕੇ ਜੇ ਮੈਂ ਰਾਖ ਨਹੀਂ ਹੋਇਆ ਤਾਂ ਇਸ ਵਿਚ ਅੱਗ ਦਾ ਕੀ ਕਸੂਰ? ਮੈਂ ਪੂਰਾ ਨਹੀਂ, ਫਿਰ ਤੇਰੇ ਨਿਕੇ ਅੰਸ਼ ਨੂੰ ਪਿਆਰ ਕੀਤਾ। ਜੇ ਨਿਕਾ ਹਿੱਸਾ ਹੀ ਬਣਨਾ ਹੈ ਤਾਂ ਫਿਰ ਮੈਂ ਬਾਜ਼ ਹੋਵਾਂਗਾ ਜੋ ਸੂਰਜ ਦੀ ਅੱਖ ਵਿਚ ਅੱਖ ਪਾ ਕੇ ਦੇਖਦਾ ਹੈ, ਜੋ ਸੂਰਜ ਨੂੰ ਪੰਜਿਆਂ ਵਿਚ ਲੈਣ ਵਾਸਤੇ ਉਸ ਵੱਲ ਉਡਾਰੀ ਮਾਰਦਾ ਹੈ। ਅੱਗ, ਪੱਥਰ ਨੂੰ ਚੂਨਾ ਕਰ ਦਿੰਦੀ ਹੈ, ਇਸ ਤਰਾਂ ਮੇਰੇ ਪੱਥਰ ਦਿਲ ਨੂੰ ਮੋਮ ਕਰ ਦੇਹ। ਮੈਂ ਅੱਖ ਦੀ ਪੁਤਲੀ ਹਾਂ ਤੇ ਤੂੰ ਰੋਸ਼ਨੀ ਹੈਂ।*

*ਰੌਸ਼ਨੀ ਦੁਸ਼ਮਣ ਹੈ, ਸ਼ਾਂਤ ਰਾਤ ਏਨੀ ਸ਼ਾਂਤ ਕਿ ਜੁਗਨੂੰ ਇਸ ਨੂੰ ਜ਼ਖਮੀ ਕਰਦਾ ਫਿਰੇ ਤਾਂ ਵੀ ਗੁੱਸਾ ਨਹੀ ਕਰਦੀ। ਰਾਤ ਸ਼ਾਂਤੀ ਦਿੰਦੀ ਹੈ, ਨੀਂਦ ਦਿੰਦੀ ਹੈ, ਸੁਹਣੇ ਸੁਫਨੇ ਦਿੰਦੀ ਹੈ, ਫਿਰ ਆਪਣੇ ਆਪ ਨੂੰ ਜੁਗਨੂਆਂ ਤੋਂ ਕਿਉਂ ਨਹੀਂ ਬਚਾਉਂਦੀ?*

ਪੇਂਟਿੰਗ ਅਤੇ ਮਾਰਬਲ ਵਿਚ ਉਸ ਦੀ ਕਲਾ ਵਿਚਲਾ ਖਿਆਲ ਸਪਸ਼ਟ ਹੈ, ਕਵਿਤਾ ਕਈ ਵਾਰ ਸਪਸ਼ਟ ਨਹੀਂ।

ਕਵਿਤਾ ਦੀ ਬੰਦਿਸ਼ ਗਜ਼ਬ ਹੈ ਪਰ ਕਵਿਤਾ ਵਿਚਲਾ ਖਿਆਲ ਸਾਫ ਨਹੀ, ਇਹੀ ਕਵਿਤਾ ਦੀ ਪ੍ਰਾਪਤੀ ਹੈ ਕਿਉਂਕਿ ਕਵਿਤਾ ਖਿਆਲ ਨਹੀਂ ਪ੍ਰਭਾਵ ਸਿਰਜਦੀ ਹੈ।

ਸਟੋਕਸ ਦਾ ਆਖਣਾ ਹੈ ਕਿ ਖੁਬਸੂਰਤ ਇਤਾਲਵੀ ਬੰਦਸ਼ ਦਾ ਉਸ ਨੇ ਸਾਦੀ ਵਾਰਤਕ ਵਿਚ ਤਰਜਮਾ ਪੜ੍ਹਿਆ ਹੈ। ਵਧੀਆ ਕਵਿਤਾ ਦਾ ਵਧੀਆ ਤਰਜਮਾ ਵੀ ਕੁਝ ਨਹੀਂ ਸਵਾਰ ਸਕਦਾ। ਫਿਰ ਵੀ ਰੂਪਕ, ਕਵੀ ਦਾ ਸੁਨੇਹਾ ਪੁਚਾਣ ਵਿਚ ਕੁਝ ਕਾਮਯਾਬ ਹੋ ਜਾਂਦਾ ਹੈ। ਕਵੀ ਨੂੰ ਪਤਾ ਨਹੀਂ ਲਗਦਾ ਪਿਆਰ ਨੇ ਉਸ ਨੂੰ ਬਰਫ ਵਾਂਗ ਜਮਾ ਦਿਤਾ ਹੈ ਕਿ ਅੱਗ ਵਿਚ ਸਾੜ ਦਿਤਾ ਹੈ।

ਕੋਈ ਸਿਖਰ ਦਾ ਆਸ਼ਕ ਹੈ ਕਿ ਸਿਖਰ ਦਾ ਸ਼ਾਇਰ, ਇਸ ਦਾ ਅਤਾ ਪਤਾ ਉਸ ਦੀ ਬੇਖਬਰੀ ਦੱਸੇਗੀ। ਕਵੀ ਆਖਦਾ ਹੈ-

*ਜੇ ਮੈਂ ਸਿਆਣਾ ਹੁੰਦਾ, ਚੇਤੰਨ ਹੁੰਦਾ, ਫੇਰ ਮੈਂ ਜਿਉਂਦਾ ਨਹੀਂ ਰਹਿ ਸਕਣਾ ਸੀ, ਇਹ ਗੱਲ ਵੀ ਪਤਾ ਨਹੀਂ ਮੈਂ ਜਿਉਂਦਾ ਹਾਂ ਕਿ ਮੁਰਦਾ, ਚੇਤੰਨ ਹਾਂ ਕਿ ਜੜ੍ਹ। ਮੈਂ ਨਹੀਂ, ਕੋਈ ਹੋਰ ਇਹ ਫੈਸਲਾ ਕਰੇ। ਸਵਾਲ ਕਰਦਾ ਹੈ- ਕੁਦਰਤ ਸੁੰਦਰਤਾ ਅਤੇ ਜ਼ੁਲਮ ਨੂੰ ਇਕੋ ਪੰਜਾਲੀ ਵਿਚ ਕਿਉਂ ਜੋੜਦੀ ਹੈ ਜਦੋਂ ਕਿ ਦੋਵਾਂ ਦਾ ਕੋਈ ਮੇਲ ਨਹੀਂ। ਦੁਖ ਅਤੇ ਮਿਠਾਸ ਮੇਰੇ ਦਿਲ ਵਿਚ ਇਕੱਠੇ ਕਿਉਂ ਦਾਖਲ ਹੁੰਦੇ ਹਨ? ਜੇ ਕੋਈ ਮੈਨੂੰ ਕਹੇ ਦੋਵਾਂ ਵਿਚੋਂ ਕਿਸ ਦਾ ਤਿਆਗ ਕਰਨਾ ਹੈ? ਬਿਨਾ ਸੋਚਿਆਂ ਮੈਂ ਆਖਾਂਗਾ- ਮਿਠਾਸ ਦਾ। ਵਿਛੋੜਾ ਸਦੀਵੀ ਹੈ, ਜਿਸ ਦੀ ਉਮਰ ਲੰਮੀ ਹੋਏ, ਉਸ ਨਾਲ ਦੋਸਤੀ ਠੀਕ ਰਹੇਗੀ।*

ਆਖਦਾ ਹੈ- ਦੁਖ ਦਾ ਕਾਰਨ ਇਹ ਹੈ ਕਿ ਮੈਂ ਧਰਤੀ ਨੂੰ ਵੀ ਪਿਆਰ ਕਰਦਾ ਹਾਂ, ਅਸਮਾਨ ਨੂੰ ਵੀ। ਜਿਹੜੇ ਕੇਵਲ ਇਕ ਨੂੰ ਪਿਆਰ ਕਰਦੇ ਹਨ ਉਸ ਸੁਖੀ ਰਹਿੰਦੇ ਹਨ। ਧਰਤੀ ਨੂੰ ਪਿਆਰ ਕਰਨ ਵਾਲੇ ਸਫਲ ਦੁਨੀਆਦਾਰ ਹਨ। ਰੱਬ ਨੂੰ ਪਿਆਰ ਕਰਨ ਵਾਲੇ ਫਕੀਰ ਸੰਤੁਸ਼ਟ ਹਨ। ਮੈਂ ਕਿਸੇ ਪਾਸੇ ਦਾ ਨਹੀਂ। ਇਕ ਪਾਸੇ ਹੋ ਜਾਂਦਾ, ਇਹ ਮੈਨੂੰ ਦੇਰ ਪਹਿਲਾਂ ਫੈਸਲਾ ਕਰਨਾ ਚਾਹੀਦਾ ਸੀ। ਪਰ ਇਹ ਫੈਸਲੇ ਕਰਵਾਉਂਦਾ ਕੌਣ ਹੈ, ਉਸ ਦਾ ਸਿਰਨਾਵਾਂ ਤਾਂ ਪਤਾ ਲੱਗੇ? ਇਸੇ ਉਧੇੜਬੁਣ ਵਿਚੋਂ ਉਸ ਦੇ ਬਾਜ਼ ਦਾ ਅਕਸ ਉਭਰਦਾ ਹੈ ਜੋ ਧਰਤੀ ਤੇ ਬੈਠਾ ਸੂਰਜ ਨਾਲ ਅੱਖ ਮਿਲਾਉਂਦਾ ਹੈ, ਫਿਰ ਪੰਜਿਆਂ ਵਿਚ ਫੜਨ ਵਾਸਤੇ ਸੂਰਜ ਵੱਲ ਉਡਾਣ ਭਰਦਾ ਹੈ। ਪਾਠਕ ਸਮਝ ਰਿਹਾ ਹੈ, ਇਸ ਬਾਜ਼ ਦਾ ਨਾਮ ਮਾਈਕਲੇਂਜਲੋ ਹੈ।

ਉਸਦੀ ਪੰਕਤੀ ਹੈ- *ਤੂੰ ਧੋਖਾ ਨਹੀਂ ਖਾਧਾ, ਹਾਰਾਂ ਨਹੀਂ ਦੇਖੀਆਂ, ਮਤਲਬ ਕਿ ਤੂੰ ਖੇਡ ਨਹੀਂ ਖੇਡੀ ਮਿੱਤਰ। ਹਾਰਿਆਂ ਹੋਇਆਂ ਦੇ ਕਦਮ ਛੂਹ, ਉਹ ਤੇਰੇ ਨਾਲੋਂ ਬਹੁਤ ਵੱਡੇ ਹਨ। ਜੋ ਸਮਝ ਗਿਆ ਕਿ ਸਭ ਕੁਝ ਮਿਲ ਗਿਆ, ਉਹ ਸਭ ਤੋਂ ਵੱਡੀ ਗਲਤ ਫਹਿਮੀ ਦਾ ਸਿਕਾਰ ਹੋਇਆ। ਜਾਣਕਾਰ ਉਹ ਹੈ ਜੋ ਜਾਣ ਗਿਆ ਕਿ ਕੱਖ ਨਹੀ ਮਿਲਿਆ। ਮੇਰੇ ਨਾਲ ਹਮਦਰਦੀ ਜਤਾ ਕੇ ਮੈਨੂੰ ਜ਼ਖਮੀ ਨਾ ਕਰੋ, ਤੁਹਾਡੀ ਭੇਜੀ ਮੱਦਦ ਮੈਨੂੰ ਸ਼ਰਮਿੰਦਗੀ ਦਿੰਦੀ ਹੈ। ਧਰਵਾਸ ਦੇ ਕੇ ਮੈਨੂੰ ਲੁੱਟੋ ਨਾ, ਮੇਰੇ ਕੋਲ ਬਾਕੀ ਬਚਿਆ ਹੀ ਕੀ ਹੈ?*

ਵਿੱਟੋਰੀਆ ਨੂੰ ਯਾਦ ਕਰਦਿਆਂ ਲਿਖਦਾ ਹੈ- *ਸੁੰਦਰਤਾ ਉਹ ਪੱਥਰ ਹੈ ਜਿਹੜਾ ਮੇਰੇ ਸਿਰ ਉਪਰ ਵੱਜਾ। ਇਹ ਪੱਥਰ ਬਣਿਆ ਹੀ ਮੈਨੂੰ ਕਤਲ ਕਰਨ ਵਾਸਤੇ ਸੀ। ਅੱਗ ਨੇ ਪੱਥਰ ਨੂੰ ਚੂਨਾ ਬਣਾ ਦਿਤਾ। ਮੇਰੇ ਹੰਝੂਆਂ ਨਾਲ ਇਹ ਚੂਨਾ ਹੁਣ ਖੁਰ ਜਾਏਗਾ। ਹੁਣ ਇਹ ਹੋਰ ਪੱਥਰਾਂ ਨੂੰ ਜੋੜਨ ਦੇ ਕੰਮ ਆਏਗਾ। ਇਸ਼ਕ ਦੇ ਭਾਰ ਨੇ ਮੈਨੂੰ ਦੱਬ ਲਿਆ। ਇਸ ਦੁਖ ਤੋਂ ਬਚਣ ਵਾਸਤੇ ਕਦੀ ਮੈਂ ਰੰਗਾਂ ਵੱਲ ਦੌੜਦਾ ਹਾਂ ਕਦੀ ਛੈਣੀ ਤੇ ਹਥੌੜੀ ਲਭਦਾ ਹਾਂ। ਰੋਮ ਦੀਆਂ ਮਹਾਨ ਕੰਧਾਂ ਉਪਰ ਮੈਂ ਆਪਣੇ ਦੁਖ ਦੇ ਨਿਸ਼ਾਨ ਛੱਡ ਜਾਵਾਂਗਾ।*

ਇਕ ਹੋਰ ਕਵਿਤਾ ਵਿਚ - *ਜਦੋਂ ਤੈਨੂੰ ਜਾਣਿਆ ਉਦੋਂ ਤੋਂ ਮੈਂ ਆਪਣੇ ਆਪ ਨੂੰ ਪਿਆਰ ਕਰਨ ਲੱਗ ਪਿਆ, ਮੈਨੂੰ ਲੱਗਾ, ਮੈਂ ਵੀ ਕੁਝ ਹਾਂ, ਜਿਵੇਂ ਘੜਿਆ ਹੋਇਆ ਪੱਥਰ ਅਣਘੜੇ ਨਾਲੋਂ ਵੱਖ ਹੋ ਜਾਏ। ਜਿਵੇਂ ਪੇਂਟ ਕੀਤਾ ਹੋਇਆ ਕਾਗਜ਼ ਖਾਲੀ ਕਾਗਜ਼ ਤੋਂ ਵੱਖਰਾ ਦਿੱਸੇ। ਤੇਰੀ ਛੈਣੀ ਅਤੇ ਹਥੌੜੀ ਨੇ ਮੈਨੂੰ ਨੈਣ ਨਕਸ਼ ਦੇ ਦਿਤੇ। ਮੇਰੀ ਕੁਝ ਕੀਮਤ ਪੈ ਸਕਦੀ ਹੈ ਹੁਣ। ਤੇਰੀਆਂ ਸੱਟਾਂ ਦੁਖਦਾਈ ਲਗਦੀਆਂ ਸਨ, ਹੁਣ ਪਤਾ ਲੱਗਾ ਤੇਰੀ ਛੈਣੀ ਦੇ ਜ਼ਖਮਾਂ ਕਾਰਨ ਲੋਕ ਮੇਰੇ ਵੱਲ ਸਿਰ ਝੁਕਾ ਕੇ ਲੰਘਦੇ ਹਨ। ਮੈਂ ਜਾਦੂਮਈ ਸ਼ਕਤੀਆਂ ਨਾਲ ਅਜਿਹਾ ਹਥਿਆਰਬੰਦ ਹੋਇਆ ਹਾਂ ਕਿ ਪਾਣੀ, ਅੱਗ ਮੈਨੂੰ ਮਿਟਾ ਨਹੀਂ ਸਕਣਗੇ, ਤੇਰਾ ਨਾਮ ਲੈ ਕੇ ਮੈਂ ਅੰਨ੍ਹਿਆਂ ਨੂੰ ਨਜ਼ਰ ਦੇ ਸਕਾਂਗਾ, ਤੇਰਾ ਨਾਮ ਲੈ ਕੇ ਆਪਣੇ ਹੋਠਾਂ ਨਾਲ ਸੰਸਾਰ ਦਾ ਜ਼ਹਿਰ ਚੂਸ ਲਵਾਂਗਾ।*

ਵਿਟੋਰੀਆ ਦੀ ਯਾਦ ਵਿਚ ਲਿਖਿਆ- *ਮੈਂ ਮਿਟੀ ਦਾ ਖਾਲੀ ਸਾਂਚਾ ਸਾਂ ਜਿਸ ਵਿਚ ਸੋਨਾ ਢਾਲ ਕੇ ਪਾਇਆ ਗਿਆ। ਸਾਂਚਾ ਤੋੜ ਕੇ ਸ਼ਾਨਦਾਰ ਮੂਰਤੀ ਨਿਕਲੇਗੀ। ਮੈਨੂੰ ਇਸ ਗੱਲ ਦਾ ਰੰਜ ਨਹੀਂ ਕਿ ਸਾਂਚਾ ਕਿਉਂ ਤੋੜਿਆ। ਢਲੇ ਸੋਨੇ ਨੂੰ ਰੂਪ ਦੇ ਗਿਆ, ਹੋਰ ਸਾਂਚੇ ਦਾ ਕੀ ਕਰਨਾ ਸੀ? ਮੇਰੇ ਇਸ਼ਕ ਦੀ ਅੱਗ ਨੇ ਸੋਨਾ ਢਾਲਿਆ, ਮਿਟੀ ਦੇ ਸਾਂਚੇ ਨੂੰ ਸੋਨਾ ਮਿਲਿਆ, ਸੋਨੇ ਨੂੰ ਰੂਪ ਮਿਲਿਆ, ਤੂੰ ਤੇ ਮੈਂ ਸੰਪੂਰਨ ਹੋਏ। ਅੱਖਾਂ ਰਾਹੀ ਤੂੰ ਮੇਰੇ ਅੰਦਰ ਉਤਰੀ। ਹਉਕਿਆਂ ਅਤੇ ਹੰਝੂਆਂ ਰਾਹੀ ਬਚ ਕੇ ਬਹੁਤ ਥੋੜੀ ਬਾਹਰ ਗਈ, ਤੂੰ ਮੇਰੇ ਅੰਦਰ ਹੈਂ ਤੇ ਰਹੇਂਗੀ।*

*ਮੈਂ ਪੱਥਰਾਂ ਨੂੰ ਆਪਣੇ ਪਿਛੇ ਤੁਰਨ ਲਾਇਆ, ਮੈਂ ਲਾਸ਼ ਨੂੰ ਬੋਲਣ ਲਾ ਦਿੱਤਾ। ਫਰਿਸ਼ਤਿਆਂ ਨੂੰ ਮੈਂ ਅਸਮਾਨੋ ਜ਼ਮੀਨ ਉਪਰ ਉਤਾਰ ਲੈਂਦਾ ਹਾਂ, ਪਰ ਤੂੰ ਤਾਂ ਲਹੂ ਮਾਸ ਹੈਂ, ਸਾਡੇ ਵਿਚੋਂ ਹੈਂ ਇਕ, ਤੇਰੇ ਵਿਚ ਕਿੰਨੀਆ ਸੰਭਾਵਨਾਵਾਂ ਹਨ, ਤੈਨੂੰ ਕੀ ਪਤਾ।*

*- ਮੇਰੀਆਂ ਨਜ਼ਰਾਂ ਤੇਰੇ ਵਜੂਦ ਵਿਚੋਂ ਦੀ ਪਾਰ ਲੰਘ ਜਾਂਦੀਆਂ ਹਨ ਪਰ ਮੇਰੇ ਪੈਰ ਇਕ ਇੰਚ ਅੱਗੇ ਨਹੀ ਵਧਦੇ। ਜਿਥੇ ਰੂਹ ਜਾ ਸਕਦੀ ਹੈ, ਜਿਸਮ ਨਹੀ ਜਾ ਸਕਦਾ। ਜੋ ਚੱਲ ਨਾ ਸਕੇ ਉਹ ਮੁਰਦਾ ਹੈ। ਮੇਰਾ ਜਿਸਮ ਕੇਵਲ ਅੱਖ ਹੁੰਦਾ, ਮੈਂ ਸੰਪੂਰਨ ਹੋ ਜਾਣਾ ਸੀ।*

ਕੋਈ ਮਿੱਤਰ ਮਿਲਣ ਆਉਂਦਾ, ਮਾਈਕਲ ਦੀਆਂ ਅੱਖਾਂ ਤਰ ਹੋ ਜਾਂਦੀਆਂ ਪਰ ਛੇਤੀ ਬੇਚੈਨ ਹੋ ਕੇ ਉਠ ਖਲੋਂਦਾ, ਆਖਦਾ- ਮੇਰਾ ਕੰਮ ਬਕਾਇਆ ਪਿਆ ਹੈ, ਕਰਨਾ ਪੈਣੈ, ਬਹੁਤੀਆਂ ਗੱਲਾਂ ਨਹੀਂ ਕਰ ਸਕਦਾ। ਦੋਸਤ ਖਾਣਿਆਂ ਦੀ ਦਾਅਵਤ ਦਿੰਦੇ, ਨਿਮਰਤਾ ਨਾਲ ਨਾਂਹ ਕਰ ਦਿੰਦਾ, ਆਖਦਾ- ਕੇਵਲ ਕੰਮ ਨਹੀਂ, ਆਹ ਦੇਖੋ ਦਰਜਣਾ ਸਿਖਾਂਦਰੂ ਮੇਰੇ ਮੂੰਹ ਵੱਲ, ਹੱਥਾਂ ਵੱਲ ਦੇਖਦੇ ਰਹਿੰਦੇ ਨੇ, ਇਨ੍ਹਾਂ ਦਾ ਸਮਾਂ ਵੀ ਕੀਮਤੀ ਹੈ, ਮੇਰੇ ਅਧੂਰੇ ਕੰਮ ਇਹੀ ਪੂਰੇ ਕਰਨਗੇ। ਖਿਮਾ ਮੰਗ ਲੈਂਦਾ।

ਕਰੋਚੇ ਦੀ ਰਾਇ ਹੈ - ਮਾਈਕਲਏਂਜਲੋ ਵੱਡਾ ਕਵੀ ਨਹੀਂ ਪਰ ਉਸ ਦੀ ਕਵਿਤਾ ਦੇ ਬੰਦਾਂ ਵਿਚ ਮਹਾਨ ਮਾਈਕਲਏਂਜਲੋ ਦਿੱਸੀ ਜਾਂਦਾ ਹੈ।



## 2 – ਵਾਨ ਗਾਗ

(30-03-1853 – 27-07-1890)

''ਉਠ ਵਾਨ, ਸਵੇਰਾ ਹੋ ਗਿਐ,'' ਉਰਸੁਲ ਨੇ ਕਿਹਾ। ਚਾਹ ਦੇ ਗਈ, ਮਾਂ ਦਾ ਖਤ ਫੜਾ ਗਈ। ਉਰਸੁਲ ਦੀ ਵਿਧਵਾ ਮਾਂ ਨੇ ਨਿਕਾ ਜਿਹਾ ਨਰਸਰੀ ਸਕੂਲ ਖੋਲ੍ਹਿਆ ਹੋਇਆ ਸੀ। ਕੁੜੀ ਉਨੀ ਸਾਲ ਦੀ ਸੁਹਣੀ ਛੈਲ ਛਬੀਲੀ ਸੀ, ਚੁਲਬੁਲੀ। ਵਾਨ ਨੇ ਇਸ ਘਰ ਵਿਚ ਕਮਰਾ ਕਿਰਾਏ ਤੇ ਲਿਆ ਹੋਇਆ ਸੀ। ਸੈਕੰਡਰੀ ਪਾਸ ਕਰਕੇ ਤਸਵੀਰਾਂ ਵੇਚਣ ਵਾਲੀ ਕੰਪਨੀ ਗੁਪਲਜ਼ ਵਿਚ ਨੌਕਰ ਹੋ ਗਿਆ। ਇਹ ਕੁੜੀ ਉਹਨੂੰ ਬੜੀ ਚੰਗੀ ਲਗਦੀ। ਵਾਨ ਬਾਈ ਸਾਲ ਦਾ ਹੋ ਗਿਆ ਸੀ ਤੇ ਪੰਜ ਪੌਂਡ ਹਫਤਾ ਦੀ ਨੌਕਰੀ। ਉਸਨੇ ਫੈਸਲਾ ਕਰ ਲਿਆ ਕਿ ਉਰਸੁਲ ਨਾਲ ਗੱਲ ਕਰੇਗਾ। ਫੈਸਲਾ ਤਾਂ ਕਈ ਵਾਰ ਕਰ ਲੈਂਦਾ, ਪਰ ਗੱਲ ਕਰਨ ਦੀ ਹਿੰਮਤ ਨਹੀਂ ਪਈ। ਕਈ ਤਸਵੀਰਾਂ ਬੜੀਆਂ ਸੁਹਣੀਆਂ ਲਗਦੀਆਂ, ਪਰ ਖਰੀਦਦਾਰ ਮੂਰਖ ਹੁੰਦੇ। ਇਕ ਦਿਨ ਇਕ ਜੋੜਾ ਪੇਂਟਿੰਗ ਖਰੀਦਣ ਆਇਆ। ਆਦਮੀ ਨੂੰ ਇਕ ਸੀਨਰੀ ਸੁਹਣੀ ਲੱਗੀ, ਔਰਤ ਬੋਲੀ – ਪਰ ਇਹ ਕੁੱਤਾ ਤਾਂ ਬਿਲਕੁਲ ਉਸੇ ਤਰ੍ਹਾ ਦਾ ਹੈ ਜਿਸ ਨੇ ਮੈਨੂੰ ਵੱਢਿਆ ਸੀ। ਦਫਾ ਕਰੋ ਇਹਨੂੰ।

ਉਰਸੁਲ ਵਾਸਤੇ ਵਾਨ ਇਕ ਸੁਹਣੀ ਪੇਂਟਿੰਗ ਖਰੀਦ ਕੇ ਲਿਆਇਆ। ਦੋਹਾਂ ਨੇ ਰਲ ਕੇ ਕੰਧ ਉਪਰ ਟੰਗੀ, ਕੁੜੀ ਨੇ ਚਹਿਕਦਿਆਂ ਕਿਹਾ – ਏਨੀ ਸੁਹਣੀ ਪੇਂਟਿੰਗ ਬਣਾਉਣ ਵਾਲਾ ਬੰਦਾ ਕਿੰਨਾ ਪਿਆਰਾ ਹੋਏਗਾ ਵਾਨ ! ਅੱਧਾ ਘੰਟਾ ਤਸਵੀਰ ਟੰਗਣ ਵਿਚ ਲੰਘ ਗਿਆ ਪਰ ਵਾਨ ਤੋਂ ਕੋਈ ਗੱਲ ਨਾ ਹੋਈ। ਉਰਸੁਲ ਮੰਮੀ ਕੋਲ ਜਾਣ ਵਾਸਤੇ ਤੁਰ ਪਈ ਤਾਂ ਵਾਨ ਨੇ ਪਿਛੋਂ ਵਾਜ ਮਾਰੀ – ਉਰਸੁਲ ! ਉਰਸੁਲ ਰੁਕ ਗਈ। ਵਾਨ ਦੇ ਹੱਥ ਕੰਬਣ ਲੱਗੇ। ਉਰਸੁਲ ਨੇ ਕਿਹਾ – ਠੰਢ ਹੈ ਵਾਨ, ਅੰਦਰ ਚੱਲੀਏ। ਵਾਨ ਨੇ ਤਾਂ ਕੋਈ ਗੱਲ ਕਰਨੀ ਸੀ, ਉਹ ਅੰਦਰ ਕਿਉਂ ਜਾਂਦਾ? – ਨਹੀਂ ਉਰਸੁਲ, ਅੰਦਰ ਨਹੀਂ ਜਾਣਾ, ਤੇਰੇ ਨਾਲ ਗੱਲ ਕਰਨੀ ਹੈ। – ਕੀ ਗੱਲ ਕਰਨੀ ਹੈ ਵਾਨ? ਵਾਨ ਨੇ ਕਿਹਾ – ਵੈਸੇ ਤੈਨੂੰ ਪਤਾ ਈ ਐ ਜਿਹੜੀ ਗੱਲ ਕਰਨੀ ਐਂ ਮੈਂ। ਉਰਸੁਲ ਮੈਨੂੰ ਤੂੰ ਚੰਗੀ ਲਗਦੀ ਐਂ, ਮੈਂ ਤੈਨੂੰ ਆਪਣੀ ਪਤਨੀ ਦੇ ਰੂਪ ਵਿਚ ਦੇਖਣ ਦਾ ਇਛੁਕ ਹਾਂ।

– ਤੇਰੀ ਪਤਨੀ ਵਾਨ? ਇਹ ਕਿਵੇਂ ਹੋ ਸਕਦੈ? ਅਸੰਭਵ। ਇਕ ਸਾਲ ਪਹਿਲਾਂ ਮੇਰੀ ਤਾਂ ਮੰਗਣੀ ਵੀ ਹੋ ਚੁੱਕੀ ਹੈ।

– ਕਿਸ ਨਾਲ?

–ਉਹੋ, ਕੀ ਤੂੰ ਮੇਰੇ ਮੰਗੇਤਰ ਨੂੰ ਮਿਲਿਆ ਨਹੀਂ ਕਦੀ? ਕੀ ਮੈਂ ਤੇਰੇ ਨਾਲ ਗੱਲ ਨਹੀਂ ਕੀਤੀ? ਜਿਸ ਕਮਰੇ ਵਿਚ ਤੂੰ ਰਹਿਨੈ, ਇਸੇ ਵਿਚ ਰਿਹਾ ਕਰਦਾ ਸੀ ਉਹ। ਮੈਂ ਸੋਚਿਆ ਤੈਨੂੰ ਪਤੈ।

– ਪਰ ਉਰਸੁਲ ਮੈਂ ਤੈਨੂੰ ਪਿਆਰ ਕਰਨ ਲੱਗ ਪਿਆ ਹਾਂ।

– ਇਸ ਵਿਚ ਮੇਰਾ ਕੀ ਕਸੂਰ? ਮੈਂ ਤੈਨੂੰ ਦੋਸਤ ਸਮਝਿਆ ਕੇਵਲ।

– ਜਦੋਂ ਦਾ ਮੈਂ ਇਸ ਕਮਰੇ ਵਿਚ ਆਇਆਂ, ਉਹ ਆਇਆ ਕਦੀ?

– ਨਾ, ਸਾਲ ਹੋ ਗਿਐ ਗਏ ਨੂੰ ਵੇਲਜ਼ ਵਿਚ। ਇਨ੍ਹਾਂ ਗਰਮੀਆਂ ਦੀਆਂ ਛੁੱਟੀਆਂ ਵਿਚ ਆਏਗਾ ਮਿਲਣ।

– ਪਰ ਸਾਲ ਵਿਚ ਤਾਂ ਤੂੰ ਭੁੱਲ ਗਈ ਹੋਏਂਗੀ ਉਹਨੂੰ? ਵਾਨ ਨੇ ਤੇਜ਼ੀ ਨਾਲ ਉਰਸੁਲ ਨੂੰ ਗਲਵਕੜੀ ਵਿਚ ਲੈ ਕੇ ਚੁੰਮ ਲਿਆ। ਆਪਣੇ ਆਪ ਨੂੰ ਛੁਡਾ ਕੇ ਉਰਸੁਲ ਤੇਜ਼ ਕਦਮੀ ਗਈ, ਫਿਰ ਰੁਕ ਕੇ ਕਿਹਾ – ਲਾਲ ਮੂੰਹਾਂ ਮੂਰਖ।

ਮੁੜ ਕੇ ਉਰਸੁਲ ਨੇ ਉਸਨੂੰ ਚਾਹ ਦਾ ਕੱਪ ਨਹੀਂ ਦਿੱਤਾ, ਨਾ ਬਰੇਕਫਾਸਟ ਵਕਤ ਦਿੱਸੀ। ਉਹ ਚੁਪਚਾਪ ਕੰਪਨੀ ਦੀ ਦੁਕਾਨ ਵਿਚ ਚਲਾ ਜਾਂਦਾ ਪਰ ਗਾਹਕਾਂ ਨਾਲ ਰੁੱਖਾ ਵਤੀਰਾ ਹੋ ਗਿਆ। ਵਾਪਸ ਸ਼ਾਮੀਂ ਘਰ ਆਇਆ ਤਾਂ ਮਾਂ ਧੀ ਹੌਲੀ ਹੌਲੀ ਗੱਲਾਂ ਕਰ ਰਹੀਆਂ ਸਨ, ਉਸ ਦੇ ਆਉਣ ਤੇ ਚੁੱਪ ਕਰ ਗਈਆਂ। ਉਸ ਨਾਲ ਪਹਿਲਾਂ ਵਰਗਾ ਵਤੀਰਾ ਨਹੀਂ ਰਿਹਾ।

ਇਕ ਸ਼ਾਮ ਉਸਨੇ ਉਰਸੁਲ ਬਗੀਚੇ ਵਿਚ ਇਕੱਲੀ ਖਲੋਤੀ ਦੇਖੀ, ਨਜ਼ਦੀਕ ਚਲਾ ਗਿਆ, ਕਿਹਾ – ਮੈਨੂੰ ਅਫਸੋਸ ਹੈ ਉਰਸੁਲ, ਮੈਂ ਉਸ ਦਿਨ ਤੇਰੇ ਨਾਲ ਵਧੀਕੀ ਕੀਤੀ। ਠੰਢੇ ਲਫਜ਼ਾਂ ਵਿਚ ਉਰਸੁਲ ਨੇ ਕਿਹਾ – ਛੱਡ ਪਰੇ ਉਸ ਗੱਲ ਨੂੰ। ਭੁੱਲ ਜਾਹ।

– ਪਰ ਜੋ ਮੈਂ ਕਿਹਾ ਸੀ ਉਰਸੁਲ, ਉਹ ਦਿਲੋਂ ਕਿਹਾ ਸੀ, ਸੱਚ ਕਿਹਾ ਸੀ।

– ਪਰ ਹੁਣ, ਦੁਹਰਾਉਣ ਦਾ ਕੀ ਲਾਭ?

– ਮੈਂ ਜਾਣਦਾਂ ਉਰਸੁਲ, ਉਸ ਮੁੰਡੇ ਨੂੰ ਤੂੰ ਪਿਆਰ ਕਰ ਈ ਨੀ ਸਕਦੀ।

– ਵਾਨ ਤੂੰ ਕਦੋਂ ਜਾਣੈਂ ਛੁੱਟੀਆਂ ਕੱਟਣ ਆਪਣੇ ਘਰ?

– ਜੁਲਾਈ ਵਿਚ।

– ਠੀਕ ਹੋਇਆ। ਜੁਲਾਈ ਵਿਚ ਈ ਆਉਣੈ ਉਹਨੇ। ਤੇਰੇ ਵਾਲੇ ਕਮਰੇ ਵਿਚ ਰਹੇਗਾ।

– ਪਰ ਮੈਂ ਕਿਹੜਾ ਖਾਲੀ ਕੀਤੈ ਕਮਰਾ?

– ਕਰਨਾ ਪਏਗਾ। ਇਹ ਕਮਰਾ ਸਾਨੂੰ ਚਾਹੀਦੈ। ਤੂੰ ਆਪਣਾ ਸਮਾਨ ਬੇਸ਼ੱਕ ਨਾਲ ਲੈ ਜਾਹ, ਬੇਸ਼ਕ ਕਿਤੇ ਹੋਰ ਰੱਖ। ਹੁਣ ਤੈਨੂੰ ਜਾਣਾ ਪਏਗਾ। ਜੇ ਨਾ ਜਾਏਂਗਾ ਤਾਂ ਮਾਂ ਤੈਨੂੰ ਹੁਕਮ ਦਏਗੀ।

ਘਰ ਵਾਸਤੇ ਰੇਲ ਗੱਡੀ ਤੇ ਸਵਾਰ ਹੋ ਗਿਆ। ਪਿਤਾ ਥਿਓਡੋਰ ਸਟੇਸ਼ਨ ਤੇ ਪੁੱਤਰ ਨੂੰ ਲੈਣ ਆਇਆ ਹੋਇਆ ਸੀ। ਉਹ ਪਾਦਰੀ ਸੀ, ਸ਼ਾਨਦਾਰ ਸਫੈਦ ਲਿਬਾਸ ਪਹਿਨਦਾ। ਗਿਰਜੇ ਦੇ ਨਾਲ ਸੁਹਣੇ ਬਗੀਚੇ ਵਿਚ ਮਾਪਿਆਂ ਦੀ ਰਿਹਾਇਸ਼ ਵਾਸਤੇ ਕੋਠੀ ਬਣੀ ਹੋਈ। ਮਾਂ ਐਨਾ ਕਰਨੇਲੀਆ ਤੇ ਚਾਰ ਸਾਲ ਛੋਟਾ ਭਰਾ ਥੀਓ। ਸ਼ਾਂਤ ਮਾਹੌਲ। ਮਾਂ ਨੇ ਪੁੱਤਰ ਨੂੰ ਛਾਤੀ ਨਾਲ ਘੁੱਟ ਲਿਆ – ਮੇਰਾ ਵਿਨਸੈਂਟ। ਮਾਂ ਸਾਦੀ ਜਿਹੀ ਸੀ, ਉਸਨੂੰ ਲੱਗਦਾ ਦੁਨੀਆਂ ਵਿਚ ਕੋਈ ਬੰਦਾ ਬੁਰਾ ਨਹੀਂ। ਪਿਤਾ ਉਲਟ, ਉਸਨੂੰ ਸਾਰਾ ਜਹਾਨ ਚੋਰਾਂ ਠੱਗਾਂ ਨਾਲ ਭਰਿਆ ਦਿਸਦਾ।

ਦੋ ਕੁ ਦਿਨਾਂ ਵਿਚ ਮਾਂ ਨੂੰ ਲੱਗਾ ਵਾਨ ਠੀਕ ਨਹੀਂ ਕੁਝ। ਕਮਜ਼ੋਰ ਜਿਹਾ ਵੀ ਲੱਗਦਾ ਹੈ, ਗੱਲਾਂ ਕਰਦਿਆਂ ਕਿਸੇ ਹੋਰ ਪਾਸੇ ਚਲਾ ਜਾਂਦਾ ਹੈ।

– ਤੂੰ ਠੀਕ ਹੈਂ ਵਾਨ? ਮਾਂ ਨੇ ਪੁਛਿਆ। ਪਿਤਾ ਨੇ ਕਿਹਾ – ਜੇ ਲੰਡਨ ਵਿਚ ਤੇਰਾ ਦਿਲ ਨਹੀਂ ਲਗਦਾ ਮੈਂ ਤੇਰੀ ਬਦਲੀ ਪੈਰਿਸ ਵਿਚ ਕਰਵਾ ਦਿੰਨਾ।

– ਨਹੀਂ, ਕੋਈ ਗੱਲ ਨਹੀਂ, ਵਾਨ ਨੇ ਕਿਹਾ। ਠੀਕ ਐ ਲੰਡਨ।

ਪਿਤਾ ਨੇ ਕਿਹਾ – ਵਾਨ, ਮੇਰਾ ਪਾਪਾ ਵੀ ਪਾਦਰੀ ਸੀ। ਮੇਰਾ ਜੀ ਕਰਦਾ ਹੁੰਦੈ ਤੂੰ ਵੀ ਪਾਦਰੀ ਹੋਏਂ, ਬੜੀ ਇਜ਼ਤ ਹੈ। ਪਰ ਏਨੀ ਸਖਤ ਮਿਹਨਤ ਕੌਣ ਕਰੇ? ਤੂੰ ਪੜ੍ਹਨੋਂ ਕਤਰਾਉਂਦਾ ਹੈਂ। ਐਮਸਟਰਡਮ ਵਿਚ ਤੇਰਾ ਚਾਚਾ ਰਹਿੰਦੈ। ਮੈਂ ਉਸ ਨਾਲ ਗੱਲ ਕੀਤੀ ਸੀ। ਜੇ ਤੂੰ ਪੜ੍ਹਨਾ ਚਾਹੇਂ, ਉਹ ਖੁਸ਼ੀ ਨਾਲ ਤੇਰੀ ਮੱਦਦ ਕਰੇਗਾ।

– ਨਹੀਂ, ਹਾਲੇ ਮੈਂ ਨੌਕਰੀ ਨਹੀਂ ਛੱਡਣੀ।

ਛੁੱਟੀਆਂ ਮੁੱਕੀਆਂ, ਵਾਨ ਜਾਣ ਵਾਸਤੇ ਤਿਆਰ ਹੋ ਗਿਆ। ਮਾਂ ਨੇ ਪੁੱਛਿਆ – ਉਸੇ ਸਿਰਨਾਵੇਂ ਤੇ ਖਤ ਲਿਖਿਆ ਕਰਾਂ ਵਾਨ?

ਵਾਨ ਨੇ ਕਿਹਾ – ਨਹੀਂ। ਮੈਂ ਹੁਣ ਥਾਂ ਬਦਲਾਂਗਾ।

– ਠੀਕ ਹੈ ਵਾਨ। ਮੈਂ ਉਸ ਪਰਿਵਾਰ ਨੂੰ ਜਾਣਦੀ ਆਂ ਤੇਰੇ ਮਾਲਕ ਮਕਾਨ ਵਾਲੀਆਂ ਨੂੰ। ਉਹ ਲੋਕ ਸਹੀ ਨਹੀਂ। ਉਨ੍ਹਾਂ ਦੇ ਭੇਤ ਕੋਈ ਨੀਂ ਜਾਣਦਾ। ਵਾਨ ਉਹ ਕੁੜੀ ਸਹੀ ਨੀਂ। ਤੈਨੂੰ ਬੜੀ ਵਧੀਆ ਡੱਚ ਕੁੜੀ ਨਾਲ ਵਿਆਹਾਂਗੇ।

ਵਾਨ ਹੈਰਾਨ ਹੁੰਦਾ ਗੱਡੀ ਚੜ੍ਹ ਗਿਆ – ਮਾਂ ਨੂੰ ਇਨ੍ਹਾਂ ਗੱਲਾਂ ਦਾ ਕਿਵੇਂ ਪਤਾ ਲੱਗਾ?

ਲੰਡਨ ਜਾ ਕੇ ਉਸਨੇ ਹੋਰ ਕਮਰਾ ਕਿਰਾਏ ਤੇ ਲੈ ਲਿਆ ਜੋ ਉਰਸੁਲ ਦੇ ਘਰੋਂ ਬਹੁਤ ਜ਼ਿਆਦਾ ਦੂਰ ਨਹੀਂ ਸੀ। ਉਸ ਪਾਸੇ ਜਾਣ ਵਾਸਤੇ ਬੇਚੈਨ ਰਹਿੰਦਾ। ਦੁਕਾਨ ਉਪਰ ਦਿਲ ਨਾ ਲਗਦਾ। ਗਾਹਕਾਂ ਨਾਲ ਠੀਕ ਪੇਸ਼ ਨਾ ਆਉਂਦਾ। ਮੈਨੇਜਰ ਨੇ ਉਸ ਦੀ ਇਕ ਦੋ ਵਾਰ ਝਾੜ ਝੰਬ ਵੀ ਕੀਤੀ। ਵਾਨ ਨੇ ਕਿਹਾ – ਮੇਰਾ ਜੀਅ ਨੀਂ ਕਰਦਾ ਕਿ ਬੇਵਕੂਫ ਲੋਕਾਂ ਦੀ ਕਮਾਈ ਮੈਂ ਲੁੱਟ ਲਵਾਂ। ਦੇਖੋ ਤਾਂ ਸਹੀ ਕਿਹੋ ਜਿਹੇ ਬੇਕਾਰ ਚਿੱਤਰਾਂ ਉਤੇ ਮੂੰਹ ਮੰਗੀ ਰਕਮ ਦੇਣ ਵਾਸਤੇ ਤਿਆਰ ਨੇ।

–ਮੈਨੇਜਰ ਨੇ ਕਿਹਾ ਮੈਂ ਕੰਪਨੀ ਮਾਲਕ ਨੂੰ ਕਹਾਂਗਾ ਤੇਰੀ ਬਦਲੀ ਕਰ ਦੇਣ। ਜਿਸ ਨੂੰ ਜੋ ਚੀਜ਼ ਚੰਗੀ ਲੱਗੇ, ਉਹ ਉਹੀ ਖਰੀਦੇਗਾ ਕਿ ਤੇਰੀ ਮਰਜ਼ੀ ਚੱਲੇਗੀ? ਹੱਦ ਹੋ ਗਈ ਹੁਣ।

ਸਰਦੀਆਂ ਜੋਬਨ ਤੇ ਸਨ। ਵਾਨ ਉਰਸੁਲ ਵਾਲੀ ਗਲੀ ਵਿਚੋਂ ਦੀ ਲੰਘਿਆ ਜਾਂਦਾ ਸੀ, ਦੇਖਿਆ ਪਰਿਵਾਰ ਕ੍ਰਿਸਮਿਸ ਮਨਾਉਣ ਦੀ ਤਿਆਰੀ ਵਿਚ ਹੈ। ਨੇੜੇ ਆਇਆ ਤਾਂ ਪਤਾ ਲੱਗਾ ਪਾਰਟੀ ਚੱਲ ਰਹੀ ਹੈ। ਪੂਰਾ ਰੌਲਾ ਰੱਪਾ, ਹਾਸਾ ਮਜ਼ਾਕ। ਤੇਜ਼ੀ ਨਾਲ ਘਰ ਗਿਆ, ਸ਼ੇਵ ਕੀਤੀ, ਸੂਟ ਪਹਿਨਿਆਂ ਤੇ ਉਰਸੁਲ ਦੇ ਘਰ ਵੱਲ ਤੁਰ ਪਿਆ। ਘੰਟੀ ਵਜਾਈ। ਉਰਸੁਲ ਨੇ ਬੂਹਾ ਖੋਲ੍ਹਿਆ, ਹਰਾ ਗਾਊਨ ਪਾ ਕੇ ਖੂਬ ਸਜੀ ਹੋਈ।

ਵਾਨ ਨੇ ਕਿਹਾ– ਉਰਸੁਲ।

– ਚਲਾ ਜਾਹ ਇਥੋਂ। ਤੁਰਤ। ਇਹ ਕਹਿ ਕੇ ਉਸਨੇ ਫਟੱਕ ਬੂਹਾ ਬੰਦ ਕਰ ਦਿੱਤਾ।

ਵਾਨ ਨੇ ਲੰਡਨ ਛੱਡਣ ਦਾ, ਨੌਕਰੀ ਛੱਡਣ ਦਾ ਫੈਸਲਾ ਕੀਤਾ ਤੇ ਘਰ ਪਰਤ ਆਇਆ। ਆ ਕੇ ਪਿਤਾ ਨੂੰ ਕਿਹਾ – ਤੁਹਾਡੀ ਇੱਛਾ ਅਨੁਸਾਰ ਧਾਰਮਿਕ ਵਿੱਦਿਆ ਹਾਸਲ ਕਰਾਂਗਾ ਪਿਤਾ ਜੀ। ਪਿਤਾ ਨੇ ਖੁਸ਼ ਹੋ ਕੇ ਐਮਸਟਰਡਮ ਭੇਜ ਦਿਤਾ ਜਿਥੇ ਉਸ ਨੂੰ ਦਾਖਲਾ ਮਿਲ ਗਿਆ। ਸਖਤ ਪਾਠਾਂ ਨੂੰ ਰੱਟੇ ਲਾਉਂਦਾ, ਚਰਚ ਦੀਆਂ ਰੀਤਾਂ ਰਸਮਾਂ ਸਿਖਦਾ। ਇਕ ਐਤਵਾਰ ਸਾਰੇ ਕੰਮ ਨਿਭਾ ਕੇ ਲੰਡਨ ਜਾਣ ਵਾਸਤੇ ਗੱਡੀ ਫੜੀ। ਉਰਸੁਲ ਦੀ ਗਲੀ ਜਾ ਕੇ ਦੇਖਿਆ ....... ਰੌਣਕਾਂ ਹੀ ਰੌਣਕਾਂ। ਉਸਨੇ ਗਵਾਂਢੀ ਨੂੰ ਪੁਛਿਆ – ਉਧਰ ਕਿਸ ਗੱਲ ਦਾ ਸ਼ੋਰ ਸ਼ਰਾਬਾ ਹੈ? ਦੱਸਿਆ

- ਉਰਸੁਲ ਦਾ ਵਿਆਹ ਹੋ ਰਿਹੈ। ਇਹ ਗੱਲਾਂ ਹੋ ਈ ਰਹੀਆਂ ਸਨ ਕਿ ਉਰਸੁਲ ਆਪਣੇ ਪਤੀ ਦਾ ਹੱਥ ਫੜੀ ਬੱਘੀ ਵਿਚ ਸਵਾਰ ਹੋਣ ਲਈ ਬੂਹਿਓਂ ਬਾਹਰ ਆਈ। ਵਾਨ ਚੁਪ ਚਾਪ ਦੂਜੇ ਪਾਸੇ ਖਿਸਕ ਗਿਆ।

ਵਾਨ ਦਾ ਚਾਚਾ ਨੇਵੀ ਅਫਸਰ ਰਿਟਾਇਰ ਹੋਇਆ ਸੀ। ਬੱਚੇ ਆਪੋ ਆਪਣੇ ਟਿਕਾਣਿਆਂ ਤੇ ਰੁਜ਼ਗਾਰ ਵਿਚ ਲੱਗੇ ਹੋਏ ਸਨ, ਵੱਡੇ ਘਰ ਵਿਚ ਆਰਾਮ ਨਾਲ ਦਿਨ ਬਿਤਾ ਰਿਹਾ ਸੀ। ਕਿਸੇ ਸ਼ਾਮ ਵਰਦੀ ਸਜਾ ਲੈਂਦਾ ਤਾਂ ਪੂਰਾ ਰੋਅਬ ਹੁੰਦਾ, ਇਕ ਦਿਨ ਮਾਸੜ ਸਟਰਿੱਕਰ ਆਇਆ ਕਹਿਣ ਲੱਗਾ, ਤੈਨੂੰ ਲਾਤੀਨੀ ਤੇ ਯੂਨਾਨੀ ਸਿਖਾਉਣ ਵਾਸਤੇ ਮੈਂ ਬਿਹਤਰੀਨ ਅਧਿਆਪਕ ਲੱਭ ਲਿਐ ਵਾਨ, ਸੋਮਵਾਰ ਨੂੰ ਉਸ ਕੋਲ ਲਿਜਾਵਾਂਗਾ। ਕੱਲ੍ਹ ਐਤਵਾਰ ਦੁਪਹਿਰ ਦਾ ਖਾਣਾ ਸਾਡੇ ਵੱਲ। ਤੇਰੀ ਮਾਸੀ ਤੇ ਸਾਡੀ ਗੁੱਡੀ ਕੇ ਤੈਨੂੰ ਯਾਦ ਕਰਦੀਆਂ ਰਹਿੰਦੀਆਂ ਨੇ। ਠੀਕ?

- ਮਾਸੀ ਨੂੰ ਤੇ ਕਜ਼ਿਨ ਕੇ ਨੂੰ ਮੇਰਾ ਸਲਾਮ ਆਖਣਾ ਅੰਕਲ, ਵਾਨ ਨੇ ਕਿਹਾ।

ਮਾਸੜ ਦਾ ਘਰ ਬੜਾ ਵੱਡਾ ਤੇ ਸ਼ਾਨਦਾਰ ਸੀ। ਘਰ ਦੇ ਨਾਲ ਖਹਿੰਦੀ ਹੋਈ ਨਹਿਰ ਵਗ ਰਹੀ ਸੀ, ਪਟੜੀ ਉਪਰ ਮੀਲਾਂ ਤੱਕ ਰੁੱਖਾਂ ਦੀ ਕਤਾਰ। ਨਹਿਰ ਵਿਚ ਕਿਸ਼ਤੀਆਂ ਤੈਰ ਰਹੀਆਂ ਸਨ। ਮਾਸੀ ਬਹੁਤ ਪਿਆਰ ਨਾਲ ਮਿਲੀ। ਗੱਲਾਂ ਕਰਦਿਆਂ ਸੁਨੱਖੀ ਪਤਲੀ ਗੋਰੀ ਕੁੜੀ ਆਈ ਤੇ ਕਿਹਾ - ਤੂੰ ਮੈਨੂੰ ਜਾਣਦਾ ਨੀਂ ਵਾਨ, ਮੈਂ ਤੇਰੀ ਕਜ਼ਨ ਆਂ ਕੇ। ਦੇਖ ਛੱਬੀ ਸਾਲ ਦੀ ਹੋਕੇ ਤੈਨੂੰ ਮਿਲੀ, ਤੇ ਤੂੰ........ਤੂੰ........? - ਮੈਂ ਚੌਵੀ ਸਾਲ ਦਾ ਹਾਂ। ਮਾਸੀ ਨੇ ਮੈਨੂੰ ਕਈ ਵਾਰ ਖਤ ਲਿਖ ਕੇ ਕਿਹਾ ਸੀ ਵਾਨ ਕਿ ਤੁਹਾਨੂੰ ਮਿਲਣ ਆਵਾਂ। ਬਸ, ਅੱਜ ਕੱਲ੍ਹ ਤੇ ਗੱਲ ਪੈਂਦੀ ਪੈਂਦੀ ਇਥੇ ਆ ਗਈ। ਵਾਨ ਨੂੰ ਉਸਦੀਆਂ ਗੱਲਾਂ ਚੰਗੀਆਂ ਲੱਗੀਆਂ। ਬੜੀ ਸਲੀਕੇ ਵਾਲੀ ਕੁੜੀ ਲੱਗੀ।

- ਰਾਂਬਾਂ ਤੈਨੂੰ ਦੇਖ ਲੈਂਦਾ ਤਾਂ ਬੜੀ ਵਧੀਆ ਤਸਵੀਰ ਬਣਾਉਂਦਾ ਕੇ।

- ਕਿੱਥੇ, ਉਹ ਤਾਂ ਬਦਸੂਰਤ ਜਨਾਨੀਆਂ ਦੀਆਂ ਮੂਰਤਾਂ ਬਣਾਉਂਦਾ ਬਣਾਉਂਦਾ ਮਰ ਗਿਆ।

- ਨਹੀਂ ਕੇ, ਤੈਨੂੰ ਉਸਦੇ ਹੁਨਰ ਦਾ ਪਤਾ ਨਹੀਂ, ਉਸਦੀਆਂ ਸਾਰੀਆਂ ਪੇਂਟਿੰਗਜ਼ ਸੁਹਣੀਆਂ ਔਰਤਾਂ ਦੀਆਂ ਨੇ ਜਿਨ੍ਹਾਂ ਦੇ ਚਿਹਰਿਆਂ ਉਪਰ ਦਰਦ ਅਤੇ ਸੋਗ ਪਸਰਿਆ ਹੋਇਐ। ਉਹ ਅੰਦਰਲਾ ਦੁਖ ਬਾਹਰ ਦਿਖਾਉਣ ਦੇ ਸਮਰੱਥ ਕਲਾਕਾਰ ਸੀ।

ਇੰਨੇ ਨੂੰ ਇਕ ਜੁਆਨ ਨਜ਼ਦੀਕ ਆਇਆ, ਕੇ ਨੇ ਦੱਸਿਆ - ਇਹ ਮੇਰਾ ਪਤੀ ਹੈ ਵਾਸ, ਤੇ ਵਾਸ ਇਹ ਮੇਰਾ ਕਜ਼ਨ ਵਾਨ ਹੈ। ਸਾਰੇ ਜਣੇ ਖਾਣਾ ਖਾਣ ਲਈ ਆਪੋ ਆਪਣੀਆਂ ਕੁਰਸੀਆਂ ਤੇ ਜਾ ਬੈਠੇ।

ਸ਼ਾਮੀਂ ਵਾਪਸ ਪੁੱਜ ਕੇ ਪੜ੍ਹਾਈ ਸ਼ੁਰੂ ਕੀਤੀ। ਸਾਰੀ ਪੜ੍ਹਾਈ ਔਖੀ ਸੀ ਪਰ ਵਾਨ ਦਿਲ ਛੱਡਣ ਵਾਲਾ ਨਹੀਂ ਸੀ। ਅੱਧੀ ਅੱਧੀ ਰਾਤ ਤੱਕ ਦੀਵਾ ਬਲਦਾ।

ਕੁਝ ਹਫਤਿਆਂ ਲਈ ਚਾਚੇ ਨੇ ਦੂਰ ਜਾਣਾ ਸੀ। ਇਕ ਸ਼ਾਮ ਵਾਨ ਆਪਣੀ ਮਾਸੀ ਦੇ ਘਰ ਚਲਾ ਗਿਆ। ਸਾਰੇ ਤਪਾਕ ਨਾਲ ਮਿਲੇ, ਕਿਹਾ - ਜਿੰਨਾ ਚਿਰ ਤੇਰਾ ਚਾਚਾ ਵਾਪਸ ਨਹੀਂ ਆਉਂਦਾ, ਸ਼ਾਮ ਦਾ ਖਾਣਾ ਇਥੇ ਸਾਡੇ ਕੋਲ ਖਾਇਆ ਕਰ ਤੇ ਐਤਵਾਰ ਦੇ ਦਿਨ ਸਾਰੇ ਇਕੱਠੇ ਰਿਹਾ ਕਰਾਂਗੇ। ਖਾਣਾ ਖਾ ਕੇ ਬਾਕੀ ਲੋਕ ਤਾਸ਼ ਖੇਡਣ ਲੱਗੇ। ਵਾਨ ਨੂੰ ਤਾਸ਼ ਆਉਂਦੀ ਨਹੀਂ ਸੀ, ਉਹ ਕਿਤਾਬ ਲੈ ਕੇ ਬੈਠ ਗਿਆ।

ਇਕ ਦਿਨ ਚਾਚਾ ਉਸ ਨੂੰ ਹੇਠਾਂ ਗਰੀਬ ਬਸਤੀਆਂ ਵੱਲ ਲੈ ਗਿਆ - ਦੇਖ ਵਾਨ, ਇਹ ਏਨੇ ਗਰੀਬ ਨੇ ਕਿ ਬਿਮਾਰ ਹੋ ਜਾਣ, ਦਵਾਈ ਵਾਸਤੇ ਪੈਸੇ ਨਹੀਂ, ਨਿਕੀ ਜਿਹੀ ਝੌਂਪੜੀ ਵਿਚ ਸਾਰੇ ਇਕੱਠੇ, ਕੋਈ ਪ੍ਰਾਈਵੇਸੀ ਨਹੀਂ। ਅੱਜ ਸਖਤ ਮਜ਼ਦੂਰੀ ਕਰਨਗੇ ਤਾਂ ਕੱਲ੍ਹ ਨੂੰ ਰੋਟੀ ਮਿਲੇਗੀ। ਰੱਬ ਦੀ ਲੋੜ ਇਨ੍ਹਾਂ ਨੂੰ ਬਹੁਤੀ ਹੈ। ਸਾਡੇ ਵਾਲੇ ਪਾਸੇ ਦੇ ਉਚੇ ਲੋਕਾਂ ਵਾਸਤੇ ਤਾਂ ਰੱਬ ਅਮੀਰ ਬੁੱਢਾ ਹੈ ਜਿਹੜਾ ਆਰਾਮ ਨਾਲ ਪਾਈਪ ਪੀਈ ਜਾਂਦੈ - ਦੁਨੀਆਂ ਦਾ ਫਿਕਰ ਕਰਨ ਵਾਸਤੇ ਉਸ ਕੋਲ ਸਮਾਂ ਨਹੀਂ।

- ਯਾਨੀ ਕਿ ਅਮੀਰ ਲੋਕ ਬਕਵਾਸੀ ਹੁੰਦੇ ਨੇ, ਵਾਨ ਨੇ ਕਿਹਾ ।

- ਮੈਂ ਇਹ ਗੱਲ ਨਹੀਂ ਕਹੀ ਵਾਨ, ਚਾਚੇ ਨੇ ਕਿਹਾ।

- ਮੈਂ ਕਹੀ ਹੈ ਅੰਕਲ। ਇਹ ਗੱਲ ਤਾਂ ਮੈਂ ਆਖੀ ਹੈ।

ਵਾਨ ਨੂੰ ਲੰਡਨ ਦੇਖੀਆਂ ਗਰੀਬ ਬਸਤੀਆਂ ਯਾਦ ਆ ਗਈਆਂ। ਕਿੰਨੀ ਸਖਤ ਜ਼ਿੰਦਗੀ। ਇਥੇ ਅਮੀਰ ਚਰਚਾਂ ਵਿਚ ਪਾਦਰੀ ਅਮੀਰਾਂ ਨੂੰ ਯੱਸੂ ਦੀਆਂ, ਰੱਬ ਦੀਆਂ ਗੱਲਾਂ ਸੁਣਾਉਂਦਾ ਹੈ। ਇਹ ਗੱਲਾਂ ਧਰਵਾਸ ਦਿੰਦੀਆਂ ਹਨ। ਪਰ ਅਮੀਰਾਂ ਨੂੰ ਧਰਵਾਸ ਦੀ ਲੋੜ ਈ ਨੀ। ਇਹ ਗੱਲਾਂ ਤਾਂ ਗਰੀਬਾਂ ਵਾਸਤੇ ਲਿਖੀਆਂ ਸਨ ਵਡੇਰਿਆਂ ਨੇ। ਅਮੀਰਾਂ ਲਈ ਬਾਈਬਲ ਸ਼ੁਗਲ ਦਾ ਸਮਾਨ ਹੈ।

ਇਕ ਸਵੇਰ ਚਾਚੇ ਨੇ ਕਿਹਾ - ਨੌਕਰ ਨੇ ਦੱਸਿਆ ਵਾਨ ਕਿ ਤੂੰ ਸਾਰੀ ਸਾਰੀ ਰਾਤ ਨਹੀਂ ਸੌਂਦਾ। ਸਵੇਰੇ ਚਾਰ ਵਜੇ ਤੱਕ ਤੇਰੀ ਲਾਲਟੈਣ ਜਗਦੀ ਰਹਿੰਦੀ ਹੈ।

- ਹਾਂ ਅੰਕਲ। ਪਾਸ ਹੋਣਾ ਪਵੇਗਾ। - ਕਿੰਨੇ ਘੰਟੇ ਪੜ੍ਹਦਾ ਹੁੰਨੈ?

- ਵੀਹ ਘੰਟੇ ਔਸਤਨ। - ਪਰ ਤੇਰੇ ਮਾਪਿਆਂ ਨੇ ਮੈਨੂੰ ਇਹ ਵੀ ਤਾਂ ਕਿਹੈ ਨਾ ਕਿ ਤੇਰਾ ਖਿਆਲ ਰੱਖਾਂ। - ਪਰ ਅੰਕਲ ਪਾਸ ਹੋਣੈ ਨਾ। ਨੀਂਦ ਆਰਾਮ, ਹਮਦਰਦੀ, ਖੁਸ਼ੀ ਬਗੈਰ ਕੰਮ ਚੱਲ ਜਾਂਦੈ। ਰੱਬ ਦੀ ਇੱਛਾ ਅਮਲ ਵਿਚ ਲਿਆਉਣ ਵਾਸਤੇ ਸਖਤੀ ਕਰਨੀ ਪਵੇਗੀ ਅੰਕਲ।

ਚਾਚਾ ਇਹ ਸੋਚਦਾ ਚਲਾ ਗਿਆ – ਵਾਨ ਗਾਗ ਪਰਿਵਾਰ ਕਦੀ ਫੇਲ੍ਹ ਨਹੀਂ ਹੁੰਦਾ। ਵਾਨ ਦੇ ਦਿਮਾਗ ਵਿਚ ਇਕ ਖਿਆਲ ਨਿਰੰਤਰ ਘੁੰਮਦਾ ਰਹਿੰਦਾ – ਅਲਜਬਰੇ ਦੇ ਸਵਾਲ, ਜਮੈਟਰੀ ਦੀਆਂ ਤਿਕੋਨਾਂ, ਲਾਤੀਨੀ, ਯੂਨਾਨੀ ਦੀ ਗਰਾਮਰ ਆਦਮੀ ਦੇ ਦੁਖ ਕਿਵੇਂ ਦੂਰ ਕਰਨਗੇ? ਜਾਹਲ, ਬਿਮਾਰ, ਉਦਾਸ, ਦਿਸ਼ਾਹੀਣ, ਗਰੀਬ ਮਨੁੱਖਤਾ ਨੂੰ ਸ਼ਾਇਦ ਮੇਰੀ ਲੋੜ ਹੋਵੇ। ਉਸਨੇ ਆਪਣੇ ਅਧਿਆਪਕਾਂ ਨੂੰ ਕਿਹਾ – ਮੇਰਾ ਦਿਲ ਫੀਲਡ ਵਰਕ ਕਰਨ ਨੂੰ ਕਰਦਾ ਹੈ। ਤਿੰਨ ਮਹੀਨਿਆ ਬਾਦ ਪੀਟਰਸਨ ਨੇ ਕਿਹਾ – ਤੈਨੂੰ ਬੈਲਜੀਅਮ ਭੇਜ ਕੇ ਦੇਖਾਂਗੇ ਕੀ ਕਰਦੈਂ।

ਬਾਕੀ ਬੱਚੇ ਰੱਟੇ ਮਾਰਦੇ। ਅਧਿਆਪਕ ਜਦੋਂ ਆਖਦਾ – ਇਹ ਚਰਚ ਹੈ, ਬੱਚਿਓ, ਪ੍ਰਭੂ ਦੇ ਬੋਲ ਸੁਣਾਓ, ਪ੍ਰਵਚਨ ਕਹੋ। ਬੱਚੇ ਫਟਾਫਟ ਬਿਨਾ ਰੁਕੇ ਪਾਠ ਸੁਣਾ ਦਿੰਦੇ। ਵਾਨ ਕੋਲ ਸ਼ਬਦ ਨਾ ਹੁੰਦੇ, ਰੁਕ ਰੁਕ ਬੋਲਦਾ, ਦਿਲੋਂ ਬੋਲਦਾ, ਪਰ ਇਥੇ ਭਾਵਨਾ ਦੀ ਲੋੜ ਨਹੀਂ, ਫਟਾ ਫਟ ਵਾਕ ਬੋਲਣ ਦੀ ਜਾਂਚ ਆਉਣੀ ਚਾਹੀਦੀ ਹੈ। ਅਧਿਆਪਕ ਗੁੱਸੇ ਵਿਚ ਆਖਦਾ – ਵਾਨ ਇਹੀ ਤਿਆਰੀ ਹੈ ਤੇਰੀ? ਤੇਰਾ ਕੀ ਬਣੇਗਾ? ਬਾਕੀ ਬੱਚਿਆਂ ਨੂੰ ਪਾਸ ਕਰਕੇ ਵਖ ਵਖ ਥਾਵਾਂ ਤੇ ਚਰਚਾਂ ਵਿਚ ਭੇਜ ਦਿਤਾ। ਵਾਨ ਅਜੇ ਇਸ ਕਾਬਲ ਨਹੀਂ ਹੋਇਆ। ਉਸ ਦੇ ਦਿਲ ਅੰਦਰ ਤੂਫਾਨ ਉਠਣ ਲੱਗਾ ਤਾਂ ਉਸਨੇ ਇਹ ਆਖ ਕੇ ਰੋਕਿਆ – ਯਸੂ ਤੂਫਾਨਾਂ ਵਿਚ ਸ਼ਾਂਤ ਰਹਿੰਦਾ ਸੀ। ਮੈਂ ਇਕੱਲਾ ਨਹੀਂ ਹਾਂ। ਮੇਰੇ ਨਾਲ ਰੱਬ ਹੈ।

ਇਕ ਦਿਨ ਅਧਿਆਪਕ ਪਾਦਰੀ ਪੀਟਰਸਨ ਨੇ ਕਿਹਾ – ਅੱਜ ਮੇਰੇ ਘਰ ਖਾਣਾ ਖਾਣ ਆਈਂ ਵਾਨ। ਵਾਨ ਨੇ ਸ਼ੁਕਰਾਨਾ ਕਰਦਿਆਂ ਹਾਂ ਕਿਹਾ। ਖਾਣਾ ਖਾਂਦਿਆਂ ਪਾਦਰੀ ਨੇ ਕਿਹਾ – ਬੈਲਜੀਅਮ ਦੇ ਦੱਖਣ ਵਲ ਖਾਣ ਮਜ਼ਦੂਰਾਂ ਦੀ ਬਸਤੀ ਹੈ ਵਾਨ। ਬਹੁਤ ਗਰੀਬ ਹਨ। ਸਖਤ ਮਿਹਨਤ ਕਰਕੇ ਵੀ ਪੂਰੀ ਰੋਟੀ ਜੋਗੇ ਪੈਸੇ ਨਹੀਂ ਮਿਲਦੇ। ਰੱਬ ਦੀ ਬਹੁਤੀ ਲੋੜ ਉਨ੍ਹਾਂ ਨੂੰ ਹੈ। ਇਸ ਥਾਂ ਦਾ ਨਾਮ ਬੋਰਨੇਜ ਹੈ। ਜੇ ਤੂੰ ਉਥੇ ਚਲਾ ਜਾਏਂ?

ਵਾਨ ਨੇ ਪੁੱਛਿਆ – ਪਰ ਚੋਣ ਕਮੇਟੀ ਨੇ ਤਾ ਮੈਨੂੰ ਅਯੋਗ ਕਰਾਰ ਦੇ ਦਿੱਤਾ ਹੈ। ਪਾਦਰੀ ਨੇ ਕਿਹਾ – ਮੈਂ ਪ੍ਰਬੰਧ ਕਰਾਂਗਾ। ਤੂੰ ਜਾ ਕੇ ਕੰਮ ਸ਼ੁਰੂ ਕਰ। ਮੈਂ ਕਮੇਟੀ ਨੂੰ ਮਨਾ ਕੇ ਤੈਨੂੰ ਨਿਯੁਕਤੀ ਪੱਤਰ ਭਿਜਵਾ ਦਿਆਂਗਾ। ਮੈਨੂੰ ਯਕੀਨ ਐ ਵਾਨ, ਤੇਰੇ ਸੁਭਾਅ ਤੋਂ ਵਾਕਫ ਹਾਂ, ਤੂੰ ਕਾਮਯਾਬ ਹੋਏਂਗਾ, ਚੋਣ ਕਮੇਟੀ ਇ
ਕ ਦਿਨ ਪਛਤਾਏਗੀ ਕਿ ਤੈਨੂੰ ਉਸਨੇ ਅਯੋਗ ਸਮਝ ਲਿਆ ਸੀ। ਜਿਥੇ ਮੈਂ ਤੈਨੂੰ ਭੇਜ ਰਿਹਾਂ, ਉਨ੍ਹਾਂ ਲੋਕਾਂ ਨੂੰ ਤੇਰੀ ਲੋੜ ਹੈ। ਰੱਬ ਖੁਸ਼ ਹੋਏਗਾ।

ਵਾਨ ਦੱਸੀ ਗਈ ਥਾਂ ਪੁੱਜ ਗਿਆ। ਰੇਲ ਦੀ ਖਿੜਕੀ ਵਿਚੋਂ ਉਚੇ ਉਚੇ ਕਾਲੇ ਪਹਾੜ ਦੇਖੇ। ਨਾਲ ਬੈਠੇ ਬੰਦੇ ਨੂੰ ਪੁੱਛਿਆ – ਇਹ ਕਾਲੇ ਕਿਉਂ ਹਨ? ਉਸਨੇ ਦੱਸਿਆ – ਇਸ ਆਬਾਦੀ ਵਿਚ ਕੋਲੇ ਦੀਆਂ ਖਾਣਾ ਹਨ। ਬੇਕਾਰ ਕੋਲਾ, ਬੇਕਾਰ ਸੁਆਹ ਉਪਰ ਤੱਕ ਸੁੱਟੀ ਜਾਂਦੇ ਹਨ, ਅਹੁ ਦੇਖ, ਇਕ ਟਰਾਲੀ ਕਾਲੀ ਕੇਰੀ ਢੇਰੀ ਕਰਕੇ ਹੇਠਾਂ ਵੱਲ ਆ ਰਹੀ ਹੈ। ਸੁਆਹ ਢੇਰ ਉਪਰ ਸੁੱਟੀ ਹੈ, ਗਰਦਗੁਬਾਰ ਦਾ ਕਾਲਾ ਬੱਦਲ ਉਠਿਆ ਹੈ। ਮੈਂ ਪੰਜਾਹ ਸਾਲ ਤੋਂ ਇਹ ਪਹਾੜ ਉਚੇ ਉਠਦੇ ਦੇਖ ਰਿਹਾਂ।

ਵਾਨ ਪਿੰਡ ਵਿਚ ਆ ਪੁੱਜਾ। ਝੌਂਪੜੀ ਨੁਮਾ ਟੁੱਟੇ ਭੱਜੇ ਘਰ ਤਾਂ ਹਨ ਪਰ ਏਨੀ ਵੀਰਾਨਗੀ ਕਿਉਂ ਹੈ? ਕੋਈ ਬੰਦਾ ਦਿਸਦਾ ਈ ਨੀ ਕਿਧਰੇ। ਕੋਈ ਕੋਈ ਔਰਤ ਖੁਸ਼ਕ ਹੋਠ, ਉਦਾਸ ਚਿਹਰਾ, ਖਾਲੀ ਅੱਖਾਂ ਵਾਲੀ ਦੇਖੀ। ਇਕ ਮਕਾਨ ਕੁਝ ਚੰਗਾ ਸੀ। ਇਹ ਬੇਕਰੀ ਵਾਲੇ ਡੈਨਿਸ ਦਾ ਸੀ। ਵਾਨ ਇਸ ਘਰ ਗਿਆ। ਡੈਨਿਸ ਨੇ ਦੱਸਿਆ ਕਿ ਤੇਰੇ ਅਧਿਆਪਕ ਦਾ ਖਤ ਆ ਗਿਆ ਸੀ। ਰੋਟੀ ਖੁਆਈ। ਇਕ ਨਿੱਕਾ ਜਿਹਾ ਕਮਰਾ ਰਹਿਣ ਲਈ ਦਿੱਤਾ।

ਦਿਨ ਛਿਪਣ ਵੇਲੇ ਖੱਡਾਂ ਵਿਚੋਂ ਕੀੜਿਆਂ ਵਾਂਗ ਕਾਲੇ ਮਜ਼ਦੂਰ ਬਾਹਰ ਨਿਕਲਦੇ, ਘਰਾਂ ਵੱਖ ਪਰਤਦੇ ਦੇਖੇ। ਹੌਲੀ ਹੌਲੀ ਵਾਨ ਨੂੰ ਪਤਾ ਲੱਗਾ ਇਹ ਖਾਣਾ ਬਹੁਤ ਖਤਰਨਾਕ ਹਨ। ਕੰਮ ਕਰਨ ਉਤਰਦੇ, ਚੜ੍ਹਦੇ, ਗੈਸ ਰਾਹੀਂ, ਵਿਸਫੋਟ ਰਾਹੀਂ, ਪਾਣੀ ਵਿਚ ਡੁੱਬ ਕੇ, ਕੰਧਾਂ ਢਹਿਣ ਕਾਰਨ ਬੜੇ ਮਜ਼ਦੂਰ ਮਰਦੇ। ਅੱਠੇ ਪਹਿਰੇ ਉਚੀਆਂ ਚਿਮਨੀਆਂ ਕਾਲਾ ਧੂਆਂ ਖਲਾਰਦੀਆ। ਧੂਏਂ ਕਾਰਨ ਦਰਖਤ ਸੁੱਕ ਗਏ। ਪੂਰਨ ਵੀਰਾਨਗੀ ਦਾ ਆਲਮ। ਇਸ ਅਬਾਦੀ ਨੂੰ ਕਾਲਾ ਪਿੰਡ ਵੀ ਕਿਹਾ ਜਾਂਦਾ ਸੀ। ਸਾਰਾ ਦਿਨ ਹੇਠਾਂ ਹਨੇਰੇ ਵਿਚ ਕੰਮ ਕਰਕੇ ਬਾਹਰ ਨਿਕਲਦੇ ਤਾਂ ਚੌਧਕ ਲਗਦੀ, ਅੱਖਾਂ ਵਿਚੋਂ ਪਾਣੀ ਵਗੀ ਜਾਂਦਾ। ਸੱਤ ਸੌ ਮੀਟਰ ਡੂੰਘੇ ਪਤਾਲ ਵਿਚ ਸਾਰਾ ਦਿਨ ਪਿੰਡ ਛੁਪਿਆ ਹੋਇਆ ਕੰਮ ਕਰਦਾ ਰਹਿੰਦਾ। ਪੈਂਤੀ ਕੁ ਸਾਲ ਦੀ ਉਮਰ ਤੱਕ ਬੰਦਿਆਂ ਦੇ ਫੇਫੜੇ ਠੀਕ ਰਹਿੰਦੇ ਹਨ ਬਸ ਫਿਰ ਕੰਮ ਤਮਾਮ।

ਸ਼ਾਮੀ ਡੈਨਿਸ ਨੇ ਘਰ ਫੋਰਮੈਨ ਜੈਕ ਖਾਣੇ ਵਾਸਤੇ ਬੁਲਾ ਲਿਆ। ਉਸਨੇ ਦੱਸਿਆ – ਮਾਂ ਨੇ ਚਾਰ ਅੱਖਰ ਪੜ੍ਹਨ ਲਿਖਣ ਦੇ ਸਿਖਾ ਦਿੱਤੇ ਸਨ ਜਿਸ ਕਰਕੇ ਕੰਪਨੀ ਨੇ ਮੈਨੂੰ ਹਾਜ਼ਰੀ ਹੂਜਰੀ ਲਾਉਣ ਦੇ ਸੌਖੇ ਕੰਮ ਤੇ ਲਾ ਦਿੱਤਾ। ਬਸ ਰੋਟੀ ਮਿਲੀ ਜਾਂਦੀ ਹੈ। ਇਹ ਕਹਿੰਦਿਆਂ ਉਸ ਨੂੰ ਉਹ ਖੰਘ ਛਿੜੀ ਕਿ ਦੇਰ ਤੱਕ ਨਾ ਰੁਕੀ।

ਅਗਲੇ ਦਿਨ ਜੈਕ ਆਇਆ ਤੇ ਕਿਹਾ – ਆ ਵਾਨ ਆਬਾਦੀ ਦੇਖੀਏ। ਇਕ ਝੌਂਪੜੀ ਦਾ ਦਰਵਾਜ਼ਾ ਖੜਕਾਇਆ, ਕਮਜ਼ੋਰ ਜਿਹੀ ਔਰਤ ਨੇ ਬੂਹਾ ਖੋਲ੍ਹਿਆ। ਤਿੰਨ ਬੱਚੇ ਕੰਬਲ ਵਿਚ ਲਿਪਟੇ ਬੈਠੇ ਸਨ। ਮੰਜੇ ਹੇਠ ਬੱਕਰੀ ਬੈਠੀ ਸੀ। ਇਕ ਖੂੰਜੇ ਵਿਚ ਖਰਗੋਸ਼ਾਂ ਨੇ ਖੱਡ ਪੁੱਟੀ ਹੋਈ ਸੀ। ਕੱਚਾ ਫਰਸ਼, ਛੱਤ ਉਪਰ ਉੱਲੀ। ਇਕ ਨਿਕਾ ਸਟੈਂਡ ਪੰਜ ਸੱਤ ਭਾਂਡੇ। ਛੱਬੀ ਸਾਲ ਦੀ ਉਮਰ ਵਿਚ ਹੀ ਬੀਤ ਚੱਲੀ ਸੀ। ਬੋਲੀ – ਕਿੰਨੇ ਦਿਨਾਂ ਬਾਦ ਆਇਐਂ ਜੈਕ। ਤੇਰਾ ਤੇ ਤੇਰੇ ਦੋਸਤ ਦਾ ਸੁਆਗਤ। ਔਰਤ ਦਾ ਪਤੀ ਦੇਕਰੂ ਸ਼ੇਖੀ ਮਾਰਿਆ ਕਰਦਾ ਸੀ – ਮੈਨੂੰ ਨੀਂ ਕੁਸ਼ ਹੁੰਦਾ। ਮੈਂ ਬੁੱਢਾ ਹੋ ਕੇ ਆਰਾਮ ਨਾਲ ਮੰਜੀ ਤੇ ਈ ਮਰੂੰਗਾ। ਦੇਖ ਲਿਉ ਬੇਸ਼ਕ। ਖਾਣ ਢਹਿਣ ਕਾਰਨ ਉਸਦੇ ਨਾਲ ਦੇ 29 ਮਜ਼ਦੂਰ ਦਬਕੇ ਮਰ ਗਏ ਸਨ, ਪੰਜ ਦਿਨ ਬਾਦ ਇਕੱਲਾ ਜਿਉਂਦਾ ਨਿਕਲਿਆ। ਲੱਤ ਟੁੱਟ ਗਈ ਸੀ। ਤਾਂ ਵੀ ਪੂਰਾ ਕੰਮ ਕਰਦਾ। ਉਸਨੇ ਕਿਹਾ – ਦੇਖ ਵਾਨ ਗਾਗ, ਅਸੀਂ ਗੁਲਾਮ ਨਹੀਂ, ਅਸੀਂ ਤਾਂ ਜਾਨਵਰ ਹਾਂ। ਅੱਠ ਨੌਂ ਸਾਲ ਦੇ ਬੱਚੇ ਕੰਮ ਤੇ ਲੱਗ ਜਾਂਦੇ ਨੇ। ਚੌਦਾਂ ਚੌਦਾਂ ਘੰਟੇ ਕੰਮ। ਦੁਪਹਿਰੇ ਰੋਟੀ ਖਾਣ ਵਾਸਤੇ 15 ਮਿੰਟ ਬਸ। ਤਨਖਾਹ ਵਿਚੋਂ ਜੇ ਅਠੱਨੀ ਕੱਟ ਲੈਣ, ਅਸੀਂ ਭੁੱਖ ਨਾਲ ਮਰ ਜਾਈਏ। ਜੇ ਮਰ ਗਏ ਫਿਰ ਕੰਮ ਕਿਵੇਂ ਚੱਲੇਗਾ? ਸੋ ਮਰਨ ਤਾਂ ਨਹੀਂ ਦੇਣਗੇ, ਪਰ ਸਾਡਾ ਜਿਉਣਾ ਦੇਖ। ਬਿਮਾਰ ਹੋਣ ਉਤੇ ਦਵਾਈ ਨਹੀਂ ਮਿਲੇਗੀ, ਬੰਦੇ ਕੁੱਤੇ ਦੀ ਮੌਤ ਮਰਦੇ ਹਨ, ਉਨ੍ਹਾਂ ਦੇ ਬੱਚੇ ਮੰਗਤੇ ਹੋ ਜਾਂਦੇ ਨੇ। ਅੱਠ ਸਾਲ ਦੀ ਉਮਰ ਵਿਚ ਕੰਮ ਸ਼ੁਰੂ, ਬੱਤੀ ਸਾਲ ਨਿਰੰਤਰ ਮੁਸ਼ੱਕਤ ਕਰਨ ਬਾਦ ਔਸਤਨ ਚਾਲੀ ਸਾਲ ਦੀ ਉਮਰੇ ਮੌਤ। ਸਿਰਫ ਐਤਵਾਰ ਵਾਲੇ ਦਿਨ ਸੂਰਜ ਦਿਸਦੈ।

ਬੇਕਰੀ ਦੇ ਪਿਛਲੇ ਪਾਸੇ ਦਾ ਥਾਂ ਸਾਫ ਕਰਕੇ ਵਾਨ ਨੇ ਫੱਟੇ ਰੱਖ ਲਏ ਤੇ ਐਤਵਾਰ ਦੇ ਪ੍ਰਵਚਨ ਸੁਣਨ ਵਾਸਤੇ ਝੌਂਪੜੀਆਂ ਵਿਚ ਸੁਨੇਹਾ ਭੇਜ ਦਿੱਤਾ। ਕੁਝ ਫੱਟੇ ਬੈਠਣ ਵਾਸਤੇ ਰੱਖ ਦਿੱਤੇ। ਤੀਹ ਚਾਲੀ ਵੱਡੇ ਛੋਟੇ ਆ ਬੈਠੇ। ਸਾਰਿਆਂ ਨੇ ਠੰਡ ਤੋਂ ਬਚਣ ਲਈ ਆਪਣੀਆਂ ਮੁੱਕੀਆ ਕੱਛਾਂ ਵਿਚ ਦੱਬ ਰੱਖੀਆਂ ਸਨ। ਵਾਨ ਨੇ ਬਾਈਬਲ ਖੋਲ੍ਹੀ – ਪੜ੍ਹੀ – ਰਾਤੀਂ ਪਾਲ ਨੇ ਇਕ ਨਜ਼ਾਰਾ ਦੇਖਿਆ, ਮਕਦੂਨੀਆਂ ਦਾ ਇਕ ਬੰਦਾ ਖਲੋਤਾ ਉਸਨੂੰ ਕਹਿਣ ਲੱਗਾ – ਸਾਡੀ ਬਾਂਹ ਫੜਨ ਵਾਸਤੇ ਮਕਦੂਨੀਆਂ ਆ ਪਾਲ। ਇਸ ਬਸਤੀ ਦੇ ਮਜ਼ਦੂਰਾਂ ਵਰਗੇ ਹੀ ਸਨ ਮਕਦੂਨੀਆਂ ਦੇ ਬਾਸ਼ਿੰਦੇ। ਰੱਬ ਗਰੀਬਾਂ ਉਪਰ ਰਹਿਮ ਕਰਦਾ ਹੈ। ਅੱਯਾਸ਼ ਲੋਕਾਂ ਨੂੰ ਸਜ਼ਾ ਮਿਲੇਗੀ। ਆਖਰੀ ਦਿਨ ਤੁਸੀਂ ਸਭ ਬਖਸ਼ੇ ਜਾਓਗੇ। ਸੁਰਗ ਦੀ ਹਕੂਮਤ ਮਿਲੇਗੀ।

ਦਿਨ ਵਕਤ ਉਹ ਬਿਮਾਰਾਂ ਦੀ ਖਬਰ ਲੈਂਦਾ, ਪ੍ਰਾਰਥਨਾ ਕਰਦਾ। ਉਸਨੇ ਦੇਖਿਆ ਕਿ ਠੰਢ ਨਾਲ ਕੰਬ ਰਹੇ ਹਨ, ਕੱਪੜੇ ਨਹੀਂ, ਮੈਂ ਇੰਨੇ ਕੱਪੜੇ ਕੀ ਕਰਨੇ ਨੇ? ਲੋੜਵੰਦਾਂ ਵਿਚ ਵੰਡੀ ਜਾਂਦਾ। ਉਸਨੇ ਘੁੰਮਦਿਆ ਇਕ ਦਿਨ ਵੱਡਾ ਸਾਰਾ ਤਬੇਲਾ ਖਾਲੀ ਦੇਖਿਆ। ਕੋਈ ਨਹੀਂ ਵਰਤਦਾ ਸੀ। ਉਸਨੇ ਇਸੇ ਦਾ ਗਿਰਜਾ ਬਣਾ ਲਿਆ। ਸੌ ਆਦਮੀ ਆਰਾਮ ਨਾਲ ਬੈਠ ਸਕਦੇ ਸਨ।

ਇਕ ਦਿਨ ਉਸ ਨੂੰ ਫਾਦਰ ਪੀਟਰਸਨ ਦਾ ਖਤ ਮਿਲਿਆ। ਲਿਖਿਆ ਸੀ – ਪਿਆਰੇ ਵਾਨ, ਪਤਾ ਲੱਗੇ ਤੂੰ ਚੰਗਾ ਕੰਮ ਕਰ ਰਿਹੈਂ। ਅਸੀਂ ਤੈਨੂੰ ਛੇ ਮਹੀਨਿਆਂ ਵਾਸਤੇ ਰੱਖ ਲਿਐ ਜੂਨ ਤੱਕ। ਹਰ ਮਹੀਨੇ ਤੈਨੂੰ 50 ਫਰਾਂਕ ਮਿਲਦੇ ਰਹਿਣਗੇ।

ਵਾਨ ਬਹੁਤ ਖੁਸ਼ ਹੋਇਆ। ਲਉ ਜੀ ਆਪਣਾ ਖਰਚਾ ਤਾਂ ਨਿਕਲੇਗਾ ਹੁਣ ਆਰਾਮ ਨਾਲ। ਸਗੋਂ ਇਸ ਵਿਚੋਂ ਦਵਾਈਆ ਵੀ ਖਰੀਦਿਆ ਕਰਾਂਗਾ ਮਰੀਜ਼ਾਂ ਵਾਸਤੇ। ਮੌਜਾਂ ਲੱਗ ਗਈਆਂ। ਪਿਤਾ ਨੂੰ ਬਹੁਤ ਪਿਆਰਾ ਖਤ ਲਿਖ ਕੇ ਇਹ ਖੁਸ਼ਖਬਰੀ ਦੱਸੀ। ਸ਼ਾਮ ਨੂੰ ਚਾਰ ਤੋਂ ਅੱਠ ਸਾਲ ਦੇ ਬੱਚਿਆਂ ਨੂੰ ਪੜ੍ਹਨਾ ਲਿਖਣਾ ਸਿਖਾਣ ਲੱਗਾ। ਗਿਰਜੇ ਵਿਚ ਕਲਾਸ ਲੱਗੀ।

ਔਰਤਾਂ ਦੀ ਇਕ ਟੋਲੀ ਤੁਰੀ ਜਾ ਰਹੀ ਸੀ। ਰਸਤੇ ਵਿਚ ਵਾਨ ਆ ਗਿਆ, ਸਾਰੀਆਂ ਨੇ ਸਲਾਮ ਕੀਤਾ। ਵਾਨ ਨੇ ਪੁੱਛਿਆ – ਕਿਥੇ ਚੱਲੀਆਂ ਹੋ? ਦੱਸਿਆ – ਕੋਲਾ ਚੁਣਨ। ਬੇਕਾਰ ਆਖ ਕੇ ਸੁੱਟੇ ਗਏ ਕੋਲੇ ਵਿਚੋਂ ਕੁਝ ਜਿਹੜਾ ਕੰਮ ਦਾ ਹੁੰਦਾ ਹੈ ਉਹ ਅਸੀਂ ਆਪਣੇ ਵਾਸਤੇ ਚੁਗ ਲਿਆਉਂਦੀਆਂ ਹਾਂ। ਸਾਡੇ ਨਾਲ ਆ ਜਾਹ, ਤੈਨੂੰ ਦੱਸਾਂਗੀਆਂ ਕਿਹੜਾ ਬਲਣਯੋਗ ਹੁੰਦੈ। ਤੈਨੂੰ ਵੀ ਤਾਂ ਅੱਗ ਦੀ ਲੋੜ ਪਏਗੀ। ਵਾਨ ਉਨ੍ਹਾਂ ਨਾਲ ਤੁਰ ਪਿਆ। ਕੁੜੀਆਂ ਨੇ ਵੱਖ ਵੱਖ ਸ਼ੇਡ ਦੇ ਕੋਇਲੇ ਦਿਖਾ ਕੇ ਦੱਸਿਆ – ਇਸ ਰੰਗ ਵਾਲਾ ਠੀਕ ਹੈ, ਬਾਕੀ ਬੇਕਾਰ। ਹੁਣਾ ਫਟਾ ਫਟ ਆਪੋ ਆਪਣੀਆਂ ਟੋਕਰੀਆਂ ਭਰੋ। ਥੋੜੇ ਦਿਨਾਂ ਬਾਦ ਵਾਨ ਦੇ ਚਿਹਰੇ ਉਪਰ ਕਾਲੀਆਂ ਲਕੀਰਾਂ ਨਜ਼ਰ ਆਉਣ ਲੱਗੀਆਂ। ਆਬਾਦੀ ਵਿਚ ਕਿਸੇ ਦੇ ਘਰ ਸਾਬਣ ਨਹੀਂ ਸੀ, ਨਾ ਦੁਕਾਨ ਵਿਚੋਂ ਮਿਲ ਸਕਦੀ ਸੀ। ਵਾਨ ਨੂੰ ਇਸਦਾ ਫਿਕਰ ਨਹੀਂ। ਉਹ ਇਨ੍ਹਾਂ ਲੋਕਾਂ ਵਿਚ ਇਨ੍ਹਾਂ ਵਰਗਾ ਬਣਕੇ ਰਹਿਣਾ ਚਾਹੁੰਦਾ ਸੀ। ਜੈਕ ਨੇ ਕਿਹਾ – ਤੈਨੂੰ ਲਗਦੈ ਤੂੰ ਸਾਨੂੰ ਜਾਣ ਗਿਐਂ? ਤੂੰ ਧਰਤੀ ਦੇ ਉਪਰਲੀ ਜ਼ਿੰਦਗੀ ਦੇਖੀ ਹੈ। ਕਿਸੇ ਦਿਨ ਜ਼ਮੀਨ ਹੇਠ ਲੈ ਕੇ ਜਾਵਾਂਗਾ, ਫੇਰ ਦੇਖੀਂ।

ਐਤਵਾਰ ਨੂੰ ਗਿਰਜਾ ਪੂਰਾ ਭਰ ਗਿਆ। ਵਾਨ ਨੇ ਉਪਦੇਸ਼ ਦਿੱਤਾ, ਭਾਈਓ ਅਸੀਂ ਅਜਨਬੀ ਤਾਂ ਹਾਂ ਪਰ ਇਕੱਲੇ ਨਹੀਂ ਹਾਂ। ਸਾਡਾ ਪਿਤਾ ਸਾਡੇ ਨਾਲ ਹੈ। ਧਰਤੀ ਸਰਾਂ ਹੈ। ਹੌਲੀ ਹੌਲੀ ਆਪਾਂ ਸਰਾਂ ਛੱਡ ਕੇ ਆਪਣੇ ਘਰ ਸੁਰਗ ਵਿਚ ਜਾਵਾਂਗੇ। ਖੁਸ਼ੀਆਂ ਦੀ ਮਜਲਿਸ ਤੋਂ ਦੂਰ ਰਹੋ। ਜਿਨ੍ਹਾਂ ਨੇ ਯੱਸੂ ਉਪਰ ਵਿਸ਼ਵਾਸ ਲਿਆਂਦਾ ਉਨ੍ਹਾਂ ਨੂੰ ਪਤਾ ਹੈ ਹਰੇਕ ਦੁਖ ਵਿਚ ਉਮੀਦ ਵਸਦੀ ਹੈ। ਹਨ੍ਹੇਰੇ ਵਿਚੋਂ ਚਾਨਣ ਤੱਕ ਰਸਤਾ

ਮਿਲੇਗਾ। ਅਸੀਂ ਅਰਦਾਸ ਕਰਦੇ ਹਾਂ ਪਿਤਾ, ਨਾ ਦੁਖ ਮਿਲੇ ਨਾ ਅੱਯਾਸ਼ੀ। ਖਾਣ ਜੋਗੀ ਰੋਟੀ ਦੇਹ ਬਸ। ਆਮੀਨ। ਕਾਲਮੂੰਹੀਂ ਸੰਗਤ ਨੇ ਦੁਹਰਾਇਆ – ਆਮੀਨ।

ਇਕ ਸਵੇਰ ਜੈਕ ਨੇ ਵਾਨ ਨੂੰ ਕਿਹਾ – ਹੇਠਾਂ ਲੈ ਕੇ ਜਾਵਾਂਗਾ। ਹਰੇਕ ਕਾਮੇ ਕੋਲ ਆਪਣੀ ਆਪਣੀ ਸੇਫਟੀ ਲਾਲਟੈਣ ਹੁੰਦੀ ਹੈ। ਜਿਸਦਾ ਇਕ ਨੰਬਰ ਹੁੰਦੈ। ਜਦੋਂ ਦੁਰਘਟਨਾ ਵਾਪਰਦੀ ਹੈ, ਉਦੋਂ ਗੁੰਮ ਲਾਲਟੈਣਾਂ ਦੇ ਨੰਬਰਾਂ ਤੋਂ ਪਤਾ ਲਗਦੈ ਕਿਹੜਾ ਕਿਹੜਾ ਕਾਮਾ ਮਰ ਗਿਐ। ਚਾਰ ਜਣੇ ਇਕ ਪਿੰਜਰੇ ਵਿਚ ਗੁੱਛਮਗੁੱਛਾ ਹੋ ਕੇ ਬੈਠ ਗਏ। ਪਿੰਜਰੇ ਨੇ ਪੌਣਾ ਮੀਲ ਖੱਡ ਦਾ ਸਫਰ ਤੈ ਕਰਕੇ ਹੇਠਾਂ ਜਾਣਾ ਸੀ। ਪਿੰਜਰਾ ਅੰਧਕਾਰ ਵਿਚ ਹੇਠਾਂ ਉਤਰਨ ਲੱਗਾ ਤਾਂ ਵਾਨ ਡਰ ਗਿਆ। ਉਸਨੇ ਪੁੱਛਿਆ – ਤੈਨੂੰ ਤਾਂ ਆਦਤ ਪੈ ਗਈ ਹੈ ਜੈਕ, ਤੈਨੂੰ ਤਾਂ ਡਰ ਨੀਂ ਲਗਦਾ? ਜੈਕ ਨੇ ਕਿਹਾ – ਤੇਤੀ ਸਾਲ ਤੋਂ ਉਤਰਦਾ ਆ ਰਿਹਾਂ ਹਾਂ ਤਾਂ ਵੀ ਰੀੜ੍ਹ ਦੀ ਹੱਡੀ ਡਰ ਕਾਰਨ ਕੰਬ ਜਾਂਦੀ ਹੈ। ਕੋਈ ਆਦਤ ਨਹੀਂ ਪਈ। ਹੇਠਾਂ ਜਾ ਕੇ ਪਿੰਜਰੇ ਵਿਚੋਂ ਬਾਹਰ ਨਿਕਲੇ। ਉਪਰ ਦੇਖਿਆ ਤਾਂ ਅਸਮਾਨ ਇਕ ਨਿਕੀ ਜਿਹੀ ਮੋਰੀ ਵਿਚੋਂ ਤਾਰੇ ਵਾਂਗ ਦਿਸਦਾ ਸੀ। ਆਲੇ ਦੁਆਲੇ ਪਾਣੀ ਸਿੰਮ ਰਿਹਾ ਸੀ। ਗੋਡਿਆ ਭਾਰ ਮਜ਼ਦੂਰ ਕੋਇਲਾ ਪੁੱਟ ਰਹੇ ਸਨ, ਨਿਕੀਆਂ ਨਿਕੀਆਂ ਰਿਹੜੀਆਂ ਭਰੀਆਂ ਜਾ ਰਹੀਆਂ ਸਨ।

ਵਾਨ ਨੇ ਪੁਛਿਆ – ਏਨੀ ਸਖਤ ਮਿਹਨਤ, ਖਤਰਨਾਕ ਕੰਮ, ਕੰਪਨੀ ਏਨੀ ਘੱਟ ਤਨਖਾਹ ਕਿਉਂ ਦਿੰਦੀ ਹੈ? ਜੈਕ ਨੇ ਕਿਹਾ – ਮਾਲਕ ਬੇਵੱਸ ਹਨ। ਮੁਕਾਬਲਾ ਸਖਤ ਹੈ। ਬਾਕੀ ਕੰਪਨੀਆਂ ਕੋਲ ਵਧੀਆ ਮਸ਼ੀਨਰੀ ਹੈ। ਅਸੀਂ ਮਾਲਕਾਂ ਨੂੰ ਤਨਖਾਹ ਵਧਾਉਣ ਵਾਸਤੇ ਆਖਦੇ ਈ ਨੀ ਕਿਉਂਕਿ ਫੇਰ ਫੈਕਟਰੀ ਬੰਦ ਹੋ ਜਾਣੀ ਹੈ। ਵੱਧ ਕੰਮ ਕਰਕੇ ਮਰਨਾ ਠੀਕ ਹੈ ਨਹੀਂ ਤਾਂ ਭੁੱਖੇ ਮਰ ਜਾਵਾਂਗੇ। ਇਥੇ ਹੜਤਾਲ ਹੋ ਈ ਨਹੀਂ ਸਕਦੀ। ਮਾਲਕ ਬਹੁਤੇ ਅਮੀਰ ਨਹੀਂ ਹਨ। ਨਿਕੀਆਂ ਨਿਕੀਆਂ ਲਾਲਟੈਣਾਂ ਇਧਰ ਉਧਰ ਹਿਲਜੁਲ ਰਹੀਆਂ ਸਨ। ਕਦੀ ਗੈਸ ਅੱਗ ਫੜ ਲੈਂਦੀ ਹੈ, ਧਮਾਕਾ ਹੁੰਦਾ ਹੈ, ਸਭ ਦੇ ਦੁਖ ਖਤਮ।

ਵਾਨ ਛੇ ਘੰਟੇ ਕੁੰਭੀ ਨਰਕ ਦੇਖਦਾ ਰਿਹਾ, ਬਿਨਾਂ ਕੰਮ ਕਰਨ ਤੋਂ ਉਸ ਨੂੰ ਪਸੀਨਾ ਛੁਟਦਾ ਰਿਹਾ। ਮਜ਼ਦੂਰ ਖੰਘਦੇ, ਥੁੱਕਦੇ, ਕਾਲੀ ਥੁੱਕ, ਕਾਲਾ ਧੂੰਆਂ, ਕਾਲੇ ਲੋਕ। ਜੈਕ ਨੇ ਦੁਖੀ ਵਾਨ ਨੂੰ ਦੇਖ ਕੇ ਕਿਹਾ – ਇਹੋ ਸਾਡਾ ਜੀਵਨ ਹੈ। ਹਰ ਸਵੇਰ ਮੌਤ ਦੇ ਜਬਾੜੇ ਵਿਚ ਵੜਨਾ। ਮਲਾਹ ਜਾਣਦੇ ਹਨ ਇਕ ਦਿਨ ਤੂਫਾਨ ਘੇਰ ਕੇ ਮਾਰੇਗਾ। ਫੇਰ ਕਿਹੜਾ ਉਹ ਕਿਸ਼ਤੀਆਂ ਠੇਲਣੋਂ ਹਟ ਜਾਂਦੇ ਹਨ?

ਹਫਤੇ ਮਹੀਨੇ ਬੀਤਦੇ ਗਏ। ਇਕ ਦਿਨ ਜੈਕ ਦੇ ਘਰ ਗਿਆ। ਮੈਡਮ ਅਤੇ ਬੱਚੇ ਠੰਢ ਨਾਲ ਨੀਲੇ ਹੋਏ ਬੈਠੇ ਸਨ। ਮੈਡਮ ਨੇ ਕਿਹਾ – ਇਕ ਕੰਬਲ ਵਿਚ ਲਪੇਟ ਦਿੰਨੀ ਆਂ। ਬੈਠੇ ਰਹਿੰਦੇ ਨੇ। ਜੇ ਤੁਰਨ ਫਿਰਨਗੇ ਨਹੀਂ ਵਧਣਗੇ ਕਿਵੇਂ? ਵਾਨ ਆਪਣੇ ਕਮਰੇ ਵਿਚ ਗਿਆ। ਆਪਣਾ ਇਕੋ ਇਕ ਬਚਿਆ ਕੰਬਲ ਉਨ੍ਹਾਂ ਨੂੰ ਦੇ ਗਿਆ। ਵਾਪਸ ਆ ਕੇ ਸੋਚਣ ਲੱਗਾ – ਨਾਲ ਦੀ ਝੌਂਪੜੀ ਵਿਚ ਮਰੀਜ਼ ਜ਼ਮੀਨ ਤੇ ਲੇਟਿਆ ਤੜਪ ਰਿਹੈ। ਮੈਂ ਮੰਜਾ ਕੀ ਕਰਨੈ? ਮੰਜਾ ਉਸਨੂੰ ਚਾਹੀਦੈ। ਜੇ ਮੈਂ ਮੱਕਾਰ ਨਹੀਂ, ਜੇ ਮੈਂ ਯਕੀਨਨ ਪ੍ਰਭੂ ਦਾ ਬੰਦਾ ਹਾਂ, ਫੇਰ ਇਨ੍ਹਾਂ ਚੀਜ਼ਾਂ ਦੇ ਹੱਕਦਾਰ ਹੋਰ ਲੋਕ ਨੇ। ਉਸਨੈ ਡੈਨਿਸ ਦਾ ਕਮਰਾ ਛੱਡ ਕੇ ਇਕ ਨਿਕਾ ਜਿਹਾ ਕਮਰਾ ਸਸਤਾ ਕਿਰਾਏ ਤੇ ਲੈ ਲਿਆ। ਇਕ ਦਿਨ ਮਿਸਿਜ ਡੈਨਿਸ ਆਈ, ਦੇਖਿਆ, ਗਦੈਲੇ ਦੀ ਥਾਂ ਵਾਨ ਨੇ ਜ਼ਮੀਨ ਤੇ ਘਾਹ ਫੂਸ ਵਿਛਾ ਰੱਖਿਆ ਹੈ। ਗਰਮ ਕੱਪੜੇ ਗਾਇਬ ਹਨ, ਬੋਲੀ, ਵਾਨ ਹੋਸ਼ ਕਰ ਹੋਸ਼। ਇਹ ਯਸੂ ਮਸੀਹ ਦਾ ਜ਼ਮਾਨਾ ਨਹੀਂ ਹੁਣ। ਮਰ ਜਾਏਂਗਾ ਇਸ ਤਰ੍ਹਾ ਤਾਂ। ਸਭ ਨੂੰ ਪਤੈ ਤੂੰ ਚੰਗਾ ਬੰਦੈ, ਨੇਕ, ਹਮਦਰਦ ਐਂ, ਤੇਰੇ ਵਰਗਾ ਬੰਦਾ ਮਰਨਾ ਨਹੀਂ ਚਾਹੀਦਾ। ਤੂੰ ਸਾਡੇ ਲਈ ਉਮੀਦ ਲੈ ਕੇ ਆਇਐਂ।

ਇਕ ਦਿਨ ਕੰਪਨੀ ਦਾ ਮਾਲਕ ਆਇਆ, ਵਾਨ ਉਸਨੂੰ ਮਿਲਿਆ, ਕਾਮਿਆ ਦੀ ਸਥਿਤੀ ਸੁਧਾਰਨ ਲਈ ਕਿਹਾ। ਮਾਲਕ ਬੋਲਿਆ – ਪੈਸਾ ਵਿਆਜ ਤੇ ਮਿਲਦੈ। ਮੁਕਾਬਲੇ ਦਾ ਜ਼ਮਾਨਾ ਹੈ। ਸਾਡਾ ਕੋਲਾ ਵਧੀਆ ਨਹੀਂ। ਫੇਰ ਵੀ ਵੇਚਣਾ ਤਾਂ ਹੈ ਈ। ਜੇ ਕੰਮ ਦੇ ਘੰਟੇ ਘਟਾ ਦੇਈਏ ਤਾਂ ਇਹਦਾ ਉਹੀ ਮਤਲਬ ਐ ਜੋ ਤਨਖਾਹ ਵਧਾਉਣ ਦਾ ਹੈ। ਐਕਸੀਡੈਂਟ ਘੱਟ ਕਰਨ ਲਈ ਖਰਚੇ ਦੀ ਲੋੜ ਹੈ। ਪੈਸਾ ਨਹੀਂ। ਕਦੀ ਕਦੀ ਤਾਂ ਮੈਂ ਕੰਪਨੀ ਬੰਦ ਕਰਨ ਬਾਰੇ ਸੋਚਣ ਲੱਗ ਜਾਨਾ। ਫੇਰ ਕਾਂਬਾ ਛਿੜ ਜਾਂਦੈ। ਸੈਂਕੜੇ ਘਰ ਭੁਖ ਨਾਲ ਮਰ ਜਾਣਗੇ। ਮੇਰੀ ਗੱਲ ਦਾ ਬੁਰਾ ਨਾ ਮਨਾਈਂ ਵਾਨ। ਮੈਂ ਕੈਥੋਲਿਕ ਹਾਂ। ਹੁਣ ਮੈਂ ਨਾਸਤਕ ਹੁੰਦਾ ਜਾਨਾ ਦਿਨ ਬਦਿਨ। ਸਾਡੀ ਇਹ ਹਾਲਤ ਐ ਤਾਂ ਰੱਬ ਕੀ ਕਰਦੈ ਫੇਰ? ਰੱਬ ਦਾ ਅਸੀਂ ਕਰਨਾ ਕੀ ਐ?

ਇਕ ਦਿਨ ਸੋਚਣ ਲੱਗਾ – ਬੱਚਿਆਂ ਨੂੰ ਪੜ੍ਹਾਉਣ ਵਿਚ ਸਮਾਂ ਜ਼ਾਇਆ ਕਰਦਾ ਹਾਂ। ਕੀ ਕੰਮ ਆਏਗੀ ਇਹ ਪੜ੍ਹਾਈ? ਬੱਚਿਆਂ ਨਾਲ ਰਲਕੇ ਝੌਂਪੜੀਆਂ ਵਿਚ ਬਾਲਣ ਜੋਗਾ ਕੋਲਾ ਕਿਉਂ ਨਾ ਇਕੱਠਾ ਕਰਿਆ ਕਰੀਏ? ਕਾਲੇ ਲੋਕਾਂ ਵਿਚ ਕੰਮ ਕਰਦਿਆਂ ਦਿਨ ਬਦਿਨ ਉਸਦੀ ਚਮੜੀ ਕਾਲੀ ਹੁੰਦੀ ਗਈ। ਠੰਢ ਕਾਰਨ ਕੋਈ ਅੰਗ ਨੀਲਾ ਹੋ ਜਾਂਦਾ ਕੋਈ ਕਾਲਾ। ਜਿਹੜੀ ਤਨਖਾਹ ਮਿਲਦੀ ਥੋੜੀ ਕੁ ਰੱਖ ਕੇ ਬਾਕੀ ਪੈਸਿਆਂ ਦਾ ਲੋੜੀਂਦਾ ਸਮਾਨ, ਦਵਾਈਆਂ, ਮੱਲ੍ਹਮ, ਪੱਟੀਆਂ, ਪੇਨ ਕਿੱਲਰ ਆਦਿਕ ਲਿਆ ਕੇ ਵੰਡ ਦਿੰਦਾ। ਮਰੀਜ਼ਾਂ ਨੂੰ ਗਰਮ ਪਾਣੀ ਨਾਲ ਨੁਹਾ ਦਿੰਦਾ। ਖੁਦ ਖਾਣਾ ਪੀਣਾ, ਪਹਿਨਣਾ ਭੁੱਲ ਜਾਂਦਾ, ਨਤੀਜਾ ਕਮਜ਼ੋਰੀ, ਬੁਖਾਰ, ਅੱਖਾ ਅੰਦਰ ਧਸ ਗਈਆਂ। ਡੈਕਰੂ ਦੇ ਤਿੰਨ ਬੱਚਿਆਂ ਵਿਚੋਂ ਇਕ ਨੂੰ ਟਾਈਫਾਈਡ ਹੋ ਗਿਆ ਵਾਨ

ਆਪਣਾ ਆਖਰੀ ਕੰਬਲ ਉਸ ਵਾਸਤੇ ਲੈ ਆਇਆ ਤਾਂ ਡੈਕਰੂ ਨੇ ਕਿਹਾ – ਤਿੰਨ ਵਿਚੋਂ ਇਕ ਮਰ ਗਿਆ, ਦੋ ਤਾਂ ਰਹਿ ਜਾਣਗੇ। ਸਾਡੀ ਸਾਰੀ ਬਸਤੀ ਵਿਚ ਕੇਵਲ ਇਕ ਪਾਦਰੀ ਹੈ, ਸੰਸਾਰ ਵਿਚ ਸਿਰਫ ਇਕ ਮਿਹਰਬਾਨ ਬੰਦਾ, ਉਹ ਹੈ ਵਾਨ, ਵਾਨ ਨਹੀਂ ਮਰਨਾ ਚਾਹੀਦਾ।

ਮੈਡਮ ਡੈਨਿਸ ਨੂੰ ਪਤਾ ਲੱਗਾ, ਉਹ ਤੇਜ਼ ਕਦਮੀ ਆਈ, ਕਿਹਾ – ਸਾਡੇ ਘਰ ਆ ਜਾਹ ਵਾਨ। ਬੇਕਰੀ ਵਿਚਲੀ ਉਹੀ ਛੋਟਾ ਕਮਰਾ ਖਾਲੀ ਹੈ। ਕੋਈ ਕਿਰਾਇਆ ਨਹੀਂ। ਅਸੀਂ ਖਾਵਾਂਗੇ ਤੂੰ ਰੋਟੀ ਖਾ ਲਿਆ ਕਰੀਂ। ਤੂੰ ਦਸਿਆ ਤਾਂ ਕਰਦਾ ਹੈਂ ਸਾਰੇ ਪ੍ਰਭੂ ਦੇ ਬੱਚੇ ਭਰਾ ਹਨ। ਵਾਨ ਨੇ ਇਨਕਾਰ ਕਰ ਦਿੱਤਾ। ਮੈਡਮ ਜਬਰਨ ਇਕ ਕੰਬਲ ਸੁੱਟ ਗਈ।

ਅਪ੍ਰੈਲ ਚੜ੍ਹ ਗਿਆ, ਸਰਦੀ ਘਟੀ। ਬੁਖਾਰ ਉਤਰ ਗਿਆ। ਔਰਤਾਂ ਕੋਲਾ ਚੁਗਣ ਪਹਾੜੀਆਂ ਉਪਰ ਚੜ੍ਹਨ ਲੱਗੀਆਂ, ਬੱਚੇ ਖੇਡਣ ਵਾਸਤੇ ਗਲੀਆਂ ਵਿਚ ਆ ਗਏ। ਵਾਨ ਨੇ ਗਿਰਜੇ ਦੀ ਸੰਗਤ ਨੂੰ ਕਿਹਾ – ਰੱਬ ਨੇ ਇਮਤਿਹਾਨ ਲੈ ਲਿਆ, ਪਾਸ ਹੋ ਗਏ। ਦੁਖ ਘਟਣਗੇ। ਸੂਰਜ ਤਪੇਗਾ, ਫਸਲਾਂ ਪੱਕਣਗੀਆਂ। ਬੱਚੇ ਪੰਛੀਆਂ ਪਿੱਛੇ ਦੌੜਨਗੇ। ਰੱਬ ਦਿਆਲੂ ਹੈ, ਇਨਸਾਫ ਪਸੰਦ ਹੈ। ਤੁਸੀਂ ਭਰੋਸਾ ਰੱਖਿਆ, ਉਸਦਾ ਫਲ ਮਿਲੇਗਾ, ਭਲੇ ਦਿਨ ਆਉਣਗੇ।

ਅਗਲੀ ਸ਼ਾਮ ਵਾਨ ਨੇ ਦੇਖਿਆ, ਛੋਟੇ ਵੱਡੇ ਸਾਰੇ ਖਾਣ ਵੱਲ ਦੌੜ ਰਹੇ ਸਨ? ਕੀ ਹੋਇਆ? ਇਕ ਮੁੰਡੇ ਨੇ ਦੱਸਿਆ – ਐਕਸੀਡੈਂਟ। ਖਾਣ ਵਿਚ ਕੋਈ ਐਕਸੀਡੈਂਟ ਹੁੰਦਾ ਹੈ ਤਾਂ ਇਉਂ ਹੀ ਦੌੜ ਭੱਜ ਮਚਦੀ ਹੈ। ਪਤਾ ਲੱਗਾ, ਸੱਠ ਜਣੇ ਦਬ ਗਏ ਹਨ ਜਿਨ੍ਹਾਂ ਵਿਚ ਦਸ ਦਸ ਸਾਲ ਦੇ ਮੁੰਡੇ ਕੁੜੀਆਂ ਵੀ ਸਨ। ਥੋਕ ਵਿਚ ਮੌਤਾਂ। ਚਾਰੇ ਪਾਸੇ ਵਿਰਲਾਪ, ਹਾਹਾਕਾਰ। ਰੱਬ ਨੇ ਕੀ ਕਰ ਦਿੱਤਾ ਇਹ?

ਬਾਰਾਂ ਦਿਨ ਲਾਸ਼ਾਂ ਪ੍ਰਾਪਤ ਕਰਨ ਵਾਸਤੇ ਲੱਗ ਗਏ, ਵਿਅਰਥ। ਕੋਈ ਨਾਂ ਲੱਭੀ। ਹਾਰ ਕੇ ਫੋਰਮੈਨ ਕਹਿਣ ਲੱਗੇ, ਕਿਉਂ ਤਾਕਤ ਵਿਅਰਥ ਲਾਈਏ? ਬਾਹਰ ਕੱਢ ਕੇ ਵੀ ਦਫਨ ਕਰਨੇ ਸਨ। ਹੋ ਗਏ ਆਪੇ ਦਫਨ। ਸਬਰ ਕਰੋ। ਬਾਰਾਂ ਦਿਨ ਕੰਮ ਨਹੀਂ ਹੋਇਆ, ਬਾਰਾਂ ਦਿਨਾਂ ਦੀ ਤਨਖਾਹ ਨਹੀਂ ਮਿਲੇਗੀ। ਵਾਨ ਸੱਠ ਬੰਦਿਆਂ ਦੇ ਸਸਕਾਰ ਲਈ ਪ੍ਰਾਰਥਨਾ ਕਰਕੇ ਆਪਣੀ ਝੌਂਪੜੀ ਵਿਚ ਪਰਤਿਆ, ਪੂਰਾ ਟੁੱਟਿਆ ਹੋਇਆ, ਧੁਆਂਖਿਆ ਹੋਇਆ। ਦਰਵਾਜ਼ੇ ਤੇ ਦਸਤਕ ਹੋਈ। ਦੋ ਪਾਦਰੀ ਅੰਦਰ ਆਏ, ਰੈਵਰੰਡ ਯਾਂ ਅਤੇ ਰੈਵਰੰਡ ਬਰਿੰਕ, ਵਾਨ ਦੇ ਰਿਜ਼ਕਦਾਤੇ, ਜਿਨ੍ਹਾਂ ਨੇ ਛੇ ਮਹੀਨਿਆਂ ਵਾਸਤੇ ਨੌਕਰੀ ਦਿੱਤੀ ਸੀ। ਵਾਨ ਦੀ ਹਾਲਤ ਦੇਖ ਕੇ ਕਿਹਾ – ਅਫਸੋਸ! ਦੁਖਦਾਇਕ, ਸਦਮੇਪੂਰਨ। ਵਾਨ ਨੇ ਸਮਝਿਆ ਇਹ ਥੋਕ ਵਿਚ ਮਰੇ ਮਜ਼ਦੂਰਾਂ ਦਾ ਦੁੱਖ ਪ੍ਰਗਟ ਕਰ ਰਹੇ ਹਨ, ਸੋ ਕਿਹਾ – ਤੁਸੀਂ ਵੀ ਵਿਛੜੀਆਂ ਰੂਹਾਂ ਲਈ ਪ੍ਰਾਰਥਨਾ ਕਰੋ ਫਾਦਰ।

''ਕੀ ਅਸੀਂ ਤੈਨੂੰ ਜੰਗਲੀ ਅਫਰੀਕਾ ਵਿਚ ਛੱਡਿਆ ਸੀ ਵਾਨ? ਇਥੇ ਕੀ ਕਰ ਰਿਹੈਂ ਤੂੰ ਇਨ੍ਹਾਂ ਜਾਹਲ ਲੋਕਾਂ ਵਿਚ? ਇਨ੍ਹਾਂ ਨੂੰ ਕੀ ਪਤਾ ਈਸਾਈਅਤ ਕੀ ਹੁੰਦੀ ਹੈ? ਉਮਰ ਭਰ ਨਹੀਂ ਜਾਣਨਗੇ। ਤੂੰ ਇਹ ਘਾਹ ਫੂਸ ਉਪਰ ਕਿਵੇ ਲੇਟਿਆ ਹੋਇਐਂ? ਤੇਰੇ ਕੱਪੜੇ, ਓ ਗਾਡ, ਇਹ ਪਾਦਰੀ ਹੈ? ਸਾਡਾ ਨਿਯੁਕਤ ਕੀਤਾ ਹੋਇਐ? ਤਾ ਹੀ ਤੈਨੂੰ ਛੇ ਮਹੀਨਿਆਂ ਲਈ ਲਾਇਆ ਸੀ। ਹੁਣ ਤੇਰੀ ਛੁੱਟੀ, ਬਸ ਬਹੁਤ ਹੋ ਗਿਆ। ਪਾਗਲ ਬੰਦਾ ਚਰਚ ਦੀ ਜ਼ਿੰਮੇਵਾਰੀ ਕਿਵੇਂ ਨਿਭਾ ਸਕਦਾ ਹੈ? ਚਰਚ ਦੀ ਹੱਤਕ ਹੋਈ ਹੈ। ਇਨ੍ਹਾਂ ਕੁਤਿਆਂ ਵਿਚ ਰਹੀ ਗਿਆ ਤੂੰ? ਇਕ ਪਾਦਰੀ ਨੇ ਆਪਣੇ ਸਾਥੀ ਨੂੰ ਕਿਹਾ – ਕਿਉਂ ਸਮਾਂ ਖਰਾਬ ਕਰਨਾ ਫਾਦਰ, ਇਥੇ ਤਾਂ ਆਪਣੇ ਰਹਿਣ ਲਈ ਚੰਗਾ ਹੋਟਲ ਵੀ ਨਹੀਂ। ਫਟਾਫਟ ਵਾਪਸ ਤੁਰ ਪਈਏ ਤਾਂ ਕਿ ਰਾਤ ਤੱਕ ਆਪਣੇ ਟਿਕਾਣੇ ਤੇ ਪੁੱਜ ਸਕੀਏ।

ਅਗਲੀ ਸਵੇਰ ਮਜ਼ਦੂਰ ਵਾਨ ਕੋਲ ਆਏ, ਕਿਹਾ – ਜੈਕ ਵਰਨੀ, ਸਾਡਾ ਸਲਾਹਕਾਰ ਹਮੇਸ਼ ਲਈ ਦਬ ਗਏ ਮਜ਼ਦੂਰਾਂ ਨਾਲ ਰੱਬ ਕੋਲ ਚਲਾ ਗਿਆ। ਉਸ ਪਿੱਛੋਂ ਹੁਣ ਤੂੰ ਹੈਂ ਜਿਸਦੀ ਗੱਲ ਮੰਨਿਆ ਕਰਾਂਗੇ। ਦੱਸ ਕੰਮ ਤੇ ਚਲੇ ਜਾਈਏ ਕਿ ਭੁੱਖ ਨਾਲ ਮਰ ਜਾਈਏ? ਵਾਨ ਨੇ ਕਿਹਾ – ਕੰਮ। ਮੁੜ ਕੰਮ ਤੇ ਜਾਉ।

ਵਾਨ ਸੋਚਣ ਲੱਗਾ, ਫੈਕਟਰੀ ਦੇ ਮਾਲਕ ਦੋਸ਼ੀ ਨਹੀਂ, ਰੱਬ ਦੋਸ਼ੀ ਹੈ। ਹੁਣ ਬਾਈਬਲ ਦੇ ਉਪਦੇਸ਼ ਇਨ੍ਹਾਂ ਦਾ ਕੀ ਸੰਵਾਰਨਗੇ? ਰੱਬ ਅੰਨ੍ਹਾ ਅਤੇ ਬੋਲਾ ਹੋ ਗਿਐ। ਜੇ ਉਹ ਮੇਰੀ, ਇਕ ਪਾਦਰੀ ਦੀ ਪ੍ਰਾਰਥਨਾ ਨਹੀਂ ਸੁਣਦਾ, ਫੇਰ ਇਨ੍ਹਾਂ ਕਾਮਿਆਂ ਦੀ ਗੱਲ ਕਿਵੇ ਸੁਣੇਗਾ? ਰੱਬ ਦੀ ਗੱਲ ਕਰਨੀ ਬਕਵਾਸ ਹੈ। ਚੰਗਾ ਹੋ ਗਿਆ ਮੈਨੂੰ ਪਾਦਰੀ ਦੀ ਜ਼ਿੰਮੇਵਾਰੀ ਤੋਂ ਮੁਕਤ ਕਰ ਗਏ ਤੇ ਮੈਂ ਫਰਾਡ ਕਰਨੋਂ ਹਟ ਗਿਆ। ਫਰਜ਼ ਕਰੋ ਉਹ ਆ ਕੇ ਬਹਾਲ ਕਰ ਦੇਣ, ਮੈਂ ਇਹ ਡਿਊਟੀ ਨਹੀਂ ਕਰਾਂਗਾ। ਕਿਥੇ ਹੈ ਰੱਬ? ਡਰੇ ਹੋਏ, ਹਾਰੇ ਹੋਏ, ਹਨ੍ਹੇਰੇ ਵਿਚ ਟੱਕਰਾਂ ਮਾਰਦੇ, ਰੋਂਦੇ, ਭੁੱਖੇ ਲੋਕ ... ਦੁਖ, ਰੁਦਨ, ਬਿਮਾਰੀ, ਜ਼ੁਲਮ ਦੇ ਸ਼ਿਕਾਰ। ਵੱਡਾ ਦੁਖ, ਵਿਆਪਕ ਸੋਗ।

ਉਸ ਨੂੰ ਖਬਰ ਮਿਲੀ ਕਿ ਕੇ ਦੇ ਪਤੀ ਦੀ ਅਚਾਨਕ ਮੌਤ ਹੋ ਗਈ ਸੀ। ਵਾਨ ਨੂੰ ਕਿਸੇ ਹੋਰ ਗੱਲ ਦਾ ਏਨਾ ਦੁਖ ਨਹੀਂ ਸੀ ਜਿੰਨਾ ਰੱਬ ਖੁੱਸ ਜਾਣ ਦਾ। ਭਰਾ ਥੀਓ ਵੀ ਖਤ ਲਿਖਣੋਂ ਹਟ ਗਿਆ ਸੀ। ਸੰਸਾਰ ਵਿਚ ਉਹ ਹੁਣ ਇਕੱਲਾ ਰਹਿ ਗਿਆ। ਮਜ਼ਦੂਰਾਂ ਦੇ ਘਰਾਂ ਵਿਚ ਜਾਣੋਂ ਹਟ ਗਿਆ, ਕੋਈ ਆਉਂਦਾ ਜਾਂਦਾ ਸਲਾਮ ਕਰਦਾ ਤਾਂ ਸਿਰ ਹਿਲਾ ਦਿੰਦਾ ਨਹੀਂ ਕੋਈ ਨਹੀਂ। ਇਸ ਆਬਾਦੀ ਨਾਲ ਕੋਈ ਪਿਆਰ ਪੈ ਗਿਆ ਹੋਵੇ, ਅਜਿਹੀ ਕੋਈ ਗੱਲ ਨਹੀਂ ਪਰ ਹੋਰ ਕਿਧਰ ਜਾਵੇ?

ਮੁੜ ਸਰਦੀਆਂ ਆ ਗਈਆਂ। ਕਿਤਾਬਾਂ ਪੜ੍ਹਦਾ ਰਹਿੰਦਾ ਬਸ। ਵੱਡੇ ਬੰਦਿਆਂ ਦੀਆਂ ਜਿੱਤਾਂ ਹਾਰਾਂ ਪੜ੍ਹਨੀਆਂ ਚੰਗੀਆਂ ਲਗਦੀਆਂ। ਪਿਤਾ ਖਤਾਂ ਵਿਚ ਪੁੱਛਦਾ - ਜੀਵਨ ਵਿਚ ਕੀ ਕਰਨੈ, ਕੀ ਬਣਨੈ ਸੋਚਿਐ? ਉਹ ਕੀ ਉਤਰ ਦਿੰਦਾ? ਉਸਨੂੰ ਕੀ ਪਤਾ ਸੀ ਕੀ ਬਣਨੈ? ਕਦੀ ਪਿੰਤਾ ਕਦੀ ਥੀਓ, ਥੋੜੇ ਬਹੁਤ ਪੈਸੇ ਭੇਜਦੇ ਰਹਿੰਦੇ।

ਇਕ ਦਿਨ ਉਸਨੇ ਦੇਖਿਆ, ਜ਼ਮੀਨ ਉਪਰ ਪਏ ਲੋਹੇ ਦੇ ਵੱਡੇ ਪਹੀਏ ਉਪਰ ਇਕ ਬੁੱਢਾ ਬੈਠਾ ਸੀ। ਵਾਨ ਦੀ ਜੇਬ ਵਿਚ ਪੈਨਸਿਲ ਸੀ ਤੇ ਪਿਤਾ ਦੀ ਚਿੱਠੀ ਦਾ ਇਕ ਪਾਸਾ ਖਾਲੀ। ਉਸਨੇ ਖਾਲੀ ਕਾਗਜ਼ ਉਪਰ ਬੁੱਢੇ ਦਾ ਚਿਤਰ ਵਾਹ ਦਿੱਤਾ। ਦੂਰ ਇਕ ਮਜ਼ਦੂਰ ਖਲੋਤਾ ਦਿਸਿਆ। ਕਾਲੇ ਮਜ਼ਦੂਰ ਦੇ ਪਿਛੇ ਕਾਲੇ ਪਹਾੜ ! ਦੂਜਾ ਸਕੈਚ ਬਣ ਗਿਆ। ਦੇਖਿਆ। ਠੀਕ ਬਣੇ। ਡੈਨਿਸ ਦੇ ਘਰ ਬਹੁਤ ਕੋਰੇ ਕਾਗਜ਼ ਪਏ ਸਨ। ਸਾਰੇ ਚੁੱਕ ਲਿਆਇਆ। ਪੈਨਸਿਲ ਤੇ ਰਬੜ ਦੋਵੇਂ ਕੰਮ ਲੱਗੀਆਂ ਰਹਿੰਦੀਆਂ। ਉਸਦੇ ਚਿਹਰੇ ਤੇ ਰੌਣਕ ਪਰਤਣ ਲੱਗੀ, ਸ਼ਾਇਦ ਉਸਨੂੰ ਕੰਮ ਮਿਲ ਗਿਆ। ਕੋਈ ਜ਼ਮਾਨਾ ਸੀ ਜਦੋਂ ਉਹ ਤਸਵੀਰਾਂ ਵੇਚਿਆ ਕਰਦਾ ਸੀ। ਉਦੋਂ ਉਹ ਰਾਂਬਰਾਂ, ਸਿੱਲੇ, ਜੂਲ ਅਤੇ ਮਾਰੀ ਆਦਿਕ ਚਿਤਰਕਾਰਾਂ ਨੂੰ ਮਿਲਿਆ ਕਰਦਾ। ਉਸਨੂੰ ਲੰਡਨ ਅਤੇ ਐਮਸਟਡਰਮ ਦੀਆਂ ਪੇਂਟਿੰਗਜ਼ ਯਾਦ ਆਈਆਂ। ਕੈਨਵਸਾਂ, ਬਰਸ਼, ਰੰਗ ਯਾਦ ਆਏ ਤੇ ਇਨ੍ਹਾਂ ਸੋਹਣੀਆਂ ਯਾਦਾਂ ਨਾਲ ਨੀਂਦ ਆਈ।

ਸਵੇਰ ਸਾਰ ਸੁਵਖਤੇ ਅੱਖ ਖੁੱਲ੍ਹੀ। ਨਹਾਤਾ, ਕਾਗਜ਼ ਪੈਨਸਿਲ ਚੁੱਕੀ ਤੇ ਕੱਲ੍ਹ ਵਾਲੇ ਲੋਹੇ ਦੇ ਪਹੀਏ ਤੇ ਬੈਠ ਕੇ ਖਾਣ ਵਿਚ ਉਤਰਦੇ ਮਜ਼ਦੂਰਾਂ ਨੂੰ ਦੇਖ ਦੇਖ ਸਕੈਚ ਬਣਾਉਣ ਲੱਗਾ। ਪੈਦਲ ਚੱਲ ਕੇ ਬਾਰ੍ਹਾਂ ਮੀਲ ਦੂਰ ਇਕ ਕਸਬੇ ਵਿਚੋਂ ਕਾਗਜ਼, ਰੰਗ ਤੇ ਬਰਸ਼ ਲੈਣ ਚੱਲ ਪਿਆ। ਇਕ ਦੁਕਾਨ ਪੇਂਟਿੰਗਜ਼ ਨਾਲ ਭਰੀ ਦੇਖੀ। ਅੰਦਰ ਲੰਘ ਗਿਆ। ਇਕ ਇਕ ਤਸਵੀਰ ਨੂੰ ਦੇਰ ਤੱਕ ਦੇਖਿਆ। ਆਖਿਰ ਜਾਣ ਲੱਗਿਆਂ ਦੁਕਾਨਦਾਰ ਨੇ ਕਿਹਾ - ਪੈਸੇ, ਮੇਰੇ ਕੋਲ ਪੈਸੇ ਹੁੰਦੇ, ਮੈਂ ਕੋਈ ਪੇਟਿੰਗ ਖਰੀਦਦਾ। ਦੁਕਾਨਦਾਰ ਨੇ ਕਿਹਾ - ਪੈਸੇ ਨਾ ਹੋਣ ਤਾਂ ਵੀ ਆਇਆ ਕਰੋ ਸ੍ਰੀਮਾਨ। ਖਰੀਦਣ ਵਾਲੇ ਵੀ ਆ ਜਾਣਗੇ। ਪਹਿਲਾਂ ਦੇਖਣ ਵਾਲੇ ਤਾਂ ਆਉਣ।

ਅਗਲੇ ਦਿਨ ਕੋਇਲਾ ਚੁਗਦੀਆਂ ਔਰਤਾਂ ਦੇ ਸਕੈਚ ਬਣਾਏ। ਸ਼ਾਮੀਂ ਖਾਣਾ ਖਾ ਲਿਆ ਤਾਂ ਕਿਹਾ - ਮੈਡਮ ਡੈਨਿਸ, ਰਤਾ ਬੈਠੇ ਰਹੋ। ਥੋੜੀ ਕੁ ਦੇਰ। ਉਹ ਬੈਠ ਗਈ। ਚਿਤਰ ਬਣਾ ਦਿੱਤਾ। ਚਿਤਰ ਦੇਖਦਿਆਂ ਖੁਸ਼ ਹੋਈ ਮੈਡਮ ਬੋਲੀ - ਮੈਨੂੰ ਪਤਾ ਹੀ ਨਹੀਂ ਸੀ ਵਾਨ ਤੂੰ ਚਿਤਰਕਾਰ ਐਂ। ਕਮਾਲ ਹੈ। ਵਾਨ ਨੇ ਕਿਹਾ - ਕਿੱਥੇ, ਬਸ ਖੁਸ਼ ਹੋਈ ਜਾਨਾ ਖਾਹਮਖਾਹ। ਦਿਲ ਨੂੰ ਢਾਰਸ। -ਪਰ ਇਹ ਠੀਕ ਹੈ, ਇਹ ਤਾਂ ਮੈਂ ਈ ਬੈਠੀ ਹਾਂ ਕਾਗਜ਼ ਉਪਰ। ਸਾਰੇ ਹਸ ਪਏ। ਹੱਥ ਵਿਚ ਬਾਈਬਲ ਫੜ ਕੇ ਘੁੰਮਣ ਨਾਲੋਂ ਗਰੀਬ ਬਸਤੀ ਵਿਚ ਕਾਗਜ਼ ਪੈਨਸਿਲ ਲੈ ਕੇ ਆਵਾਰਾਗਰਦੀ ਕਰਨੀ ਚੰਗੀ। ਖੇਡਦੇ ਬੱਚਿਆਂ ਦੇ ਸਕੈਚ, ਖਾਣਾ ਤਿਆਰ ਕਰਦੀਆਂ ਔਰਤਾਂ ਦੇ ਚਿਤਰ। ਮਜ਼ਦੂਰ ਖੁਸ਼ ਹੋ ਜਾਂਦੇ, ਆਖਿਰ ਵਾਨ ਉਨ੍ਹਾਂ ਦਾ ਹੈ, ਉਨ੍ਹਾਂ ਕੋਲ ਫਿਰ ਆਉਣ ਲੱਗ ਪਿਐ।

ਥੀਓ ਦਾ ਖਤ ਆਇਆਂ ਸਾਲ ਹੋ ਗਿਆ ਸੀ। ਵਾਨ ਨੇ ਲਿਖਿਆ ਪਿਆਰੇ ਭਰਾ, ਤੇਰੇ ਕੋਲ ਮਿੱਲੇ ਦੇ ਸਕੈਚਾਂ ਦਾ ਸੰਗ੍ਰਹਿ ਪਿਆ ਹੁੰਦਾ ਸੀ। ਥੋੜ੍ਹੇ ਸਮੇਂ ਲਈ ਉਧਾਰੇ ਦੇ ਦੇ। ਮੈਂ ਪੇਂਟਿੰਗ ਸਿੱਖਣ ਲੱਗਾ ਹਾਂ ਦੇਖੇਂਗਾ ਤਾਂ ਤੈਨੂੰ ਮੇਰਾ ਕੰਮ ਇੰਨਾ ਮਾੜਾ ਨਹੀਂ ਲੱਗੇਗਾ। ਤੇਰਾ ਭਰਾ - ਵਾਨ।

ਸਕੈਚ ਕੰਧ ਉਪਰ ਚਿਪਕਾ ਕੇ ਦੂਰ ਦੇਖ ਕੇ ਆਖਦਾ - ਕੋਈ ਜ਼ਾਲਮ, ਬੇਦਰਦ ਅੱਖ ਚਾਹੀਦੀ ਹੈ ਇਨ੍ਹਾਂ ਨੂੰ ਪਰਖਣ ਵਾਸਤੇ, ਬੇਗਾਨੀ ਅੱਖ, ਕਰਤਾ ਦੀ ਨਹੀਂ, ਦੁਸ਼ਮਣ ਦੀ, ਜਿਹੜੀ ਇਨਸਾਫ ਕਰੇ। ਅਜਿਹੀ ਅੱਖ ਦਾ ਇੰਤਜ਼ਾਮ ਕਰਨਾ ਪਵੇਗਾ। ਕਈਂ ਕਈਂ ਦਿਨ ਦਿਨ ਪੇਟ ਦੀ ਭੁੱਖ ਸਹਿ ਚੁੱਕਾ ਸੀ, ਹੁਣ ਮੁਰਸ਼ਦ ਦੀ ਭੁੱਖ ਹੈ, ਭਾਲ ਕਰਨੀ ਹੋਵੇਗੀ। ਕਈ ਮਾਰੀ ਜਾਂ ਮੋਵ ਵਰਗਾ ਉਸਤਾਦ ਚਾਹੀਦਾ ਹੈ। ਪੀਟਰਸਨ ਦਾ ਖਿਆਲ ਆਇਆ, ਉਸਨੂੰ ਮਿਲਣ ਬਰਸੇਲਜ਼ ਵੱਲ ਤੁਰ ਪਿਆ। ਜੇਬ ਵਿਚ ਕੇਵਲ ਤਿੰਨ ਕ੍ਰਾਊਨ, ਅੱਸੀ ਮੀਲ ਦਾ ਰਸਤਾ, ਪੈਦਲ ਚੱਲ ਪਿਆ। ਰਾਤ ਨੂੰ ਵੀ ਤੁਰਦਾ ਰਹਿੰਦਾ। ਬੂਟ ਫਟ ਗਏ। ਕੋਟ ਉਪਰ ਮਿੱਟੀ ਦੀ ਤਹਿ, ਵਾਲ ਉਲਝੇ ਹੋਏ। ਭੁੱਖਾ, ਤਿਹਾਇਆ, ਥੱਕਿਆ ਹੋਇਆ ਪਰ ਖੁਸ਼, ਇਕ ਵੱਡੇ ਚਿਤਰਕਾਰ ਨੂੰ ਮਿਲਾਂਗਾ।

ਦਰਵਾਜ਼ੇ ਤੇ ਪੁੱਜ ਕੇ ਘੰਟੀ ਵਜਾਈ। ਪੀਟਰਸਨ ਦੀ ਜੁਆਨ ਧੀ ਨੇ ਦਰਵਾਜ਼ਾ ਖੋਲ੍ਹਿਆ ਤਾਂ ਵਾਨ ਦੀ ਸ਼ਕਲ, ਪਹਿਰਾਵਾ ਦੇਖ ਕੇ ਦੌੜੀ ਅੰਦਰ ਗਈ। ਪਿਤਾ ਦਰਵਾਜ਼ੇ ਤੇ ਆਇਆ। ਪਹਿਲਾਂ ਤਾਂ ਪਛਾਣਿਆਂ ਨਾ। ਫਿਰ ਹੋਠਾਂ ਤੇ ਮੁਸਕਾਨ ਆਈ ਕਿਹਾ - ਵਾਨ ਗਾਗ? ਤੂੰ? ਆ ਪੁੱਤਰ, ਅੰਦਰ ਆ। ਦੋਵੇਂ ਬੈਠ ਗਏ। ਪੀਟਰਸਨ ਨੇ ਕਿਹਾ - ਗੁਆਂਢ ਵਿਚ ਮੇਰੇ ਦੋਸਤ ਕੋਲ ਇਕ ਖਾਲੀ ਕਮਰਾ ਹੈ। ਉਥੇ ਚਲਦੇ ਆਂ। ਤੂੰ ਨਹਾ, ਧੋ, ਆਰਾਮ ਕਰ, ਕੱਪੜੇ ਬਦਲ।

- ਹਾਂ, ਹੁਣ ਮੈਨੂੰ ਲੱਗਿਐ ਮੈਂ ਥੱਕਿਆ ਹੋਇਆਂ, ਵਾਨ ਨੇ ਕਿਹਾ।

- ਅੱਜ ਆਰਾਮ ਕਰ। ਕੱਲ੍ਹ ਡਿਨਰ ਸਾਡੇ ਕੋਲ ਕਰੀਂ। ਬੜੀਆਂ ਗੱਲਾਂ ਕਰਾਂਗੇ। ਕਮਰੇ ਵਿਚ ਪੁੱਜ ਕੇ ਭੁੱਖਾ ਸੌਂ ਗਿਆ। ਅਗਲੀ ਸਵੇਰ ਮਾਲਕ ਮਕਾਨ ਉਸਤਰਾ, ਕੰਘਾ, ਬੁਰਸ਼ ਦੇ ਗਿਆ। ਸ਼ਾਮ ਨੂੰ

ਪੀਟਰਸਨ ਦੇ ਘਰ ਬੇਸ਼ਰਮਾਂ ਵਾਂਗ ਭਾਰੀ ਮਿਕਦਾਰ ਵਿਚ ਖਾਣਾ ਖਾਧਾ। ਫਿਰ ਵਾਨ ਨੇ ਆਪਣੇ ਸਕੈਚ ਦਿਖਾਏ। ਪੀਟਰਸਨ ਨੇ ਕਿਹਾ - ਅਜੇ ਨੁਕਸ ਹਨ। ਤੈਨੂੰ ਡਰਾਇੰਗ ਦੇ ਮੁਢਲੇ ਅਸੂਲ ਸਿੱਖਣੇ ਪੈਣਗੇ। ਤੈਨੂੰ ਜਮੈਟਰੀ ਦਾ ਪਤਾ ਨਹੀਂ। ਦੇਖ, ਮੈਂ ਤੈਨੂੰ ਦੱਸਦਾਂ ਕੀ ਗੜਬੜ ਹੈ। ਦੇਖ ਇਸ ਔਰਤ ਦਾ ਸਿਰ ਦੇਖ ! ਰਬੜ ਦੇਹ ਸਿਰ ਦਾ ਇਕ ਪਾਸਾ ਰਬੜ ਨਾਲ ਮਿਟਾ ਕੇ ਦੁਬਾਰਾ ਪੈਨਸਿਲ ਵਾਹੀ ਤਾਂ ਔਰਤ ਸੁਹਣੀ ਦਿਸਣ ਲੱਗ ਪਈ।ਵਾਨ ਸੋਚਣ ਲੱਗਾ - ਸੋਹਣੀ ਤਾਂ ਹੋ ਗਈ, ਪਰ ਇਹ ਖਾਣ ਮਜ਼ਦੂਰ ਔਰਤ ਨਾ ਰਹੀ। ਇਹ ਤਾਂ ਆਮ ਸੁਹਣੀ ਔਰਤ ਹੈ। ਇਹ ਤਾਂ ਮੈਂ ਬਣਾਈ ਹੀ ਨਹੀਂ।

ਵਾਨ ਨੂੰ ਬੇਚੈਨ ਦੇਖ ਕੇ ਪੀਟਰਸਨ ਸਮਝ ਗਿਆ - ਉਹੋ ਵਾਨ, ਹੁਣ ਮੈਂ ਤੇਰੀ ਗੱਲ ਸਮਝਿਆ। ਮੈਂ ਪਰਫੈਕਸ਼ੰਜ਼ ਮਗਰ ਦੌੜਦਾ ਹਾਂ, ਤੂੰ ਜੋ ਹੈ, ਉਹ ਦਿਖਾਉਣ ਦਾ ਇੱਛੁਕ ਹੈਂ। ਹੈ ਨਾ? ਵਾਨ ਨੇ ਹਾਂ ਵਿਚ ਸਿਰ ਹਿਲਾਇਆ।

ਚੁੱਲ੍ਹੇ ਵੱਲ ਝੁਕੀ ਔਰਤ ਦਾ ਸਕੈਚ ਦੇਖ ਕੇ ਪੀਟਰਸਨ ਨੇ ਕਿਹਾ - ਇਹ ਬਣੀ ਗੱਲ। ਲਕੀਰਾਂ ਸਭ ਕੁਝ ਸਾਫ ਕਹਿ ਰਹੀਆਂ ਨੇ। ਚਿਹਰਾ ਠੀਕ ਨਹੀਂ, ਚਿਹਰਾ ਤਾਂ ਹੈ ਈ ਨੀ, ਪਰ ਤੂੰ ਜੋ ਦੱਸਣਾ ਸੀ ਠੀਕ ਦੱਸਿਆ ਗਿਆ। ਖੂਬ ਹੈ ਇਹ। ਆਪਣੇ ਮਨੋ ਜਿਹੜੀ ਤੇਰੀ ਡਰਾਇੰਗ ਮੈਂ ਠੀਕ ਕੀਤੀ, ਉਹ ਖਰਾਬ ਕਰ ਦਿੱਤੀ। ਬਿਨਾਂ ਮੁਢਲੇ ਅਸੂਲ ਸਿੱਖਣ ਦੇ ਵੀ ਤੂੰ ਕਮਾਲ ਹੈਂ।

ਕੁਝ ਦਿਨ ਬਾਦ ਵਾਨ ਨੇ ਵਾਪਸ ਖਾਣ ਵੱਲ ਜਾਣ ਦਾ ਫੈਸਲਾ ਕੀਤਾ। ਫਾਦਰ ਪੀਟਰਸਨ ਨੇ ਆਪਣੇ ਪੁਰਾਣੇ ਬੂਟ, ਪੁਰਾਣੇ ਕੱਪੜੇ ਅਤੇ ਰੇਲ ਦਾ ਕਿਰਾਇਆ ਦੇ ਕੇ ਤੋਰਿਆ। ਸਫਰ ਦੌਰਾਨ ਵਾਨ ਸੋਚਦਾ ਗਿਆ - ਇਸ ਨੇ ਮੈਨੂੰ ਪ੍ਰਚਾਰਕ ਵਜੋਂ ਫੇਲ੍ਹ ਹੋ ਜਾਣ ਦਾ ਦੋਸ਼ੀ ਨਹੀਂ ਮੰਨਿਆ, ਮੇਰੀ ਇਕ ਡਰਾਇੰਗ ਆਪਣੀ ਕੰਧ ਉਪਰ ਟੰਗ ਲਈ। ਇਸ ਆਰਟਿਸਟ ਨੂੰ ਮੇਰੀ ਮੁਢਲੀ ਕਿਰਤ ਚੰਗੀ ਲੱਗੀ, ਕਦੀ ਬਾਕੀ ਦੁਨੀਆਂ ਨੂੰ ਵੀ ਚੰਗੀ ਲਗ ਸਕਦੀ ਹੈ। ਸੋ ਸਟਾਰਟ ਕਰਨ ਵਾਲੀ ਕਿੱਕ ਵੱਜ ਗਈ ਹੈ।

ਵਾਪਸ ਆਇਆ ਤਾਂ ਥੀਓ ਨੇ ਸਕੈਚਾਂ ਦਾ ਜੋ ਬੰਡਲ ਭੇਜਿਆ, ਉਹ ਮਿਲ ਗਿਆ। ਨਾਲ ਕੋਰੀਆਂ ਸ਼ੀਟਾਂ ਵੀ ਸਨ। ਵਾਨ ਨੇ ਨਕਲ ਕਰਕੇ ਦਸ ਸਕੈਚ ਤਿਆਰ ਕੀਤੇ। ਠੀਕ ਬਣੇ। ਹੱਥ ਟਿਕਣ ਲੱਗਾ, ਜਿਹੜੀ ਡ੍ਰਾਇੰਗ ਵਧੀਕ ਚੰਗੀ ਲਗਦੀ, ਥੀਓ ਕੋਲ ਭੇਜ ਦਿੰਦਾ।

ਘਾਹ ਫੂਸ ਦੇ ਫਰਸ਼ ਤੇ ਅਧਲੇਟਿਆ ਬੈਠਾ ਸੀ, ਦਰਵਾਜ਼ਾ ਖੋਲ੍ਹਿਆ, ਥੀਓ ਅੰਦਰ ਆਇਆ। ਤੇਈ ਸਾਲ ਦਾ ਹੋ ਗਿਆ ਸੀ ਤੇ ਆਰਟ ਦੀ ਪਛਾਣ ਹੋਣ ਕਰਕੇ ਚੰਗੀ ਤਨਖਾਹ ਲੈਂਦਾ ਸੀ। ਵਾਨ ਦੀ ਹਾਲਤ ਦੇਖ ਕੇ ਡਰ ਗਿਆ। - ਤੂੰ ਆਪਣੇ ਆਪ ਨਾਲ ਕੀ ਕਰ ਲਿਐ ਵਾਨ? ਵਾਨ ਨੇ ਕਿਹਾ - ਕੁਝ ਨਹੀਂ। ਬਿਮਾਰ ਹੋ ਗਿਆ ਸੀ। ਹੁਣ ਠੀਕ ਆਂ। ਮਜ਼ਦੂਰਾਂ ਦਾ ਦਿੱਤਾ ਖਾਣਾ ਖਾ ਲੈਨਾ।

- ਮੈਨੂੰ ਖਿਮਾ ਕਰੀਂ ਵਾਨ। ਮੈਨੂੰ ਤੇਰੀ ਇਸ ਹਾਲਤ ਦਾ ਪਤਾ ਨਹੀਂ ਸੀ। ਇਥੇ ਕੋਈ ਦੁਕਾਨ ਹੈ? ਮੈਂ ਕੁਝ ਖਰੀਦ ਲਿਆਵਾਂ।

- ਹਾਂ ਹੇਠਾਂ ਥੋੜੀ ਦੂਰ ਹੈ। ਪਰ ਬੈਠ। ਕੀ ਕਾਹਲ ਹੈ ਦੋ ਸਾਲ ਬਾਦ ਮਿਲਿਐਂ। ਪੈਰਿਸ ਕਿਵੇਂ ਹੈ?

ਕਿਸੇ ਗੱਲ ਦਾ ਉਤਰ ਦਿਤੇ ਬਿਨਾਂ ਥੀਓ ਦੁਕਾਨ ਤੇ ਗਿਆ। ਖਾਣ ਪੀਣ ਦਾ ਸਮਾਨ ਖਰੀਦਿਆ। ਦਵਾਈ ਖਰੀਦੀ। ਕੱਪੜੇ ਖਰੀਦੇ। ਆ ਕੇ ਉਸਨੂੰ ਗਰਮ ਪਾਣੀ ਨਾਲ ਨੁਹਾਇਆ। ਨਵੇਂ ਕੱਪੜੇ ਪਹਿਨਾਏ। ਫਿਰ ਖਾਣਾ ਖਾਧਾ। ਥੀਓ ਨੇ ਕਿਹਾ - ਮੈਂ ਤੈਨੂੰ ਆਪਣੇ ਨਾਲ ਮਾਪਿਆਂ ਕੋਲ ਲੈ ਜਾਵਾਂਗਾ। ਆਰਾਮ ਨਾਲ ਰਹਿਣ ਨੂੰ ਥਾਂ ਤਾ ਹੈ। - ਨਹੀਂ ਥੀਓ, ਪਿਤਾ ਮੈਨੂੰ ਆਵਾਰਾਗਰਦ, ਨਿਕੰਮਾ, ਮੂਰਖ ਸਮਝਦਾ ਹੈ। ਮੈਂ ਨਹੀਂ ਉਥੇ ਜਾਣਾ। - ਚੰਗਾ ਇਉਂ ਕਰਦੇ ਹਾਂ ਵਾਨ, ਮੇਰੀ ਤਨਖਾਹ ਹਜ਼ਾਰ ਕਰਾਊਨ ਹੋ ਗਈ ਹੈ। ਮੈਂ ਇੰਨੀ ਕੀ ਕਰਨੀ ਹੈ? ਪੈਰਿਸ, ਬਰੱਸਲ, ਹੇਗ, ਜਿੱਥੇ ਮਰਜ਼ੀ ਰਹਿ। ਮੈਂ ਤੈਨੂੰ ਪੈਸੇ ਭੇਜਦਾ ਰਹਾਂਗਾ, ਤੂੰ ਮੈਨੂੰ ਸਕੈਚ, ਪੇਂਟਿੰਗਜ਼ ਭੇਜਦਾ ਰਹੀਂ। ਤੇਰੀਆਂ ਚੀਜ਼ਾਂ ਕਦੀ ਵਿਕਣ ਲੱਗਣਗੀਆਂ ਤਾਂ ਮੈਂ ਆਪਣੇ ਪੈਸੇ ਵਸੂਲ ਕਰ ਲਵਾਂਗਾ।

- ਓ ਥੀਓ, ਇਹ ਸੌਦਾ ਠੀਕ ਐ। ਮੈਂ ਪੰਜ ਸਾਲ ਵਿਅਰਥ ਗੁਜ਼ਾਰ ਦਿੱਤੇ। ਹੁਣ ਜੇਲ੍ਹ ਦਾ ਦਰਵਾਜ਼ਾ ਖੁਲ੍ਹੇਗਾ, ਮੈਂ ਖੇਤਾਂ, ਬਾਗਾਂ, ਅਬਾਦੀਆਂ ਵਿਚ ਜਾ ਕੇ ਚਿੱਤਰ ਬਣਾਵਾਂਗਾ।

- ਹਾਲੈਂਡ ਚੱਲਾਂਗੇ ਵਾਨ। ਸ਼ਾਮੀ ਨੌਂ ਵਜੇ ਦੀ ਗੱਡੀ ਫੜਾਂਗੇ। ਤਿਆਰ ਹੋ। ਤਿਆਰ ਹੋਣ ਦਾ ਕੀ ਮਤਲਬ? ਵਾਨ ਉਠਿਆ ਤੇ ਥੀਓ ਨਾਲ ਸਟੇਸ਼ਨ ਵਲ ਤੁਰ ਪਿਆ। ਕੁਝ ਦਿਨ ਥੀਓ ਕੋਲ ਰਿਹਾ, ਫਿਰ ਸੋਚਿਆ ਮਾਪਿਆਂ ਨੂੰ ਮਿਲ ਆਵਾਂ। ਘਰ ਗਿਆ, ਪਿਤਾ ਹੋਰ ਬੁੱਢਾ ਹੋ ਗਿਆ ਸੀ ਪਰ ਮਾਂ ਅਜੇ ਤਕੜੀ ਸੀ। ਕਈ ਦਿਨ ਸੁਆਦਲੇ ਖਾਣੇ ਬਣਾ ਬਣਾ ਖੁਆਉਂਦੀ ਰਹੀ। ਥੋੜੇ ਦਿਨ ਬਾਦ ਉਹ ਬਿਲਕੁਲ ਠੀਕ ਹੋ ਕੇ ਕੰਮ ਕਰਨ ਜੋਗਾ ਹੋ ਗਿਆ। ਉਸਨੇ ਫੈਸਲਾ ਕਰ ਲਿਆ - ਜੋ ਮਰਜ਼ੀ ਹੋਵੇ, ਉਮਰ ਭਰ ਪੇਂਟਿੰਗ ਕਰਾਂਗਾ, ਹੋਰ ਕੁਝ ਨਹੀਂ। ਸਵੇਰੇ ਸਵਖਤੇ ਉਠਦਾ, ਆਪਣਾ ਪੇਂਟਿੰਗ ਦਾ ਸਾਮਾਨ ਚੁਕਦਾ, ਜਿਥੇ ਕੋਈ ਸੀਨ ਸੋਹਣਾ ਦੇਖਦਾ ਉਥੇ ਰੁਕ ਕੇ ਕੰਮ ਕਰਨ ਲਗਦਾ। ਇਕ ਦਿਨ ਮਾਂ ਨੇ ਕਿਹਾ - ਵਾਨ, ਮੋਵ ਆਪਣਾ ਰਿਸ਼ਤੇਦਾਰ ਹੈ। ਉਹ ਤਸਵੀਰਾਂ ਬਣਾ ਬਣਾ ਅਮੀਰ ਹੋ ਗਿਐ। ਕਿੰਨਾ ਕੁ ਸਮਾਂ ਲਗਦੈ ਇਕ ਤਸਵੀਰ

ਬਣਾਉਣ ਨੂੰ? - ਕੁਝ ਘੰਟਿਆ ਵਿਚ ਵੀ ਬਣ ਸਕਦੀ ਹੈ ਮਾਂ, ਤੇ ਸਾਲ ਵੀ ਲੱਗ ਸਕਦੇ ਨੇ। -ਕੀ ਕਿਹਾ? ਸਾਲ? ਇਕ ਤਸਵੀਰ ਨੂੰ ਸਾਲ? - ਹਾਂ ਮਾਂ ਇਹ ਪਤਾ ਨਹੀਂ ਲਗਦਾ ਹੁੰਦਾ। ਪਿਤਾ ਨੇ ਪੁੱਛਿਆ - ਕੀ ਇਸ ਕਿੱਤੇ ਨਾਲ ਤੈਨੂੰ ਰੋਟੀ ਮਿਲੀ ਜਾਵੇਗੀ ਵਾਨ? ਵਾਨ ਨੇ ਕਿਹਾ - ਅਜੇ ਸਮਾਂ ਲੱਗੇਗਾ। ਉਦੋਂ ਤੱਕ ਥੀਓ ਪੈਸੇ ਭੇਜਦਾ ਰਹੇਗਾ। - ਠੀਕ ਹੈ ਵਾਨ, ਕੋਈ ਫੈਸਲਾ ਤਾਂ ਕੀਤਾ ਤੂੰ ਆਖਰ। ਹੁਣ ਤੱਕ ਤਾਂ ਲੰਮੀ ਭਟਕਣ ਸੀ ਕੇਵਲ। ਹੁਣ ਟਿਕ ਕੇ ਇਹੋ ਕੰਮ ਕਰੀਂ। - ਹਾਂ ਪਿਤਾ, ਹੁਣ ਉਮਰ ਭਰ ਇਹੋ ਕੰਮ ਕਰਾਂਗਾ, ਹੋਰ ਕੋਈ ਨਹੀਂ।

ਲੋਕਾਂ ਵਾਸਤੇ ਉਹ ਨਿਕੰਮਾ, ਆਵਾਰਾਗਰਦ ਮੁੰਡਾ ਸੀ। ਸਾਰਾ ਦਿਨ ਰੰਗ ਭਰੀ ਜਾਣੇ ਕੀ ਕੰਮ ਹੋਇਆ? ਕੋਈ ਕੋਈ ਕਿਸਾਨ, ਮਜ਼ਦੂਰ ਰੁਕ ਕੇ ਹੈਰਾਨੀ ਨਾਲ ਦੇਖਦਾ ਕੀ ਬਣ ਰਿਹੈ? ਇਕ ਦਿਨ ਵਾਨ ਨੇ ਕਿਸਾਨ ਨੂੰ ਪੁੱਛਿਆ - ਤੈਨੂੰ ਮੈਂ ਕੀ ਲਗਦਾਂ? ਬੇਝਿਜਕ ਕਿਸਾਨ ਨੇ ਕਿਹਾ - ਮੂਰਖ। ਹੋਰ ਕੀ? ਲਾਲ ਮੂਰਖ। ਪਿੰਡ ਇਹੋ ਕਹਿੰਦੈ ਤੈਨੂੰ।

ਇਕ ਦਿਨ ਪਿਤਾ ਨੇ ਦੇਖਿਆ, ਵਾਨ ਨੇ ਇਕੋ ਸੀਨ ਦਸ ਵਾਰੀ ਵਾਹਿਆ, ਪਸੰਦ ਨਾ ਆਇਆ, ਦਸੇ ਵਾਰ ਪਾੜ ਕੇ ਫਿਰ ਬਣਾਉਣ ਲੱਗਾ। ਪਿਤਾ ਨੇ ਕਿਹਾ - ਵਾਨ, ਤੇਰੇ ਤੋਂ ਕੀ ਗਲਤੀ ਹੋ ਜਾਂਦੀ ਹੈ? - ਇਕ ਨਹੀਂ ਪਿਤਾ ਜੀ, ਅਨੇਕ ਗਲਤੀਆਂ ਹੋ ਜਾਂਦੀਆਂ ਹਨ। - ਫਿਰ ਵੀ ਤੈਨੂੰ ਲਗਦਾ ਹੈ ਕਿ ਤੂੰ ਕਲਾਕਾਰ ਹੈਂ? ਕਲਾਕਾਰ ਤਾਂ ਉਹੀ ਹੁੰਦੈ ਜਿਹੜਾ ਗਲਤੀ ਨਾ ਕਰੇ। ਜੇ ਤੇਰੇ ਵਿਚ ਪੇਂਟਿੰਗ ਦਾ ਕੁਦਰਤੀ ਗੁਣ ਹੁੰਦਾ ਫੇਰ ਗਲਤੀ ਹੋਣੀ ਈ ਨੀ ਸੀ।

- ਪਿਤਾ ਜੀ ਕੁਦਰਤ ਜਦੋਂ ਦੇਖਦੀ ਹੈ ਬੰਦਾ ਸਫਲ ਹੋ ਰਿਹੈ, ਇਮਤਿਹਾਨ ਵਜੋਂ ਉਹ ਰੁਕਾਵਟਾਂ ਖੜ੍ਹੀਆਂ ਕਰਦੀ ਹੈ। ਸਭ ਰੋਕਾਂ ਤੋੜ ਕੇ ਮੈਂ ਵਿਜਈ ਹੋਵਾਂਗਾ।

- ਮੈਨੂੰ ਤਾਂ ਇਹ ਗੱਲ ਸਹੀ ਨਹੀਂ ਲਗਦੀ। ਬੁਰਾਈ ਵਿਚੋਂ ਨੇਕੀ ਨਹੀਂ ਨਿਕਲਦੀ।

- ਤੁਹਾਡੇ ਧਰਮ ਸ਼ਾਸਤਰ ਅਨੁਸਾਰ ਤੁਸੀਂ ਠੀਕ ਹੋ, ਕਲਾ ਸ਼ਾਸਤਰ ਅਨੁਸਾਰ ਮੈਂ ਠੀਕ ਹਾਂ।

- ਪਰ ਗਲਤ ਚਿਤਰ ਬਣਾ ਬਣਾ ਜੀਵਨ ਬਰਬਾਦ ਕਰਨਾ ਠੀਕ ਹੈਂ? - ਗਲਤ ਚਿਤਰ ਬਣਾਉਂਦਿਆਂ ਅਨੰਦ ਆਉਂਦਾ ਹੋਵੇ ਤਾਂ ਬਿਲਕੁਲ ਠੀਕ ਹੈ।

- ਪਰ ਆਖਰ ਜੇ ਕਲਾਕਾਰ ਸਫਲ ਨਾ ਹੋਵੇ? ਫੇਰ ਵਾਨ? ਇਸ ਜੂਏ ਵਿਚੋਂ ਪੈਸਾ ਹਾਸਲ ਹੋਣ ਦੀ ਕੋਈ ਸੰਭਾਵਨਾ ਕਦੀ ਹੈ ਵੀ?

- ਆਪਾਂ ਨੂੰ ਆਰਟ ਦੇ ਫਲਸਫੇ ਬਾਰੇ ਗੱਲ ਕਰਨੀ ਚਾਹੀਦੀ ਹੈ ਪਿਤਾ ਜੀ, ਲਾਭ ਹਾਨੀ ਦੀ ਨਹੀਂ।

ਥੀਓ ਪੈਸੇ ਭੇਜਦਾ, ਡੇਢ ਸੌ ਕਰਾਊਨ ਪ੍ਰਤੀ ਮਹੀਨਾ, ਕਾਗਜ਼ ਭੇਜਦਾ, ਜਾਨਵਰਾਂ ਤੇ ਮਨੁੱਖਾਂ ਦੇ ਪਿੰਜਰਾਂ ਦੇ ਸਕੈਚ ਭੇਜੇ, ਜਦੋਂ ਤੱਕ ਅੰਦਰਲੀ ਬਣਤਰ ਦਾ ਪਤਾ ਨਹੀਂ, ਸਕੈਚ ਠੀਕ ਨਹੀਂ ਬਣ ਸਕਦਾ, ਅਨੇਕ ਤਰ੍ਹਾਂ ਦੇ ਬਰਸ਼ ਤੇ ਰੰਗ ਭੇਜਦਾ।

ਵਾਨ ਨੇ ਲਿਖਿਆ - ਸਫਲ ਹੋਵਾਂਗਾ ਕਿ ਨਹੀਂ, ਪਰਵਾਹ ਨਹੀਂ, ਵਾਅਦਾ ਹੈ ਕਿ ਹਰ ਰੋਜ਼ ਬਰੱਸ਼ ਚਲੇਗਾ, ਬਿਨਾ ਨਾਗਾ, ਨਿਰਵਿਘਨ, ਨਿਰੰਤਰ। ਕਦੀ ਕਦਾਈਂ - ਅਖਬਾਰਾਂ ਰਿਸਾਲਿਆਂ ਨੂੰ ਚਿੱਤਰ ਭੇਜਦਾ। ਉਦੋਂ ਤੱਕ ਕੰਮ ਕਰੀ ਜਾਂਦਾ ਜਦੋਂ ਤੱਕ ਉਸ ਨੂੰ ਵਿਸ਼ਵਾਸ ਨਾ ਹੁੰਦਾ ਕਿ ਚਿਤਰ ਵਿਚ ਜਾਨ ਪੈ ਗਈ ਹੈ।

ਇਕ ਦਿਨ ਪਿਤਾ ਨੇ ਕਿਹਾ - ਵਾਨ, ਜੇ ਚਿਤਰਕਾਰ ਬਣਨਾ ਹੈ ਤਾਂ ਬਹੁਤ ਸਾਰਾ ਸਮਾਂ ਸਾਹਿਤ ਦੀਆਂ ਕਿਤਾਬਾਂ ਪੜ੍ਹਨ ਵਿਚ ਕਿਉਂ ਜ਼ਾਇਆ ਕਰਦਾ ਹੈ? ਸਾਹਿਤ ਹੋਰ ਚੀਜ਼ ਹੈ ਪੇਂਟਿੰਗ ਹੋਰ। ਵਾਨ ਨੇ ਕਿਹਾ - ਮੈਂ ਡਰਾਇੰਗ ਮਾਸਟਰ ਨਹੀਂ ਬਣਨਾ ਪਿਤਾ ਜੀ। ਜੀਵਨ ਪੇਂਟ ਕਰਨਾ ਹੈ। ਕਿਤਾਬਾਂ ਵਿਚੋਂ ਜੀਵਨ ਦੇ ਲਿਸ਼ਕਾਰੇ ਦਿਖਾਈ ਦਿੰਦੇ ਹਨ।

- ਪਰ ਵਾਨ, ਮੈਂ ਚਰਚ ਵਿਚ ਚੰਗਾ ਪ੍ਰਵਚਨ ਕਰਨਾ ਹੋਵੇ ਤਾਂ ਮੈਂ ਬਾਈਬਲ ਪੜ੍ਹਾਂਗਾ, ਤੇਰੀ ਮਾਂ ਰਸੋਈ ਵਿਚ ਕੀ ਕੰਮ ਕਰ ਰਹੀ ਸੀ, ਇਹ ਦੇਖਣ ਦਾ ਕੀ ਫਾਇਦਾ ਹੋਏਗਾ?

- ਪਿਤਾ ਜੀ ਅਨਾਟਮੀ ਮੈਨੂੰ ਜਿਸਮਾਨੀ ਬਣਤਾਰ ਸਿਖਾਏਗੀ, ਸੋ ਅਨਾਟਮੀ ਦੀਆਂ ਕਿਤਾਬਾ ਪੜ੍ਹਾਂਗਾ। ਸਿਰ ਵਿਚ ਕਿਸ ਕਿਸਮ ਦੇ ਖਿਆਲ ਉਠ ਰਹੇ ਹਨ, ਇਹ ਸਾਹਿਤ ਦੱਸੇਗਾ। ਸਾਹਿਤ ਦੀਆਂ ਰੂਹਾਨੀ ਭਾਵਨਾਵਾਂ ਨੂੰ ਚਿਤਰਕਾਰ ਰੰਗਾਂ ਨਾਲ ਅਮਲ ਵਿਚ ਲਿਆਏਗਾ।

ਕੱਪੜੇ ਸਿਉਂਦੀ ਔਰਤ, ਆਲੂ ਛਿਲਦੀ ਔਰਤ, ਝਾੜੂ ਦਿੰਦੀ ਔਰਤ, ਸੋਟੀ ਉਪਰ ਝੁਕਿਆ ਚਰਵਾਹਾ, ਬੁੱਢਾ ਕਮਜ਼ੋਰ ਕਿਸਾਨ ਚੁੱਲ੍ਹੇ ਨੇੜੇ ਕੁਰਸੀ ਤੇ ਬੈਠਾ, ਕੂਹਣੀਆਂ ਗੋਡਿਆਂ ਉਪਰ ਤੇ ਮੱਥਾ ਹੱਥਾਂ ਉਪਰ ਝੁਕਿਆ। ਕਹੀ ਚਲਾਉਂਦੇ, ਹਲ ਵਾਹੁੰਦੇ, ਬਿਜਾਈ ਕਰਦੇ ਕਿਸਾਨ, ਔਰਤਾਂ, ਮਰਦ, ਪਿੰਡ ਦੀ ਹਰੇਕ ਵਸਤ। ਕੁਦਰਤ ਅਗੇ ਹੁਣ ਲਾਚਾਰਗੀ ਨਾਲ ਨਹੀਂ, ਵਿਜੇਤਾ ਦੇ ਰੂਪ ਵਿਚ ਦਿਖਾਈ ਦੇਣ ਲੱਗਾ ਵਾਨ। ਪਰਿਵਾਰ ਕੁਝ ਨਹੀਂ ਆਖਦਾ ਸੀ ਪਰ ਪਿੰਡ ਅਨੁਸਾਰ ਉਹ ਨਿਕੰਮਾ ਮੁੰਡਾ ਸੀ। ਬਿਜਾਈ ਕਰਦੇ ਕਿਸਾਨ ਦੀ ਪੇਂਟਿੰਗ ਦੇਖਦਿਆ ਮਾਂ ਨੇ ਪੁਛਿਆ - ਜ਼ਮੀਨ ਕਿਥੇ ਖਤਮ ਹੁੰਦੀ ਹੈ, ਕਿਸਾਨ ਕਿਥੋਂ ਸ਼ੁਰੂ ਹੁੰਦਾ ਹੈ ਪਤਾ ਤਾਂ ਲਗਦਾ ਨਹੀਂ ਵਾਨ। ਵਾਨ ਨੇ ਕਿਹਾ - ਮਿੱਟੀ ਅਤੇ ਮਾਸ ਇਕੋ ਚੀਜ਼ ਦੇ ਦੋ ਨਾਮ ਹਨ। ਇਨ੍ਹਾਂ ਵਿਚੋਂ ਕਿਹੜਾ ਕਿਥੋਂ

ਸ਼ੁਰੂ ਹੋ ਕੇ ਕਿਥੇ ਖਤਮ ਹੋਵੇ, ਇਸਦਾ ਨਿਰਣਾ ਨਹੀਂ ਹੋ ਸਕਦਾ ਮਾਂ। ਮੇਰੇ ਚਿਤਰ, ਚਿੱਤਰ ਹਨ, ਫੈਸਲੇ ਨਹੀਂ, ਜਜਮੈਂਟਸ ਨਹੀਂ।

ਇਕ ਦਿਨ ਮਾਂ ਨੇ ਸੋਚਿਆ – ਜੇ ਇਹ ਵਿਆਹਿਆ ਹੋਇਆ ਹੁੰਦਾ, ਇਹਦੀ ਜਨਾਨੀ ਇਹਨੂੰ ਰਸਤੇ ਤੇ ਲੈ ਆਉਂਦੀ। ਹੁਣ ਮੈਂ ਇਹ ਕੰਮ ਕਰਕੇ ਦੇਖਦੀ ਹਾਂ। ਉਸਨੇ ਵਾਨ ਨੂੰ ਕਿਹਾ – ਅੱਜ ਦੋ ਵਜੇ ਘਰ ਆ ਜਾਈਂ ਵਾਨ। ਵਾਨ ਨੇ ਕਾਰਨ ਪੁੱਛਿਆ। ਮਾਂ ਨੇ ਕਿਹਾ – ਮੇਰੀ ਫਲਾਣੀ ਸਹੇਲੀ ਦੇ ਘਰ ਚਾਹ ਪਾਰਟੀ ਹੈ।

– ਮਾਂ ਮੈਂ ਪਾਰਟੀਆਂ ਤੇ ਸਮਾਂ ਜ਼ਾਇਆ ਨਹੀਂ ਕਰਨਾ, ਉਥੋਂ ਕੁਝ ਨਹੀਂ ਨਿਕਲਣਾ।

– ਪਰ ਵਾਨ ਉਥੇ ਪਿੰਡ ਦੀਆਂ ਸਾਰੀਆਂ ਸ੍ਰੇਸ਼ਟ ਔਰਤਾਂ ਹੋਣਗੀਆਂ।

– ਮਾਂ ਕਿਸੇ ਔਰਤ ਵਿਚ ਕੋਈ ਵਿਸ਼ੇਸ਼ਤਾ ਨਹੀਂ ਹੋਵੇਗੀ । ਸਾਰੀਆਂ ਇਕੋ ਤਰ੍ਹਾਂ ਦੀਆਂ ਹੋਣਗੀਆਂ। ਇਕੋ ਤਰ੍ਹਾਂ ਦੇ ਲਿਬਾਸ, ਇਕੋ ਸ਼ਿਸ਼ਟਾਚਾਰ। ਉਨ੍ਹਾਂ ਵਿਚ ਕਿਸਾਨਾਂ ਮਜ਼ਦੂਰਾਂ ਵਰਗੀ ਵੰਨਗੀ ਨਹੀਂ।

– ਕਿਸਾਨਾਂ ਮਜ਼ਦੂਰਾਂ ਦੀ ਵੰਨਗੀ ਦਾ ਕੀ ਕਰੇਂਗਾ ਵਾਨ, ਉਨ੍ਹਾਂ ਕੋਲ ਤੇਰੇ ਚਿਤਰ ਖਰੀਦਣ ਲਈ ਜਦੋਂ ਪੈਸੇ ਈ ਨਹੀਂ। ਇਨ੍ਹਾਂ ਜਨਾਨੀਆਂ ਦੀਆਂ ਸੁਹਣੀਆਂ ਤਸਵੀਰਾਂ ਬਣਾ, ਮਹਿੰਗੇ ਭਾਅ ਖੁਸ਼ੀ ਖੁਸ਼ੀ ਖਰੀਦ ਲੈਣਗੀਆਂ।

ਵਾਨ ਨੇ ਹੱਸ ਕੇ ਮਾਂ ਦੀ ਗੱਲ ਟਾਲ ਦਿੱਤੀ ਤੇ ਆਪਣੇ ਕੰਮ ਲੱਗ ਗਿਆ।

ਇਕ ਦਿਨ ਮਾਲੀ ਨੂੰ ਕਿਹਾ – ਚੱਲ ਤੇਰੀ ਤਸਵੀਰ ਬਣਾਵਾਂ। ਮਾਲੀ ਨੇ ਕਿਹਾ – ਬਾਦ ਦੁਪਹਿਰ ਆਵਾਂਗਾ। ਦੁਪਹਿਰ ਬਾਦ ਨਹਾ ਧੋ ਕੇ ਵਧੀਆ ਕੋਟ ਪੈਂਟ ਪਾ ਕੇ ਉਹ ਵਾਨ ਅਗੇ ਕੁਰਸੀ ਉਪਰ ਬੈਠ ਗਿਆ। ਫਿਰ ਕਿਹਾ – ਇਕ ਮਿੰਟ, ਇਕ ਮਿੰਟ, ਆਪਣੇ ਅੱਗੇ ਮੇਜ਼ ਤਾਂ ਰੱਖ ਲਵਾਂ।

ਵਾਨ ਨੇ ਕਿਹਾ – ਮੈਂ ਇਸ ਤਰ੍ਹਾਂ ਤੇਰੀ ਤਸਵੀਰ ਨਹੀਂ ਬਣਾਉਣੀ। ਉਹੀ ਸਵੇਰ ਵਾਲੇ ਕੱਪੜੇ ਪਾ ਕੇ ਖੁਰਪੀ ਹੱਥ ਵਿਚ ਫੜ ਕੇ ਗੋਡੀ ਕਰਨ ਲੱਗ।

ਮਾਲੀ ਨੇ ਕਿਹਾ – ਕਿਉਂ? ਮੈਂ ਬੇਇਜ਼ਤੀ ਕਰਾਉਣੀ ਐ ਉਸ ਤਰ੍ਹਾਂ ਦੇ ਕੱਪੜਿਆਂ ਨਾਲ ਤਸਵੀਰ ਬਣਵਾ ਕੇ?

ਚਲਾ ਗਿਆ।

ਥੀਓ ਨੇ ਪੈਰਿਸ ਆਉਣ ਦਾ ਸੱਦਾ ਦਿੱਤਾ ਤਾਂ ਵਾਨ ਨੇ ਕਿਹਾ – ਅਜੇ ਮੈਂ ਪੈਰਿਸ ਜੋਗਾ ਨਹੀਂ ਹੋਇਆ। ਅਜੇ ਹੇਗ ਜਾਵਾਂਗਾ। ਉਥੇ ਚੰਗੇ ਕਲਾਕਾਰਾਂ ਨੂੰ ਮਿਲਾਗਾ। ਮੋਵ ਆਪਣਾ ਰਿਸ਼ਤੇਦਾਰ ਹੈ, ਉਸਨੂੰ ਮਿਲਾਂਗਾ। ਥੀਓ ਨੇ ਰੇਲ ਦੇ ਕਿਰਾਏ ਲਈ ਪੈਸੇ ਭੇਜ ਦਿਤੇ। ਪਹਿਲਾਂ ਲੰਡਨ ਗਿਆ। ਉਹੀ ਗੈਲਰੀਆਂ ਦੇਖੀਆਂ ਜਿਥੇ ਕਲਰਕ ਹੁੰਦਾ ਸੀ। ਅੱਠ ਸਾਲ ਵਿਚ ਕੀ ਕੁਝ ਬਦਲ ਗਿਆ। ਉਸੇ ਗੂਪਲ ਕੰਪਨੀ ਦੀਆਂ ਗੈਲਰੀਆਂ ਵਿਚ ਗਿਆ, ਕੰਪਨੀ ਉਸਦੇ ਚਾਚੇ ਦੀ ਸੀ। ਜੇ ਟਿਕ ਕੇ ਕੰਮ ਕਰਦਾ ਤਾਂ ਮਾਲਕ ਹੋ ਜਾਂਦਾ ਕਿਉਂਕਿ ਚਾਚੇ ਦੀ ਕੋਈ ਔਲਾਦ ਨਹੀਂ ਸੀ, ਉਹ ਕਿਹਾ ਕਰਦਾ ਸੀ, ਵਾਨ ਮੇਰਾ ਵਾਰਸ ਹੋਵੇਗਾ। ਇਥੇ ਕਲਰਕਾਂ ਦੇ ਕੱਪੜੇ ਸ਼ਾਨਦਾਰ ਸਨ ਤੇ ਵਾਨ ਦੇ ਮੈਲੇ ਕੁਚੈਲੇ, ਅਵਾਰਾ ਜਿਹੇ। ਕਿਸੇ ਕਲਰਕ ਨੇ ਇਹ ਵੀ ਪੁਛਣਾ ਵਾਜਬ ਨਾ ਸਮਝਿਆ ਕਿ ਕੀ ਕੰਮ ਆਇਐਂ। ਇਹ ਤਾਂ ਚਿਤਰਕਾਰ ਤਰਸਤੀਗ ਨੇ ਪਛਾਣ ਲਿਆ ਤੇ ਗਰਮਜੋਸ਼ੀ ਨਾਲ ਹੱਥ ਮਿਲਾਇਆ ਕਿਹਾ – ਦਿਸਦੀਆਂ ਨੇ ਗੈਲਰੀਆਂ? ਇਕ ਤੋਂ ਇਕ ਚੜ੍ਹਦੀ ਤਸਵੀਰ। ਤਰਸਤੀਗ ਨੂੰ ਆਪਣੀਆਂ ਕੈਨਵਸਾਂ ਦਿਖਾਈਆਂ, ਉਸਨੇ ਕਿਹਾ – ਅਜੇ ਰਸਤੇ ਉਪਰ ਹੈਂ। ਹੋਰ ਮਿਹਨਤ ਕਰ। ਰਾਹ ਸਹੀ ਹੈ ਤੇਰਾ, ਰਿਆਜ ਚਾਹੀਦੀ ਹੈ।

ਫਿਰ ਹੇਗ ਜਾ ਕੇ ਮੋਵ ਨੂੰ ਮਿਲਿਆ। ਸੁਹਣਾ ਸਟੂਡੀਓ ਸੀ। ਬਹੁਤ ਸਾਰੀਆਂ ਪੇਂਟਿੰਗਜ਼ ਪੂਰੀਆਂ, ਕੁਝ ਅਧੂਰੀਆਂ ਲਟਕ ਰਹੀਆਂ ਸਨ। ਰੰਗਾਂ ਦੀ ਸੁਗੰਧੀ ਸੀ। ਇਧਰ ਉਧਰ ਕਿਤਾਬਾਂ ਖਿਲਰੀਆਂ ਪਈਆਂ ਸਨ। ਪਰਿਵਾਰਿਕ ਰਿਸ਼ਤੇ ਨਾਤੇ, ਸੁਖ ਸਾਂਦ ਦੀਆਂ ਗੱਲਾਂ ਜਲਦੀ ਖਤਮ ਹੋ ਗਈਆਂ। ਵਾਨ ਨੇ ਆਪਣਾ ਕੰਮ ਮੋਵ ਨੂੰ ਦਿਖਾਇਆ, ਮੋਵ ਨੇ ਵੀ ਉਹੋ ਕਿਹਾ – ਅਜੇ ਹੋਰ ਮਿਹਨਤ ਕਰਨੀ ਪਵੇਗੀ। ਵਾਨ ਨੇ ਕਿਹਾ – ਮੈਨੂੰ ਤੂੰ ਵਿਦਿਆਰਥੀ ਵਜੋਂ ਪ੍ਰਵਾਨ ਕਰ ਲੈ। ਮੈਂ ਹੇਗ ਆ ਜਾਵਾਂਗਾ। ਮੋਵ ਨੇ ਕਿਹਾ – ਦੇਖ ਵਾਨ, ਹਰੇਕ ਕਲਾਕਾਰ ਸਵਾਰਥੀ ਹੁੰਦਾ ਹੈ। ਚਾਹੀਦਾ ਵੀ ਹੈ। ਮੈਂ ਤੈਨੂੰ ਸਮਾਂ ਨਹੀਂ ਦੇ ਸਕਾਂਗਾ। ਵਾਨ ਨੇ ਕਿਹਾ – ਮੈਂ ਸਮਾਂ ਕਦੋਂ ਮੰਗਦਾ ਹਾਂ? ਬਸ ਇਥੇ ਤੇਰੇ ਨੇੜੇ ਬੈਠ ਖਲੋ ਕੇ ਮੈਂ ਆਪਣਾ ਕੰਮ ਕਰਦਾ ਰਹਾਂਗਾ, ਤੈਨੂੰ ਕੰਮ ਕਰਦਿਆਂ ਦੇਖਿਆ ਕਰਾਂਗਾ। ਕਦੀਂ ਕਦਾਈਂ ਮੇਰੇ ਕੰਮ ਵੱਲ ਝਾਤ ਮਾਰ ਕੇ ਨੁਕਸ ਦੱਸਿਆਂ ਕਰੀਂ। ਮੋਵ ਹੱਸ ਪਿਆ – ਤੈਨੂੰ ਇਹ ਕੰਮ ਆਸਾਨ ਲਗਦਾ ਹੈ। ਕਿਸੇ ਦੇ ਕੰਮ ਦੀ ਨਿਗਰਾਨੀ ਕਰਨੀ ਬਹੁਤ ਬੋਝਲ ਜ਼ਿੰਮੇਵਾਰੀ ਹੈ ਵਾਨ। ਨਾਲੇ ਮੇਰੀ ਆਦਤ ਕੰਮ ਕਰਨ ਦੀ ਹੈ, ਕੰਮ ਬਾਰੇ ਗੱਲਾਂ ਕਰਨ ਸੁਣਨ ਦੀ ਨਹੀਂ। ਵਾਨ ਨੇ ਕਿਹਾ – ਵਾਅਦਾ ਹੈ ਮੈਂ ਬੋਝ ਨਹੀਂ ਬਣਾਂਗਾ। ਦੇਰ ਤੱਕ ਸੋਚਣ ਬਾਦ ਮਾਵੀ ਨੇ ਕਿਹਾ – ਚਲੋ ਠੀਕ ਐ। ਦੇਖਦੇ ਆਂ। ਹੇਗ ਆ ਜਾਹ। ਘਰ ਵਾਪਸੀ ਵਕਤ ਰੇਲ ਸਫਰ ਦੌਰਾਨ ਜਿੰਨਾ ਅੱਜ ਖੁਸ਼ ਸੀ, ਵਾਨ ਏਨਾ ਖੁਸ਼ ਕਦੀ ਨਹੀਂ ਹੋਇਆ – ਮੈਨੂੰ ਉਸਤਾਦ ਮਿਲ ਗਿਆ ਆਖਰ। ਦੁਨੀਆਂ ਦਾ ਨਾਮਵਰ ਕਲਾਕਾਰ ! ਉਸਨੇ ਹਾਂ ਕਰ ਦਿੱਤੀ। ਹੁਣ ਦੇਖਣਾ ਮੈਂ ਕੀ ਕੀ ਨਹੀਂ ਕਰਦਾ। ਘਰ ਦੇ ਬੂਹੇ ਥਾਣੀ ਅੰਦਰ ਲੰਘਿਆ ਤਾਂ ਦੇਖਿਆ ਕਿ ਕੇ ਆਈ ਹੋਈ ਸੀ।

ਕੇ ਦੇ ਚਿਹਰੇ ਉਪਰ ਵਿਧਵਾ ਦੀ ਉਦਾਸੀ ਪੇਂਟ ਹੋਈ ਸਾਫ ਦਿਸੀ। ਪਹਿਲਾਂ ਵਾਲੀ ਚੁਲਬੁਲੀ ਸੁਹਣੀ ਕੇ ਕਿਧਰੇ ਗੁਆਚ ਗਈ ਸੀ। ਸਾਧਵੀਆਂ ਵਰਗਾ ਪ੍ਰਭਾਵਹੀਣ ਚਿਹਰਾ, ਸੋਗਮਈ ਇਕਹਿਰੀ ਆਵਾਜ਼।

– ਕੇ, ਚੰਗਾ ਲੱਗਾ ਤੂੰ ਇਥੇ ਆਈ, ਵਾਨ ਨੇ ਕਿਹਾ।

– ਸ਼ੁਕਰੀਆ ਵਾਨ।

– ਤੇਰਾ ਬੇਟਾ ਜਾਨ ਵੀ ਆਇਐ?

– ਹਾਂ ਬਾਗ ਵਿਚ ਖੇਡ ਰਿਹੈ।

ਵਾਨ ਨੇ ਸੋਚਿਆ, ਕੀ ਇਸ ਦੇ ਪਤੀ ਦੀ ਗੱਲ ਕਰਕੇ ਧਰਵਾਸ ਦੇਣਾ ਠੀਕ ਰਹੇਗਾ? ਫਿਰ ਆਪੇ ਫੈਸਲਾ ਕੀਤਾ – ਕੋਈ ਫਾਇਦਾ ਨਹੀਂ। ਇਹ ਗੱਲ ਛੇੜਨੀ ਠੀਕ ਨਹੀਂ। ਤੁਰਨ ਫਿਰਨ ਬਾਗ ਵੱਲ ਤੁਰ ਪਏ। ਵਾਨ ਨੇ ਕਿਹਾ – ਮੈਂ ਇਥੇ ਚਿਤਰਕਾਰੀ ਕਰਿਆ ਕਰਦਾਂ ਕੇ। ਤੂੰ ਇਥੇ ਆ ਜਾਇਆ ਕਰੀਂ। ਬੱਚਾ ਵੀ ਖੇਡਦਾ ਰਹੇਗਾ। ਕੇ ਨੇ ਕਿਹਾ – ਪਰ ਇਉਂ ਤੇਰੇ ਕੰਮ ਵਿਚ ਵਿਘਨ ਪਵੇਗਾ। – ਨਹੀਂ ਕੇ ਨਹੀਂ, ਸਗੋਂ ਮੇਰਾ ਕੰਮ ਤੇਰੀ ਹਾਜ਼ਰੀ ਕਾਰਨ ਵਧੀਆ ਹੋਵੇਗਾ। ਕੇ ਨੇ ਵਾਨ ਦਾ ਹੱਥ ਫੜ ਕੇ ਕਿਹਾ – ਆਪਾਂ ਦੋਸਤ ਹੋਵਾਂਗੇ। ਵਾਨ ਨੇ ਕਿਹਾ ਯਕੀਨਨ।

ਉਸਨੇ ਆਪਣੀ ਕੈਨਵਸ ਫਿੱਟ ਕਰ ਲਈ। ਕੇ ਦੇ ਬੈਠਣ ਲਈ ਬੈਂਚ ਲਿਆ ਦਿੱਤਾ। ਜਾਨ ਨੂੰ ਕਿਹਾ – ਰੇਤ ਦਾ ਘਰ ਬਣਾ। ਕੇ ਨੂੰ ਮਿਲ ਕੇ ਵਾਨ ਏਨਾ ਖੁਸ਼, ਦੱਸਣਾ ਭੁੱਲ ਗਿਆ ਕਿ ਉਸ ਨੂੰ ਮਾਵੀ ਜਿੱਡਾ ਵੱਡਾ ਕਲਾਕਾਰ ਉਸਤਾਦ ਵਜੋਂ ਮਿਲ ਗਿਆ ਹੈ। ਜਦੋਂ ਸ਼ਾਮ ਦੇ ਖਾਣੇ ਮਗਰੋਂ ਸਭ ਨੂੰ ਖਬਰ ਦੱਸੀ ਤਾਂ ਮਾਂ ਨੇ ਕਿਹਾ – ਸ਼ਾਬਾਸ਼। ਉਹ ਅੱਜ ਲੱਖਾਂ ਵਿਚ ਖੇਡਦਾ ਹੈ। ਉਸ ਵਰਗਾ ਬਣ ਜਾਏਂਗਾ ਤਾਂ ਜਨਮ ਸੰਵਰਿਆ ਸਮਝ।

ਵਾਨ ਪੇਂਟਿੰਗ ਲਈ ਬਾਹਰ ਫੀਲਡ ਵਿਚ ਜਾਂਦਾ ਤਾਂ ਕੇ ਤੇ ਜਾਨ ਨਾਲ ਜਾਂਦੇ। ਵਾਨ ਉਸ ਦੀ ਹਾਜ਼ਰੀ ਵਿਚ ਵਧੀਆ ਰੰਗ ਉਤਾਰਦਾ। ਦੁਪਹਿਰ ਦਾ ਖਾਣਾ ਨਹੀਂ ਖਾਂਦਾ ਹੁੰਦਾ ਸੀ ਪਰ ਮਾਂ ਕੁਝ ਨਾ ਕੁਝ ਪੈਕ ਕਰ ਦਿੰਦੀ। ਦੁਪਹਿਰੇ ਤਿੰਨੇ ਜਣੇ ਚਾਦਰ ਵਿਛਾ ਖਾ ਪੀ ਲੈਂਦੇ। ਕੇ ਦਿਨੋ ਦਿਨ ਹੋਰ ਚੰਗੀ ਲੱਗਣ ਲੱਗੀ, ਉਹ ਆਤਮ ਵਿਸ਼ਵਾਸ ਨਾਲ ਆਪਣੀਆਂ ਯੋਜਨਾਵਾਂ ਦੱਸਦਾ ਗਿਆ, ਕੇ ਨੂੰ ਉਸਦੀ ਗੱਲ ਵਿਚ ਦਿਲਚਸਪੀ ਨਹੀਂ ਸੀ ਪਰ ਇਉਂ ਬੈਠੀ ਰਹੀ ਜਿਵੇਂ ਹਰੇਕ ਗੱਲ ਸਮਝ ਰਹੀ ਹੋਵੇ। ਉਹ ਆਪਣੇ ਪਤੀ ਨਾਲ ਭੂਤਕਾਲ ਵਿਚ ਰਹਿ ਰਹੀ ਸੀ। ਕੁਝ ਰੇਖਾ ਚਿਤਰ ਕੇ ਦੇ ਚਿਹਰੇ ਦੇ ਬਣਾਏ। ਉਸਨੂੰ ਕੇ ਤੇ ਜਾਨ ਦੋਵੇਂ ਚੰਗੇ ਲਗਦੇ ਪਰ ਕੇ ਅਕਸਰ ਆਪਣੇ ਮ੍ਰਿਤਕ ਪਤੀ ਦੀ ਗੱਲ ਛੇੜ ਲੈਂਦੀ ਤਾਂ ਵਾਨ ਨੂੰ ਬੜੀ ਬੁਰੀ ਲਗਦੀ। ਭੂਤਕਾਲ ਨੂੰ ਉਹ ਪਿਆਰ ਦੀ ਬਾਰਸ਼ ਨਾਲ ਧੋ ਸਕਦਾ ਸੀ। ਉਰਸੁਲ ਇਹਦੇ ਮੁਕਾਬਲੇ ਕੀ ਸੀ? ਨਾਦਾਨ ਬਾਲੜੀ। ਵਾਨ ਕਿੰਨਾ ਮੂਰਖ ਸੀ ਉਦੋਂ। ਉਰਸੁਲ ਨਾਲ ਬਿਤਾਈ ਜ਼ਿੰਦਗੀ ਕੇ ਨਾਲ ਬਿਤਾਏ ਇਕ ਘੰਟੇ ਦੇ ਬਰਾਬਰ ਵੀ ਨਹੀਂ। ਦਫਾ ਹੋਈ ਚੰਗਾ ਹੋਇਆ। ਸਰਦੀਆਂ ਆ ਰਹੀਆਂ ਹਨ, ਹੇਗ ਜਾਣ ਤੋਂ ਪਹਿਲਾਂ ਪਹਿਲਾਂ ਕੇ ਨਾਲ ਆਖਰੀ ਗੱਲ ਹੋ ਜਾਣੀ ਚਾਹੀਦੀ ਹੈ। ਜਾਨ ਸੁੱਤਾ ਪਿਆ ਸੀ। ਆਪਣੀ ਇਕ ਪੇਂਟਿੰਗ ਦਿਖਾਉਣ ਵਾਸਤੇ ਉਹ ਕੇ ਵੱਲ ਝੁਕਿਆ, ਪੇਂਟਿੰਗ ਡਿਗ ਪਈ, ਕੁਝ ਸ਼ਬਦ ਕਹੇ ਜਿਹੜੇ ਸਪਸ਼ਟ ਨਹੀਂ ਸਨ, ਕੇ ਨੂੰ ਚੁੰਮਦਿਆਂ ਕਿਹਾ – ਆਪਾਂ ਸਦਾ ਇਕੱਠੇ ਰਹਾਂਗੇ। ਤੈਨੂੰ ਮੁੱਦਤਾ ਤੋਂ ਪਿਆਰ ਕਰਦਾ ਹਾਂ ਕੇ। ਹੇਗ ਇਕੱਠੇ ਚੱਲਾਂਗੇ। ਮੈਂ ਤੇਰੇ ਨਾਲ ਵਿਆਹ ਕਰਾਉਣ ਦਾ ਇਛੁੱਕ ਹਾਂ ਕੇ......

ਕੇ ਗੁੱਸੇ ਨਾਲ ਉਠੀ ਤੇ ਕਿਹਾ – ਨਹੀਂ। ਕਦੀ ਨਹੀਂ। ਸਮਝਿਆ? ਸੁੱਤੇ ਜਾਨ ਨੂੰ ਚੁੱਕ ਕੇ ਘਰ ਵਲ ਦੌੜ ਪਈ। – ਕੇ ..... ਕੇ..... ਕੀ ਹੋਇਆ? ਵਾਨ ਦੀ ਕੋਈ ਗੱਲ ਨਾ ਸੁਣੀ। ਵਾਨ ਪਿਛੇ ਪਿਛੇ ਦੌੜਿਆ ਤਾਂ ਰੁਕੀ .....ਉਸਦੀਆਂ ਜਿਨ੍ਹਾਂ ਅੱਖਾ ਵਿਚ ਥੋੜਾ ਸਮਾਂ ਪਹਿਲਾਂ ਡਰ ਸੀ, ਉਨ੍ਹਾਂ ਵਿਚ ਨਫਰਤ ਭਰ ਗਈ ਸੀ। ਬੱਚਾ ਜਾਗ ਕੇ ਰੋਣ ਲੱਗ ਪਿਆ ਤੇ ਕੇ ਦੀ ਗਰਦਨ ਨੂੰ ਚੰਬੜ ਗਿਆ।

ਵਾਨ ਨੇ ਲੰਚ ਦਾ ਨਿਕਾ ਮੋਟਾ ਸਮਾਨ ਟੋਕਰੀ ਵਿਚ ਸੁੱਟਿਆ, ਕਾਗਜ਼ ਇਕੱਠੇ ਕੀਤੇ, ਸਹਿਜੇ ਸਹਿਜੇ ਘਰ ਵਲ ਤੁਰ ਪਿਆ। ਘਰ ਆਇਆ ਤਾਂ ਮਾਤਾ ਪਿਤਾ ਨੂੰ ਤਣਾਉ ਵਿਚ ਦੇਖਿਆ। ਪਿਤਾ ਨੇ ਕਿਹਾ – ਇਹ ਤੂੰ ਕੀ ਕੀਤਾ। ਵਾਨ ਕੇ ਨਾਲ ਕੀ ਕੀਤਾ? ਵਾਨ ਨੇ ਕਿਹਾ – ਕੀ ਕੀਤਾ? ਕੀ ਦੱਸਿਐ – ਉਸਨੇ? – ਤੂੰ ਉਸ ਨਾਲ ਜਬਰਦਸਤੀ ਕੀਤੀ। ਉਸ ਨੂੰ ਆਪਣੀਆਂ ਬਾਹਵਾਂ ਵਿਚ ਘੁੱਟ ਲਿਆ।

– ਹਾਂ, ਇਸ ਵਿਚ ਕੀ ਗਲਤ ਹੋਇਆ? ਮੈਂ ਉਸਨੂੰ ਕਿਹਾ ਮੈਂ ਤੈਨੂੰ ਪਿਆਰ ਕਰਦਾਂ ਤੇ ਤੇਰੇ ਨਾਲ ਵਿਆਹ ਕਰਨ ਦਾ ਇਛੁਕ ਹਾਂ। ਇਸ ਵਿਚ ਕੀ ਗਲਤ ਹੋਇਆ? – ਪਰ ਇਹ ਕਿਵੇਂ ਹੋ ਸਕਦੈ ਵਾਨ? ਪਿਤਾ ਨੇ ਕਿਹਾ – ਇਹ ਨਹੀਂ ਹੋ ਸਕਦਾ। ਕੇ ਤੇਰੀ ਫਸਟ ਕਜ਼ਨ ਹੈ। ਵਾਨ ਗਾਗ ਖਾਨਦਾਨ ਵਿਚ ਅਜਿਹਾ ਪਾਪ ਨਹੀਂ ਹੋ ਸਕਦਾ।

ਮਾਂ ਨੇ ਕਿਹਾ – ਏਨੀ ਕਾਹਲ ਕਿਉਂ ਕਰਨੀ ਸੀ ਵਾਨ। ਤੈਨੂੰ ਪਤੈ ਉਸ ਦੇ ਪਤੀ ਦੀ ਮੌਤ ਨੂੰ ਅਜੇ ਸਾਲ ਪੂਰਾ ਨਹੀਂ ਹੋਇਆ। ਤੇਰੀ ਕੋਈ ਆਮਦਨ ਵੀ ਨਹੀਂ ਅਜੇ।

ਦੇਰ ਤੱਕ ਵਾਨ ਦੇ ਕੰਨਾਂ ਵਿਚ, ਨਹੀਂ......ਕਦੀ ਨਹੀਂ......ਦੀਆਂ ਆਵਾਜ਼ਾਂ ਆਉਂਦੀਆਂ ਰਹੀਆਂ। ਸਵੇਰ ਹੋਈ, ਦੇਖਿਆ ਮਾ ਰਸੋਈ ਵਿਚ ਖਾਣਾ ਤਿਆਰ ਕਰ ਰਹੀ ਹੈ। ਪੁੱਛਿਆ ਕੇ ਕਿਥੇ ਹੈ? – ਤੇਰੇ ਪਿਤਾ

ਉਸਨੂੰ ਗੱਡੀ ਚੜ੍ਹਾਉਣ ਗਏ ਹਨ। ਉਹ ਆਪਣੇ ਘਰ ਜਾ ਰਹੀ ਹੈ। ਹੁਣ ਗੱਡੀ ਤੁਰਨ ਦਾ ਸਮਾਂ ਹੋ ਗਿਐ। ਉਸਦਾ ਦਿਲ ਕੀਤਾ ਅਗਲੀ ਗੱਡੀ ਫੜ ਕੇ ਉਹ ਕੇ ਦੇ ਘਰ ਜਾ ਕੇ ਉਸਨੂੰ ਮਨਾਏ, ਪਰ ਉਸ ਕੋਲ ਕਿਰਾਏ ਜੋਗੇ ਪੈਸੇ ਨਹੀਂ। ਹੁਣ ਮਾਂ ਤੋਂ ਕਿਰਾਇਆ ਮੰਗੇ? ਉਸਨੂੰ ਆਪਣੀ ਲਾਚਾਰੀ ਉਪਰ ਗੁੱਸਾ ਆਇਆ। ਅਠਾਈ ਸਾਲ ਦੀ ਉਮਰ ਹੋ ਗਈ, ਜੇਬ ਵਿਚ ਧੇਲਾ ਨਹੀਂ। ਚਾਰ ਸਾਲ ਛੋਟਾ ਭਰਾ ਹਜ਼ਾਰ ਕਰਾਊਨ ਕਮਾ ਰਿਹੈ। ਲਾਹਨਤ ਹੈ। ਹੁਣ ਤਾਂ ਜੇ ਕੇ ਕਹਿ ਦੇਵੇ ਕਿ ਪੇਂਟਿੰਗ ਛੱਡ ਕੇ ਨੌਕਰੀ ਕਰ, ਫੇਰ ਮੈਂ ਤੇਰੇ ਨਾਲ ਵਿਆਹ ਕਰਵਾਲਾਂਗੀ, ਮੈਂ ਤਾਂ ਵੀ ਹਾਂ ਨਾ ਕਰਾਂ। ਬੇਵਕੂਫ ਕੁੜੀ। ਮੇਰੀ ਡਰਾਇੰਗ ਉਸ ਨਾਲੋਂ ਵਧੀਕ ਸ਼ਾਨਦਾਰ ਹੈ। ਇਹ ਸਮਝੋ ਕਿ ਦੂਜੀ ਵਾਰ ਮੈਂ ਫੇਰ ਜੰਜਾਲ ਵਿਚ ਫਸਣੋਂ ਬਚ ਗਿਆ। ਠੀਕ ਹੋਇਆ। ਜੋ ਹੁੰਦੈ ਠੀਕ ਹੁੰਦੈ।

ਪਿਤਾ ਦਾ ਖਿਆਲ ਸੀ ਜੇ ਵਾਨ ਖਾਨਦਾਨੀ ਸਾਂਚੇ ਵਿਚ ਢਲਣ ਲਈ ਤਿਆਰ ਨਹੀਂ ਤਾਂ ਇਹ ਉਸਦਾ ਕਸੂਰ ਹੈ ਸਾਂਚੇ ਦਾ ਨਹੀਂ। ਇਕ ਦਿਨ ਪਿਤਾ ਨੇ ਕਿਹਾ – ਤੇਰਾ ਨਹੀਂ ਵਾਨ, ਇਹ ਉਨ੍ਹਾ ਕਿਤਾਬਾਂ ਦਾ ਕਸੂਰ ਹੈ ਜਿਹੜੀਆਂ ਤੂੰ ਪੜ੍ਹਦਾ ਹੈਂ। ਫਰੈਂਚ ਕਿਤਾਬਾਂ। ਵਾਨ ਨੇ ਪੁਛਿਆ – ਤੁਹਾਡਾ ਮਤਲਬ ਹੈ ਵਿਕਟਰ ਹਿਊਗੋ ਤੇ ਮਿਛਲੇ? – ਹਾਂ ਵਾਨ ਉਹ ਚੋਰਾਂ ਡਾਕੂਆਂ ਬਾਰੇ ਲਿਖਦੇ ਹਨ। ਉਨ੍ਹਾਂ ਦੀਆ ਕਿਤਾਬਾਂ ਗਲਤ ਅਸਰ ਪਾਉਂਦੀਆਂ ਹਨ। – ਬਕਵਾਸ ! ਇਨ੍ਹਾਂ ਦੀਆਂ ਲਿਖਤਾਂ ਉਨੀਆਂ ਪਵਿੱਤਰ ਨੇ ਪਿਤਾ ਜਿੰਨੀ ਬਾਈਬਲ। – ਬਕਵਾਸ ਤੂੰ ਕਰ ਰਿਹੈਂ ਵਾਨ, ਤੂੰ ਕੁਫਰ ਬਕ ਰਿਹੈਂ। ਉਨ੍ਹਾਂ ਦੀਆਂ ਲਿਖਤਾਂ ਦੁਰਚਾਰੀ ਹਨ। ਇਨ੍ਹਾਂ ਸਦਕਾ ਤੂੰ ਭਟਕਿਆ ਹੈਂ। ਵਾਨ ਨੇ ਕਿਹਾ – ਜੇ ਮੈਨੂੰ ਸਲਾਹ ਲੈਣ ਦੀ ਲੋੜ ਪਈ ਤਾਂ ਮੈਂ ਮਿਛਲੇ ਕੋਲ ਜਾਵਾਂਗਾ। ਮੈਨੂੰ ਤੁਹਾਡੀ ਹਦਾਇਤ ਨਹੀਂ ਚਾਹੀਦੀ। – ਫਿਰ ਤੂੰ ਇਥੇ ਇਸ ਘਰ ਵਿਚ ਰਹਿ ਹੀ ਕਿਉਂ ਰਿਹੈਂ ਜੇ ਤੇਰੇ ਅੰਦਰ ਇਜ਼ਤ ਨਹੀਂ ਪਰਿਵਾਰ ਵਾਸਤੇ?

ਉਸਨੇ ਕੇ ਦੇ ਪਿਤਾ ਨੂੰ ਰਜਿਸਟਰਡ ਖਤ ਲਿਖਕੇ ਕੇ ਦਾ ਹੱਥ ਮੰਗਿਆ ਸੀ। ਪਾਦਰੀ ਪਿਤਾ ਨੇ ਜਵਾਬ ਭੇਜਿਆ – ਕੇ ਕਿਸੇ ਹੋਰ ਨੂੰ ਪਿਆਰ ਕਰਦੀ ਹੈ। ਉਹ ਮੁੰਡਾ ਕਮਾਊ ਹੈ, ਧਨਵਾਨ ਹੈ। ਅਗੋਂ ਤੋਂ ਅਜਿਹਾ ਖਤ ਨਾ ਲਿਖਣਾ। ਵਾਨ ਦੇ ਦਿਲ ਵਿਚ ਆਇਆ – ਸਾਰੇ ਪਾਦਰੀ ਨਾਸਤਿਕ ਤੇ ਪੱਥਰ ਦਿਲ ਹੁੰਦੇ ਹਨ, ਮੇਰੇ ਪਿਤਾ ਸਮੇਤ ਸਾਰੇ ਦੇ ਸਾਰੇ। ਦੂਜਾ ਖਤ ਥੀਓ ਦਾ ਸੀ, ਲਿਖਿਆ – ਤੇਰੇ ਸਕੈਚ ਹੌਲੀ ਹੌਲੀ ਵਿਕਣਗੇ। ਵੀਹ ਕਰਾਊਨ ਐਮਸਟਰਡਮ ਜਾਣ ਵਾਸਤੇ ਭੇਜ ਰਿਹਾਂ।

ਗੱਡੀ ਫੜ ਕੇ ਉਹ ਸ਼ਹਿਰ ਪੁੱਜਾ, ਕੇ ਦੇ ਘਰ ਦਾ ਦਰਵਾਜ਼ਾ ਖੜਕਾਇਆ। ਨੌਕਰਾਣੀ ਨੇ ਦਰਵਾਜ਼ਾ ਖੋਲ੍ਹਿਆ, ਵਾਨ ਨੂੰ ਪਛਾਣ ਕੇ ਕਿਹਾ – ਫਾਦਰ ਘਰ ਨਹੀਂ। ਵਾਨ ਨੇ ਉਸਨੂੰ ਪਰ੍ਹੇ ਹਟਾ ਦਿੱਤਾ ਤੇ ਅੰਦਰ ਚਲਾ ਗਿਆ ਜਿਥੇ ਪਰਿਵਾਰ ਖਾਣਾ ਖਾ ਰਿਹਾ ਸੀ। ਉਸਨੂੰ ਦੇਖ ਕੇ, ਕੇ ਅੰਦਰ ਚਲੀ ਗਈ। ਮੇਜ਼ ਤੇ ਦੋ ਮੋਮਬੱਤੀਆਂ ਬਲ ਰਹੀਆਂ ਸਨ। – ਮੈਂ ਕੇ ਨਾਲ ਗੱਲ ਕਰਨ ਆਇਆਂ ਅੰਕਲ। ਪਾਦਰੀ ਨੇ ਕਿਹਾ – ਉਹ ਤੇਰੇ ਵਰਗੇ ਆਵਾਰਾਗਰਦ ਮੁੰਡੇ ਨਾਲ ਗੱਲ ਕਰਨ ਲਈ ਤਿਆਰ ਨਹੀਂ। – ਤੁਸੀਂ ਝੂਠ ਬੋਲਦੇ ਹੋ ਅੰਕਲ। ਪਾਦਰੀ ਨੂੰ ਗੁੱਸਾ ਆ ਗਿਆ – ਤੈਨੂੰ ਪਤਾ ਨਹੀਂ ਤੂੰ ਕੀ ਕਹਿ ਰਿਹੈਂ? ਮੈਂ ਫਾਦਰ ਸਟਰਿੱਕਰ ਹਾਂ, ਸੁਣਿਆਂ? – ਇਕ ਵਾਰ ਕੇ ਨਾਲ ਗੱਲ ਕਰਨ ਦਿਓ ਅੰਕਲ, ਇਹ ਆਖਦਿਆਂ ਉਸਨੇ ਹੱਥ ਦਾ ਪਿਛਲਾ ਪਾਸਾ ਮੋਮਬੱਤੀ ਦੀ ਲਾਟ ਉਪਰ ਕਰਦਿਆਂ ਕਿਹਾ – ਬਸ ਉਨਾ ਕੁ ਚਿਰ ਗੱਲ ਕਰਨ ਦਿਉ ਜਿੰਨਾ ਚਿਰ ਮੋਮਬੱਤੀ ਦੀ ਲਾਟ ਉਪਰ ਹੱਥ ਹੈ। ਮਾਸ ਪਹਿਲਾਂ ਕਾਲਾ ਹੋਇਆ, ਫਿਰ ਖੂਨ ਦੇ ਤੁਪਕੇ ਤੜ ਤੜ ਕਰਕੇ ਹੇਠਾਂ ਡਿਗਣ ਲੱਗੇ। ਮਾਸ ਦੇ ਸੜਨ ਦੀ ਦੁਰਗੰਧ ਚੁਫੇਰੇ ਫੈਲਣ ਲੱਗੀ। ਪਾਦਰੀ ਨੇ ਤੇਜ਼ੀ ਨਾਲ ਮੋਮਬੱਤੀ ਚੁੱਕ ਕੇ ਪਰੇ ਸੁੱਟ ਦਿਤੀ ਤੇ ਕਿਹਾ – ਪਾਗਲ। ਕਮਰੇ ਵਿਚ ਹਨ੍ਹੇਰਾ ਪਸਰ ਗਿਆ। – ਦਫਾ ਹੋ ਜਾਹ। ਮੁੜ ਕੇ ਇਸ ਘਰ ਵਿਚ ਕਦਮ ਨਾ ਰੱਖੀਂ। ਸਮਝਿਆ?

ਵਾਨ ਬਾਹਰ ਸੜਕ ਤੇ ਆ ਗਿਆ। ਖੰਭੇ ਉਪਰ ਜਗਦੇ ਦੀਵੇ ਦੀ ਰੋਸ਼ਨੀ ਵਿਚ ਦੇਖਿਆ, ਹੱਥ ਦੇ ਪਿਛਲੇ ਪਾਸੇ ਟੋਆ ਪੈ ਗਿਆ ਸੀ। ਜਿੰਨਾ ਸਮਾਂ ਮੋਮਬੱਤੀ ਦੀ ਲਾਟ ਉਪਰ ਹੱਥ ਰੱਖਿਆ, ਕੇ, ਉਨ੍ਹਾਂ ਸਮਾਂ ਵੀ ਗੱਲ ਕਰਨ ਲਈ ਤਿਆਰ ਨਹੀਂ ! ਕਮਾਲ ! ਸਾਰੇ ਜਹਾਨ ਵਾਸਤੇ ਮੈਂ ਅਵਾਰਾਗਰਦ ਤੇ ਨਿਕੰਮਾ ਹਾਂ ਬੇਸ਼ਕ ਬਾਰਾਂ ਸਾਲ ਤੋਂ ਨਿਰੰਤਰ ਮਿਹਨਤ ਕਰ ਰਿਹਾਂ। ਕਿਆ ਕਿਸਮਤ ਪਾਈ। ਥੁੱਕ ਦਿੱਤਾ ਪਰ ਮੂੰਹ ਵਿਚੋਂ ਕੜਵਾਹਟ ਖਤਮ ਨਾ ਹੋਈ।

ਮੋਵ ਦੇ ਨਜ਼ਦੀਕ ਚੌਦਾਂ ਫਰਾਕ ਮਹੀਨੇ ਦਾ ਚੰਗਾ ਕਮਰਾ ਮਿਲ ਗਿਆ। ਨਿੱਕ ਸੁੱਕ ਖਰੀਦ ਲਿਆਂਦਾ ਤੇ ਪੈਸੇ ਮੁੱਕ ਗਏ। ਇਕ ਤਰੀਕ ਨੇੜੇ ਹੈ, ਥੀਓ ਪੰਜਾਹ ਫਰਾਂਕ ਭੇਜੇਗਾ ਤਾਂ ਮੰਜੀ ਖਰੀਦੇਗਾ, ਹਾਲੇ ਹੇਠਾਂ ਸੌਣਾਂ ਠੀਕ ਹੈ। ਮੋਵ ਨੂੰ ਮਿਲਿਆ ਤਾਂ ਉਸਨੇ ਕਿਹਾ – ਠੀਕ ਫਿਰ ਆ ਈ ਗਿਆ ਤੂੰ ਪੇਂਟਰ ਬਣਨ। ਠੀਕ ਹੈ, ਜੋ ਸਿਖਾ ਸਕਿਆ ਸਿਖਾਵਾਂਗਾ। ਰਹਿਣ ਦਾ ਹੋ ਗਿਐ ਬੰਦੋਬਸਤ? ਵਾਨ ਨੇ ਹਾਂ ਵਿਚ ਸਿਰ ਹਿਲਾਇਆ। ਹੁਣ ਕਿੰਨੇ ਪੈਸੇ ਨੇ ਤੇਰੇ ਕੋਲ? – ਵਾਨ ਨੇ ਕਿਹਾ, ਖਤਮ ਹੋ ਗਏ। ਮੋਵ ਨੇ ਸੌ ਦਾ ਨੋਟ ਫੜਾਉਂਦਿਆਂ ਕਿਹਾ – ਇਸ ਨੂੰ ਉਧਾਰ ਸਮਝ। ਜਦੋਂ ਹੋਣਗੇ ਦੇ ਦੇਈਂ।

– ਮੇਰਾ ਦਿਲ ਪੈਸੇ ਲੈਣ ਨੂੰ ਨਹੀਂ ਕਰਦਾ ਭਰਾ, ਤੂੰ ਮੇਰੀ ਟ੍ਰੇਨਿੰਗ ਮਨਜ਼ੂਰ ਕਰ ਲਈ ਇਹੀ ਬਹੁਤ ਹੈ।

– ਨਹੀਂ ਵਾਨ। ਬੰਦੇ ਦੇ ਜੀਵਨ ਵਿਚ ਉਤਰਾ ਚੜ੍ਹਾਅ ਆਇਆ ਕਰਦੇ ਨੇ। ਇਕ ਦਿਨ ਤੇਰੇ ਵਾਸਤੇ ਸਭ ਕੁਝ ਖਰੀਦਣਾ ਆਸਾਨ ਹੋ ਜਾਏਗਾ। ਹੁਣ ਪੈਨਸਿਲ ਸਕੈਚ ਦਾ ਕੰਮ ਛੱਡ। ਸਕੈਚ ਨੀਂ ਵਿਕਦੇ। ਵਾਟਰ ਕੱਲਰ ਤੋਂ ਸ਼ੁਰੂ ਕਰਕੇ ਆਇਲ ਕੱਲਰਜ਼ ਤੱਕ ਪਹੁੰਚ। ਅਹੁ ਮੇਰੇ ਰੰਗ, ਬਰੱਸ਼, ਕੈਨਵਸ ਪਈ ਹੈ। ਦਿਖਾ ਜਰਾ ਕਿਵੇਂ ਕੰਮ ਕਰਦਾ ਹੁੰਨੈ। ਇਥੇ ਆਰਟਿਸਟਾਂ ਦੀ ਇਕ ਯੂਨੀਅਨ ਹੈ, ਤੈਨੂੰ ਉਹਦੀ ਮੈਂਬਰਸ਼ਿਪ ਲੈ ਦਿਆਂਗਾ। ਇਕੱਠੇ ਹੋ ਕੇ ਕੰਮ ਜਲਦੀ ਕਰ ਹੁੰਦੈ।

ਦਬੋਕ ਨਾਲ ਦੋਸਤੀ ਹੋ ਗਈ। ਉਹ ਚੰਗਾ ਕਲਾਕਾਰ ਸੀ ਪਰ ਵਾਨ ਵਾਂਗ ਭਾਵਕ ਨਹੀਂ। ਦਿਲਚਸਪ ਆਦਮੀ। ਤਰਸਤੀਗ ਰਾਹੀਂ ਇਸ ਦੀਆਂ ਕਿਰਤਾਂ ਵਿਕ ਜਾਂਦੀਆਂ ਸਨ। ਦਬੋਕ ਨੇ ਆਪਣੀਆਂ ਪੇਂਟਿੰਗਜ਼ ਦਿਖਾਈਆਂ, ਵਾਨ ਨੇ ਵਾਹਵਾ ਤਾਂ ਆਖਣਾ ਹੀ ਸੀ ਪਰ ਉਸਨੂੰ ਦਰਮਿਆਨੇ ਦਰਜੇ ਦਾ ਕੰਮ ਲੱਗਿਆ। ਆਖਰ ਵਾਨ ਨੇ ਹੌਸਲਾ ਕਰਕੇ ਆਖ ਹੀ ਦਿੱਤਾ – ਤੁਹਾਡੇ ਚਿੱਤਰਾਂ ਵਿਚਲੇ ਜਿਸਮਾਂ ਦਾ ਅਨੁਪਾਤ ਸਹੀ ਨਹੀਂ। ਦਬੋਕ ਨੇ ਕਿਹਾ – ਹਾਂ ਤੂੰ ਠੀਕ ਹੈਂ, ਇਸੇ ਕਰਕੇ ਮੈਂ ਕੁਦਰਤ ਦੇ ਨਜ਼ਾਰੇ ਵਧੀਕ ਚਿਤਰਦਾ ਹਾਂ। ਵਾਨ ਨੇ ਕਿਹਾ – ਤੂੰ ਮਿੱਤਰ ਹੈਂ, ਮੇਰੀ ਗੱਲ ਦਾ ਬੁਰਾ ਨਾ ਮਨਾਈਂ, ਤੇਰਾ ਰੁਤਬਾ ਮੇਰੇ ਤੋਂ ਉਚਾ ਹੈ ਕਿਉਂਕਿ ਲੋਕ ਤੇਰੇ ਚਿਤਰ ਖਰੀਦ ਰਹੇ ਨੇ। ਤੇਰੀਆਂ ਸੀਨਰੀਆਂ ਵਿਚ ਵੀ ਜਾਨ ਨਹੀਂ, ਜਜ਼ਬਾ ਨਹੀਂ।
– ਕਿਸ ਕਿਸਮ ਦਾ ਜਜ਼ਬਾ ਵਾਨ? – ਜਿਸ ਤਰ੍ਹਾਂ ਦੀ ਭਾਵਨਾ ਦ੍ਰਿਸ਼ ਦੇਖਣ ਵੇਲੇ ਦਰਸ਼ਕ ਦੀ ਹੁੰਦੀ ਹੈ, ਉਹ ਇਸ ਵਿਚ ਹੋਣੀ ਚਾਹੀਦੀ ਹੈ। – ਪਰ ਮੇਰੇ ਦਿਲ ਵਿਚ ਦ੍ਰਿਸ਼ ਦੇਖਣ ਵੇਲੇ ਜਦੋਂ ਕੋਈ ਭਾਵਨਾ ਹੁੰਦੀ ਹੀ ਨਹੀਂ ਫੇਰ ਇਸ ਨੂੰ ਕੈਨਵਸ ਉਪਰ ਕਿਵੇਂ ਉਤਾਰਾਂ?

ਇਕ ਦਿਨ ਵਾਨ ਦੇ ਕਮਰੇ ਵਿਚ ਮੋਵ ਮਿਲਣ ਆ ਗਿਆ ਤਾਂ ਉਸ ਨੂੰ ਚਾਅ ਚੜ੍ਹ ਗਿਆ। ਵਾਟਰ ਕੱਲਰ ਬਾਰੇ ਬੜਾ ਕੁਝ ਦੱਸਿਆ ਜਿਸ ਦਾ ਵਾਨ ਨੂੰ ਪਤਾ ਨਹੀਂ ਸੀ। ਮੋਵ ਨੇ ਕਿਹਾ – ਘੱਟੋ ਘੱਟ ਦਸ ਕੈਨਵਸਾਂ ਖਰਾਬ ਕਰਨ ਪਿਛੋਂ ਤੇਰਾ ਬਰਸ਼ ਸਹੀ ਚੱਲਣ ਲੱਗੇਗਾ। ਦਿਖਾ ਜਰਾ ਕੀ ਬਣਾਉਂਦਾ ਰਿਹਾ, ਵਾਨ ਨੇ ਪੇਂਟਿੰਗਜ਼ ਦਿਖਾਈਆਂ। ਮੋਵ ਨੇ ਇਹ ਨਹੀਂ ਕਿਹਾ ਕਿ ਗਲਤ ਨੇ, ਸਗੋਂ ਦਸਦਾ – ਇਸ ਨੂੰ ਇਸ ਤਰ੍ਹਾਂ ਬਣਾ ਕੇ ਦੇਖ, ਇਹ ਪਾਸਾ ਜ਼ਰਾ ਇਉਂ ਦਿਖਾ। ਜਿਹੜਾ ਸਮਾਂ ਤੂੰ ਪੈਨਸਿਲ ਸਕੈਚ ਬਣਾਉਣ ਉਪਰ ਲਾਇਆ, ਉਹ ਜ਼ਾਇਆ ਨਹੀਂ ਹੋਇਆ, ਹੁਣ ਤੇਰੇ ਰੰਗਾਂ ਵਿਚ ਸਹਾਈ ਹੋਵੇਗਾ। ਤੇਰੇ ਵਿਚਲਾ ਗੁਣ ਮੈਂ ਦੇਖ ਲਿਐ, ਤੇਰੇ ਚਿਤਰ ਵਿਕਣਗੇ।

ਇਕ ਤਰੀਕ ਲੰਘਿਆਂ ਕਈ ਦਿਨ ਹੋ ਗਏ, ਥੀਓ ਦੇ ਪੈਸੇ ਨਾ ਆਏ, ਤਿੰਨ ਦਿਨ ਭੁੱਖਾ ਰਿਹਾ। ਕਦੀ ਭੁੱਖ ਉਸ ਮਗਰੋਂ ਲੱਥੇਗੀ ਕਿ ਨਹੀਂ? ਤਰਸਤੀਗ ਆਇਆ, ਪੱਚੀ ਕਰਾਊਨ ਦੇ ਗਿਆ ਤੇ ਕਿਹਾ – ਫਿਕਰ ਨਾ ਕਰੀਂ ਵਾਨ – ਮੈਂ ਤੇਰੀਆਂ ਕਿਰਤਾਂ ਖਰੀਦਾਂਗਾ। ਇਹ ਦਾਨੀ ਆਦਮੀ ਸਿਖਾਂਦਰੂਆਂ ਦੀ ਹੌਸਲਾ ਅਫਜ਼ਾਈ ਕਰਨ ਵਾਸਤੇ ਮਾੜੀਆਂ ਪੇਂਟਿੰਗਜ਼ ਵੀ ਖਰੀਦ ਲੈਂਦਾ, ਆਪ ਠੀਕ ਠੂਕ ਕਰਕੇ ਘਾਟਾ ਪੂਰਾ ਕਰ ਲੈਂਦਾ। ਤੁਰਤ ਰੋਟੀ ਖਾਣ ਵਾਸਤੇ ਵਾਨ ਬਾਹਰ ਨਿਕਲਿਆ। ਪੇਟ ਭਰ ਖਾਣਾ ਖਾਣ ਪਿਛੋਂ ਬੁਖਾਰ ਅਤੇ ਥਕਾਨ ਦੋਵੇਂ ਹਟ ਗਏ ਪਰ ਨਵਾਂ ਰੱਫੜ ਛਿੜ ਪਿਆ। ਹੁਣ ਕੇ ਯਾਦ ਆਉਣ ਲੱਗੀ।
– ਇਹਦੇ ਨਾਲੋਂ ਤਾਂ ਭੁੱਖਾ ਮਰਨਾ ਠੀਕ ਸੀ। ਭੁੱਖ ਬਰਦਾਸ਼ਤ ਹੋ ਜਾਂਦੀ ਹੈ ਇਹ ਯਾਦ ਬੁਰੀ ਹੈ। ਕਮਰੇ ਵਿਚ ਆ ਗਿਆ। ਬਾਹਰ ਬਰਫ ਪੈ ਰਹੀ ਸੀ ਪਰ ਉਸਦੇ ਮੱਥੇ ਤੇ ਪਸੀਨੇ ਦੀਆਂ ਬੂੰਦਾਂ ਸਨ। ਉਸਨੇ ਤਾਕੀ ਖੋਲ੍ਹ ਕੇ ਸਿਰ ਬਾਹਰ ਕੀਤਾ ਤਾਂ ਕੁਝ ਠੰਢ ਪਈ।

ਇਕ ਦਿਨ ਤਸਵੀਰਾਂ ਦਾ ਵੱਡਾ ਵਪਾਰੀ ਉਸਦਾ ਅਮੀਰ ਚਾਚਾ ਕਾਰਨੀਲੀਅਸ ਵਾਨ ਗਾਗ ਉਸਦੇ ਕਮਰੇ ਵਿਚ ਆ ਗਿਆ, ਹਾਲਚਾਲ ਪੁੱਛਿਆ ਦੱਸਿਆ। ਚਾਚੇ ਨੇ ਕਿਹਾ – ਥੀਓ ਕਮਾਊ ਮੁੰਡਾ ਹੈ। ਤੈਨੂੰ ਵੀ ਹੁਣ ਰੋਟੀ ਜੋਗਾ ਹੋ ਜਾਣਾ ਚਾਹੀਦੈ। ਵਾਨ ਨੇ ਕਿਹਾ – ਰੋਟੀ ਜੋਗਾ? ਰੋਟੀ ਜੋਗਾ ਤਾਂ ਹਾਂ ਮੈਂ। ਇਹ ਮੇਰਾ ਕੀ ਕਸੂਰ ਜੇ ਮੈਨੂੰ ਰੋਟੀ ਨਹੀਂ ਮਿਲਦੀ? ਮੈਂ ਏਨੀ ਮਿਹਨਤ ਕਰਦਾ ਹਾਂ ਕਿ ਰੋਟੀ ਦਾ ਹੱਕਦਾਰ ਹਾਂ। ਮੇਰਾ ਹੱਕ ਮੈਨੂੰ ਅਜੇ ਨਹੀਂ ਮਿਲਿਆ ਤਾਂ ਕੀ ਹੋਇਆ, ਮਿਲ ਜਾਏਗਾ। ਚਾਚੇ ਨੇ ਕਿਹਾ – ਕੀ ਬਣਾਉਂਦਾ ਹੁੰਨੈ ਦਿਖਾ। ਵਾਨ ਨੇ ਸ਼ਹਿਰੀ ਇਮਾਰਤਾਂ ਦੀਆਂ ਛੋਟੇ ਆਕਾਰ ਦੀਆਂ ਪੇਂਟਿੰਗਜ਼ ਦਿਖਾਈਆਂ। ਚਾਚਾ ਖੁਸ਼ ਹੋਇਆ। ਇਕ ਤਸਵੀਰ ਵੱਲ ਇਸ਼ਾਰਾ ਕਰਕੇ ਕਿਹਾ – ਇਸ ਦੀਆਂ ਬਾਰਾਂ ਕਾਪੀਆਂ ਬਣਾ ਦੇਹ। ਕੀ ਲਏਂਗਾ? ਵਾਨ ਨੇ ਹਿਸਾਬ ਲਾ ਕੇ ਕਿਹਾ – ਢਾਈ ਕਰਾਊਨ ਤੋਂ ਘੱਟ ਪ੍ਰਤੀ ਕਾਪੀ ਤਾਂ ਨਹੀਂ ਹੋਣੀ। ਚਾਚਾ ਹੱਸ ਪਿਆ – ਪੰਜ ਪੰਜ ਕ੍ਰਾਊਨ ਦਿਆਂਗਾ ਮੁੰਡਿਆ। ਵਧੀਆ ਕੰਮ ਕਰ। ਪਹਿਲੀ ਵਾਰ ਉਸਨੂੰ ਅਜਿਹਾ ਆਰਡਰ ਮਿਲਿਆ, ਬਹੁਤ ਖੁਸ਼ ਹੋਇਆ।

ਹਫਤੇ ਕੁ ਬਾਦ ਮੋਵ ਦੇ ਘਰ ਗਿਆ। ਉਹ ਕੋਈ ਚਿੱਤਰ ਬਣਾ ਰਿਹਾ ਸੀ, ਵਾਨ ਨੂੰ ਦੇਖਣ ਸਾਰ ਚਿੱਤਰ ਕੱਪੜੇ ਨਾਲ ਢਕ ਦਿੱਤਾ ਤੇ ਕਿਹਾ – ਮੈਂ ਤਿੰਨ ਰਾਤਾਂ ਤੋਂ ਸੁੱਤਾ ਨਹੀਂ ਵਾਨ। ਵਾਨ ਨੇ ਉਸਦੀਆਂ ਲਾਲ ਅੱਖਾਂ ਦੇਖ ਕੇ ਸਮਝ ਲਿਆ ਸੀ ਉਹ ਥਕਿਆ ਹੋਇਐ। ਵਾਨ ਨੇ ਕਿਹਾ – ਚੰਗਾ ਚਲਦਾਂ, ਫਿਰ ਆਵਾਂਗਾ। ਮੋਵ ਨੇ ਜਿਵੇਂ ਗੱਲ ਸੁਣੀ ਹੀ ਨਹੀਂ। ਇਕ ਦਿਨ ਫਿਰ ਗਿਆ – ਇਸ ਦਿਨ ਠੀਕ ਤਰੀਕੇ ਮਿਲਿਆ ਤੇ ਕਿਹਾ – ਲਿਆ ਦਿਖਾ ਕੀ ਬਣਾਇਐ। ਵਾਨ ਨੇ ਪੇਂਟਿੰਗਜ਼ ਦਿਖਾਈਆਂ, ਮੋਵ ਨੇ ਹਉਕਾ ਲੈਂਦਿਆਂ ਕਿਹਾ – ਤੂੰ ਕੁਝ ਨਹੀਂ ਸਿੱਖ ਸਕਿਆ ਵਾਨ। ਤੈਨੂੰ ਇਹ ਕੰਮ ਛੱਡ ਦੇਣਾ ਚਾਹੀਦੈ। ਆਪਣੀ ਸ਼ਕਲ

ਦੇਖੀ ਹੈ ਤੂੰ ਕਿਹੋ ਜਿਹੀ ਬਣਾ ਰੱਖੀ ਹੈ? ਵਾਨ ਨੇ ਕਿਹਾ - ਜੇ ਲੰਦਨ ਦੀਆਂ ਬਾਰਸ਼ਾਂ ਝੱਲੀਆਂ ਹੁੰਦੀਆਂ, ਮਜ਼ਦੂਰਾਂ ਦੀਆਂ ਬਸਤੀਆਂ ਵਿਚ ਭੁੱਖ ਦੇਖੀ ਹੁੰਦੀ, ਤੇਰੀ ਸ਼ਕਲ ਇਸ ਤਰ੍ਹਾਂ ਦੀ ਹੋ ਜਾਣੀ ਸੀ। ਮੋਵ ਨੇ ਕਿਹਾ - ਅਹੁ ਪਈ ਹੈ ਕੈਨਵਸ, ਨਵੇਂ ਸਿਰੇ ਤੋਂ ਸ਼ੁਰੂ ਕਰ। ਇਹ ਕਹਿਕੇ ਉਹ ਸੌਂ ਗਿਆ। ਵਾਨ ਸਾਰੀ ਰਾਤ ਜਾਗਦਾ ਰਿਹਾ ਤੇ ਸੱਤ ਚਿਤਰ ਬਣਾਏ। ਮੋਵ ਨੇ ਸਵੇਰੇ ਉਠ ਕੇ ਦੇਖੇ ਤਾਂ ਟੁਕੜੇ ਟੁਕੜੇ ਕਰ ਕੇ ਕਿਹਾ - ਤੈਨੂੰ ਊੜਾ ਆੜਾ ਨੀ ਆਉਂਦਾ।

ਵੀਨਬਰੁਕ ਨੇ ਪੁੱਛਿਆ - ਤੂੰ ਮਾੜਾ ਲਿਬਾਸ ਪਹਿਨਦੈਂ, ਮਾੜੇ ਲੋਕਾਂ ਦੇ ਚਿਹਰੇ ਉਲੀਕਦੈਂ, ਤੈਨੂੰ ਚੰਗਾ ਦਿਖਾਈ ਨੀਂ ਦਿੰਦਾ? - ਮਾੜਾ ਲਿਬਾਸ ਪਹਿਨਾਂਗਾ ਕਿਉਂਕਿ ਪੈਸੇ ਨਹੀਂ। ਇਸ ਦਾ ਫਾਇਦਾ ਹੈ, ਆਮ ਲੋਕਾਂ ਨੂੰ ਮਾਡਲ ਬਣਾਉਣਾ ਤਾ ਉਹ ਸੰਗਦ ਨਹੀਂ। ਮੈਂ ਵੀ ਉਨ੍ਹਾਂ ਵਰਗਾ ਈ ਨਾਂ। ਰਹੀ ਗੱਲ ਮੇਰੀ ਸ਼ੈਲੀ ਦੀ। ਮੈਨੂੰ ਦੁੱਖ ਅਨੰਤ ਲਗਦੈ। ਮੋਵ ਨੇ ਜਦੋਂ ਮੇਰੇ ਚਿੱਤਰ ਟੁਕੜੇ ਟੁਕੜੇ ਕਰਕੇ ਖਿਲਾਰ ਦਿਤੇ ਮੈਨੂੰ ਦੁਖ ਨਹੀਂ ਹੋਇਆ ਕਿਉਂਕਿ ਇਸ ਤੋਂ ਪਹਿਲਾਂ ਕੈਨਵਸ ਉਪਰ ਬਣਾਈ ਉਸ ਦੀ ਰਚਨਾ ਦੇਖ ਕੇ ਮੈਂ ਵਿਸਮਾਦਿਤ ਹੋ ਗਿਆ ਸਾਂ। ਰੇਹੜਾ ਮੱਛੀਆਂ ਨਾਲ ਭਰ ਗਿਆ, ਮਛੇਰਾ ਘੋੜੇ ਜੋੜ ਰਿਹਾ ਹੈ। ਘੋੜੇ ਉਮਰ ਭਰ ਭਾਰ ਢੋਹ ਢੋਹ ਥੱਕੇ ਹੋਏ, ਉਦਾਸ, ਨੀਵੀਆਂ ਪਾਈ ਰੇਹੜੇ ਅੱਗੇ ਜੁੜਨ ਲਈ ਤਿਆਰ ਹਨ। ਪਤਾ ਨਹੀਂ ਕਿਹੜਾ ਘੋੜਾ ਕਿਥੇ ਡਿਗ ਕੇ ਮਰ ਜਾਵੇ ਤੇ ਮੋਚੀ ਖੱਲ੍ਹ ਉਤਾਰਨ ਲੱਗ ਪਵੇ। ਤਾਂ ਕੀ? ਘੋੜੇ ਤਿਆਰ ਹਨ। ਭਾਰ ਢੋਣ ਲਈ। ਖੱਲਾਂ ਉਤਰਵਾਉਣ ਲਈ, ਤਿਆਰ ਬਰ ਤਿਆਰ। ਇਸ ਨੂੰ ਮੈਂ ਉਹਦਾ ਸ਼ਾਹਕਾਰ ਮੰਨਦਾਂ। ਵੱਡਾ ਬੰਦੈ ਉਹ। ਹਫਤਾ ਲੱਗ ਗਿਆ ਸੀ ਇਹ ਪੇਂਟਿੰਗ ਬਣਾਉਂਦਿਆਂ ਤੇ ਉਹ ਨੀਮ ਪਾਗਲ ਹੋ ਗਿਆ ਸੀ।

ਵੀਨ ਨੇ ਕਿਹਾ - ਗਰੀਬੀ ਤਬਾਹਕੁਨ ਹੁੰਦੀ ਹੈ। ਕਮਜ਼ੋਰ ਵਾਸਤੇ ਇਹ ਭਿਆਨਕ ਹੈ। ਤਾਕਤਵਰ ਬੰਦਾ ਬਚੇਗਾ ਤੇ ਬਚਾਏਗਾ। ਜਿਹੜੇ ਗਰੀਬੀ ਹੱਥੋਂ ਮਿਟ ਗਏ, ਮਿਟਣੇ ਚਾਹੀਦੇ ਸਨ। ਦੁੱਖ, ਭੁੱਖ ਜਿਸ ਨੂੰ ਮਾਰ ਦਏ ਉਹ ਕਾਹਦਾ ਮਰਦ। ਜਦੋਂ ਤਕ ਬੰਦਾ ਦਿਲ ਦੀ ਗੱਲ ਪੂਰੀ ਨਹੀਂ ਕਰਦਾ ਨਾ ਰੱਬ ਮਾਰ ਸਕਦਾ ਹੈ ਨਾ ਸ਼ੈਤਾਨ। ਪਰ ਕੋਈ ਗੱਲ ਹੋਵੇ ਤਾਂ ਕਰਨ ਵਾਲੀ।

ਵਾਨ ਨੇ ਕਿਹਾ - ਮੁੱਦਤ ਤੋਂ ਮੈਂ ਭੁਖਮਰੀ ਦਾ ਸ਼ਿਕਾਰ ਹਾਂ। ਬਾਰਸ਼ ਹੋਏ ਜਾਂ ਬਰਫ, ਸਿਰ ਉਪਰ ਛੱਤ ਨਹੀਂ। ਦੁਖ ਨੇ ਮੈਨੂੰ ਅਜੇ ਕੋਈ ਸਬਕ ਨਹੀਂ ਸਿਖਾਇਆ ਵੀਨ।

ਵੀਨ - ਤੈਨੂੰ ਪਤਾ ਈ ਨੀ ਦੁੱਖ ਕੀ ਹੁੰਦੈ, ਤੂੰ ਦੁੱਖ ਨੂੰ ਛੁਹਿਆ ਤੱਕ ਨਹੀਂ। ਦੁਖ ਅਨੰਤ ਹੈ ਵਾਨ, ਕੇਵਲ ਦੁੱਖ ਅਨੰਤ ਹੈ ਹੋਰ ਕੁਝ ਨਹੀਂ। ਬਰੱਸ਼ ਚੁੱਕ, ਚਿਤਰ ਵਾਹ, ਰੱਦ ਹੋਈ ਚੱਲ। ਇਕ ਦਿਨ ਆਏਗਾ ਜਦੋਂ ਸੰਸਾਰ ਕੇਵਲ ਵਾਨ ਗਾਗ ਨੂੰ ਦੇਖੇਗਾ, ਬਾਕੀ ਸਭ ਕੁਝ ਲੋਪ ਹੋ ਜਾਏਗਾ।

ਪਰ ਤੂੰ ਆਰਾਮ ਨਾਲ ਰਹਿੰਨੈ। ਤੂੰ ਗਰੀਬੀ ਤੇ ਦੁਖ ਕਦ ਦੇਖਿਆ? ਫੇਰ ਵੀ ਦੁਖਾਂ ਵਿਚੋਂ ਲੰਘਣ ਤੋਂ ਬਿਨਾ ਦੁਖ ਦੇ ਸੁਭਾਅ ਦਾ ਪਤੈ। ਜੇ ਪਤੈ ਤਾਂ ਹੀ ਇਹ ਮੇਰੀਆਂ ਕਿਰਤਾਂ ਵਿਚ ਉਤਰਿਆ। ਦਬੌਕ ਵਰਗੇ ਚਿਤਰ ਬਣਾਉਂਦਾ ਬਣਾਉਂਦਾ ਜੇ ਮੈਂ ਕਰੋੜਪਤੀ ਹੋ ਜਾਂਦਾ, ਮੈਂ ਚਿਤਰਾਂ ਅਤੇ ਪੈਸਿਆਂ ਦੋਵਾਂ ਨੂੰ ਅੱਗ ਲਾ ਕੇ ਤੇਰੇ ਵਰਗੀ ਜ਼ਿੰਦਗੀ ਵਿਚ ਆ ਜਾਣਾ ਸੀ। ਰੋਟੀ ਨਾਲ ਰੱਜ ਕੇ ਵੀ ਮੈਨੂੰ ਭੁੱਖ ਦਾ ਪਤਾ ਹੈ ਇਸ ਕਰਕੇ ਮੈਨੂੰ ਭੁੱਖਾ ਮਰਨ ਦੀ ਲੋੜ ਨੀ। ਤੈਨੂੰ ਅਜੇ ਹੋਰ ਦੁੱਖ ਦੇਖਣਾ ਪਵੇਗਾ। ਕੰਮ ਕਰ।

ਉਸ ਨੂੰ ਡਰ ਲਗਦਾ ਅਸਫਲਤਾਈਆਂ ਕਾਰਨ ਭਰਾ ਥੀਓ ਜੇ ਸੌ ਕਰਾਊਨ ਭੇਜਣੇ ਬੰਦ ਕਰ ਦਏ - ਫਿਰ ਉਹ ਕੀ ਕਰੇਗਾ? ਥੀਓ ਦੀ ਚਿਠੀ ਆਈ, ਲਿਖਿਆ - ਮੇਰੀ ਪਰਮੋਸ਼ਨ ਹੋ ਗਈ ਹੈ, ਤਨਖਾਹ ਵਧ ਗਈ ਹੈ, ਸੋ ਅਗੇ ਤੋਂ ਡੇਢ ਸੌ ਭੇਜਿਆ ਕਰਾਂਗਾ। ਹੇਗ ਵਿਚ ਉਸਨੂੰ ਮਿਲਣ ਆਇਆ, ਚਿਤਰ ਦੇਖ ਕੇ ਕਿਹਾ - ਹੁਣ ਆਇਲ ਪੇਂਟਿੰਗ ਸ਼ੁਰੂ ਕਰ। - ਪਰ ਰੰਗ ਮਹਿੰਗੇ ਬਹੁਤ ਨੇ, ਵਾਨ ਨੇ ਕਿਹਾ - ਸੋਨੇ ਦੇ ਭਾਅ ਦੇ। ਥੀਓ ਬਹੁਤ ਸਾਰੀਆਂ ਟਿਊਬਾਂ ਅਤੇ ਬਰੱਸ਼ ਖਰੀਦ ਕੇ ਦੇ ਗਿਆ। ਪਿਤਾ ਦਾ ਖਤ ਆਇਆ - ਕੁਝ ਦਿਨਾਂ ਲਈ ਪਿੰਡ ਆ ਜਾਹ।

ਪਿਤਾ ਦੀ ਬਦਲੀ ਨੂਨੀ ਪਿੰਡ ਦੇ ਚਰਚ ਵਿਚ ਹੋ ਗਈ ਸੀ, ਘਰ ਦੁਆਲੇ ਨਿਕੀ ਜਿਹੀ ਬਗੀਚੀ ਸੀ। ਵਧੀਕ ਗਿਣਤੀ ਜੁਲਾਹਿਆਂ ਅਤੇ ਕਿਸਾਨਾਂ ਦੀ। ਰੱਬ ਤੋਂ ਡਰਨ ਵਾਲੇ ਗਰੀਬ ਲੋਕਾਂ ਦੀ ਬਸਤੀ ਪਿਤਾ ਪੁਰਖੀ ਪਰੰਪਰਾਵਾਂ ਪੁਗਾਈ ਜਾ ਰਹੀ ਸੀ। ਗਿਰਜੇ ਵੱਲ ਸੁਨਹਿਰੀ ਕਿਰਨਾਂ ਦੇ ਰੰਗ ਸੁੱਟ ਕੇ ਸੂਰਜ ਵਿਦਾ ਹੋਣ ਲੱਗਾ ਤਾਂ ਵਾਨ ਨੇ ਗਹੁ ਨਾਲ ਵਿਭਿੰਨ ਪਰਛਾਵਿਆਂ ਦੀ ਸ਼ਨਾਖਤ ਕੀਤੀ। ਕੁਝ ਦਿਨ ਕੇਵਲ ਖਾਧਾ, ਪੀਤਾ, ਸੁੱਤਾ, ਆਰਾਮ ਕੀਤਾ। ਸਾਰਿਆਂ ਦਾ ਆਪਸ ਵਿਚ ਬਿਨਾ ਗੱਲ ਕੀਤਿਆਂ ਇਕ ਰਾਜ਼ੀਨਾਮਾ ਜਿਹਾ ਹੋ ਗਿਆ ਸੀ ਕਿ ਹੁਣ ਲੜਨਾ ਝਗੜਨਾ ਨਹੀਂ, ਜੋ ਮਰਜ਼ੀ ਕੋਈ ਕਰੇ। ਇਕ ਦਿਨ ਪਾਦਰੀ ਪਿਤਾ ਨੇ ਕਿਹਾ - ਮੈਂ ਗੇਟੇ ਦਾ ਫਾਊਸਟ ਪੜ੍ਹਨਾ ਸ਼ੁਰੂ ਕੀਤੈ। ਕਿਉਂਕਿ ਪੂਜਨੀਕ ਫਾਦਰ ਕੇਟ ਨੇ ਅਨੁਵਾਦ ਕੀਤਾ ਹੈ ਇਸ ਲਈ ਲਗਦੈ ਇਸ ਕਿਤਾਬ ਵਿਚ ਲੁੱਚਪੁਣਾ ਨਹੀਂ ਹੋਣਾ। ਵਾਨ ਨੂੰ ਗੁੱਸਾ ਤਾਂ ਬਥੇਰਾ ਆਇਆ ਪਰ ਪੀ ਗਿਆ। ਉਸਨੇ ਪੇਂਡੂ ਜੀਵਨ ਉਪਰ ਕੰਮ ਕਰਨ ਦਾ ਫੈਸਲਾ ਕੀਤਾ।

ਇਕ ਦਿਨ ਬੈਠਿਆਂ ਬੈਠਿਆਂ ਪਿਤਾ ਨੇ ਪੁੱਛਿਆ - ਤੁਹਾਡੇ ਕੋਲ ਰਹੀ ਜਾਵਾਂ ਪਿਤਾ ਜੀ? ਕੋਈ ਇਤਰਾਜ਼ ਨਹੀਂ?

- ਮੈਨੂੰ ਕੀ ਇਤਰਾਜ਼? ਸਗੋਂ ਦੇਖ ਰਿਹਾਂ ਤੇਰੀ ਕਲਾ ਵਿਚ ਨਿਖਾਰ ਆ ਰਿਹੈ।

– ਕਿੰਨਾ ਚਿਰ ਰਹਾਂ?
– ਜਿੰਨਾ ਚਿਰ ਤੇਰੀ ਮਰਜ਼ੀ।
– ਜੇ ਆਪਸ ਵਿਚ ਤਕਰਾਰ ਹੋ ਗਿਆ ਤਾਂ?
– ਆਪਾਂ ਇਕ ਦੂਜੇ ਨੂੰ ਸਮਝਣ ਦਾ ਯਤਨ ਕਰਾਂਗੇ।
– ਘਰ ਵਿਚ ਤਾਂ ਕੰਮ ਨੀ ਕਰ ਸਕਦਾ। ਮੈਨੂੰ ਸਟੂਡੀਓ ਚਾਹੀਦੈ।
– ਉਸ ਕੋਨੇ ਵਿਚ ਉਹ ਚੌਰਸ ਕਮਰੈ। ਕੱਚਾ ਫਰਸ਼ ਸਲ੍ਹਾਬਿਆ ਹੋਇਐ। ਆਪਾਂ ਅੱਗ ਬਾਲ ਕੇ ਸੁਕਾ ਦਿਆਂਗੇ, ਆਪਣਾ ਸਾਮਾਨ ਫਿਟ ਕਰ ਲਈਂ। ਅਹੁ ਬਾਰੀ ਛੋਟੀ ਹੈ, ਤੈਨੂੰ ਵਧੀਕ ਰੌਸ਼ਨੀ ਚਾਹੀਦੀ ਹੈ। ਮੇਰੇ ਕੋਲ ਇਨੇ ਕੁ ਪੈਸੇ ਹੈਗੇ ਕਿ ਮੈਂ ਵੱਡੀ ਕਰਵਾ ਦਿਆਂ।

ਹਰੇਕ ਜੁਲਾਹੇ ਦੇ ਘਰ ਖੱਡੀ ਸੀ, ਹਫਤੇ ਵਿਚ ਸੱਠ ਗਜ਼ ਕੱਪੜਾ ਬੁਣਿਆਂ ਜਾਂਦਾ, ਹਫਤੇ ਦੀ ਕਮਾਈ ਚਾਰ ਪੰਜ ਫਰਾਂਕ ਹੋ ਜਾਂਦੀ। ਖਾਣ ਮਜ਼ਦੂਰਾਂ ਨਾਲੋਂ ਇਨ੍ਹਾਂ ਦੀ ਜ਼ਿੰਦਗੀ ਸ਼ਾਂਤ ਸੀ, ਵਾਨ ਛੇਤੀ ਇਨ੍ਹਾਂ ਵਿਚ ਘੁਲ ਮਿਲ ਗਿਆ। ਇਨ੍ਹਾਂ ਦੀਆਂ ਤਸਵੀਰਾਂ ਬਣਾਉਣ ਜਾਂਦਾ ਤਾ ਬੱਚਿਆਂ ਲਈ ਥੋੜੀ ਮਿਠਾਈ ਲੈ ਜਾਂਦਾ ਜਾਂ ਬੁੱਢੇ ਲਈ ਰਤਾ ਤਮਾਕੂ। ਖੇਤ ਦੇਖਦਾ, ਪੱਕੀਆਂ ਫਸਲਾਂ ਸੋਨ ਰੰਗੀਆਂ ਹੋ ਜਾਂਦੀਆਂ। ਕਿਸਾਨ ਮਰਦ ਔਰਤਾਂ ਦੇ ਜਿਸਮ ਸਖਤ ਹੁੰਦੇ, ਨੈਣ ਨਕਸ਼ ਸਿਧ ਪੱਧਰੇ।

ਖੇਤਾਂ ਵਿਚ ਖਲੋਤਿਆਂ ਪੇਂਟਿੰਗ ਕਰਦਿਆਂ ਉਸਨੂੰ ਮਹਿਸੂਸ ਹੋਇਆ ਜਿਵੇਂ ਕੋਈ ਉਸਦਾ ਪਿੱਛਾ ਕਰਦਾ ਹੋਵੇ, ਕੋਈ ਲੁਕ ਛੁਪ ਕੇ ਦੇਖਦਾ ਹੋਵੇ। ਇਕ ਦਿਨ ਕੈਨਵਸ ਦਾ ਸਟੈਂਡ ਟਿਕਾ ਰਿਹਾ ਸੀ ਤਾਂ ਸ਼ੱਕ ਸੱਚ ਵਿਚ ਬਦਲ ਗਿਆ, ਇਕ ਕੁੜੀ ਉਸਨੂੰ ਕੰਮ ਕਰਦੇ ਨੂੰ ਦੇਖ ਰਹੀ ਸੀ, ਜਦੋਂ ਵਾਨ ਦੀ ਨਜ਼ਰ ਉਸ ਉਤੇ ਪਈ, ਉਹ ਤੇਜ਼ੀ ਨਾਲ ਆਪਣੇ ਘਰ ਵਲ ਚਲੀ ਗਈ, ਘਰ ਵਾਨ ਦੇ ਘਰ ਦੇ ਨੇੜੇ ਹੀ ਸੀ। ਮਾਂ ਨੂੰ ਉਸ ਦਰਵਾਜ਼ੇ ਵਲ ਇਸ਼ਾਰਾ ਕਰਕੇ ਪੁੱਛਿਆ – ਉਹ ਕਿਨ੍ਹਾਂ ਦਾ ਘਰ ਐ? – ਇਹ ਬੈਂਜਾਮਿਨ ਪਰਿਵਾਰ ਹੈ। – ਕੌਣ ਨੇ ਇਹ? – ਬਹੁਤ ਪਤਾ ਤਾਂ ਮੈਨੂੰ ਵੀ ਨਹੀਂ, ਪੰਜ ਭੈਣਾ ਤੇ ਮਾਂ ਰਹਿ ਰਹੇ ਹਨ। ਪਿਤਾ ਦੀ ਦੇਰ ਪਹਿਲਾਂ ਮੌਤ ਹੋ ਗਈ ਸੀ। ਕਿਸੇ ਨਾਲ ਘੁਲਦੇ ਮਿਲਦੇ ਨਹੀਂ। ਪੈਸਾ ਟਕਾ ਚੰਗੈ ਇਨ੍ਹਾਂ ਕੋਲ।

ਅਗਲੇ ਦਿਨ ਦੁਪਹਿਰ ਤੱਕ ਪੇਂਟ ਕਰਦਾ ਰਿਹਾ। ਉਸਨੇ ਦੇਖਿਆ, ਉਹੀ ਕੁੜੀ ਸਹਿਜੇ ਸਹਿਜੇ ਉਸ ਵੱਲ ਤੁਰੀ ਆ ਰਹੀ ਹੈ, ਜਿਵੇਂ ਹਿਪਨੋਟਾਈਜ਼ਡ ਹੋਏ, ਜਿਵੇਂ ਨੀਂਦ ਵਿਚ ਤੁਰੀ ਆਉਂਦੀ ਹੋਵੇ, ਜਿਵੇਂ ਕੋਈ ਸ਼ਕਤੀ ਉਸਨੂੰ ਧਕਦੀ ਲਿਆ ਰਹੀ ਹੋਵੇ। ਨੇੜੇ ਆਈ ਤਾਂ ਚਿਹਰੇ ਉਪਰ ਡਰ ਦੇ ਨਿਸ਼ਾਨ ਵੀ ਉਭਰੇ। ਵਾਨ ਨੇ ਸੋਚਿਆ – ਕੋਈ ਗੱਲ ਕਰੇਗੀ। ਚੁਪ ਚਾਪ ਏਨੀ ਨੇੜੇ ਆ ਖਲੋਤੀ ਕਿ ਉਸਦਾ ਗਾਊਨ ਵਾਨ ਦੇ ਕੋਟ ਨੂੰ ਛੁਹ ਗਿਆ। ਵਾਨ ਨੇ ਦੇਖਿਆ, ਕੁੜੀ ਨੇ ਖੁਸ਼ਕ ਬੁੱਲ੍ਹਾਂ ਉਪਰ ਜੀਭ ਫੇਰੀ। ਬੋਲਣਾ ਤਾਂ ਕੀ ਉਹਨੂੰ ਤਾਂ ਜਿਵੇਂ ਸਾਹ ਲੈਣ ਵਿਚ ਵੀ ਔਖ ਹੋ ਰਹੀ ਸੀ।

– ਮੈਂ ਵਾਨ ਗਾਗ ਹਾਂ। ਤੇਰਾ ਕੀ ਨਾਮ ਹੈ?

– ਮਾਰਗੋ ਬੈਂਜਾਮਿਨ। ਇਨਾ ਕੁ ਬੋਲ ਬੋਲਿਆ, ਵਾਨ ਦੀਆਂ ਬਾਹਾਂ ਫੜ ਲਈਆਂ ਤੇ ਬੇਹੋਸ਼ ਹੋ ਕੇ ਜ਼ਮੀਨ ਤੇ ਢੇਰੀ ਹੋ ਗਈ। ਵਾਨ ਨੇ ਪਾਣੀ ਦੀ ਬੋਤਲ ਲਿਆਂਦੀ, ਰੂੰ ਨਾਲ ਮੱਥਾ, ਚਿਹਰਾ ਧੋਤਾ, ਕੁੜੀ ਨੇ ਅੱਖਾਂ ਖੋਲ੍ਹੀਆਂ। ਤੀਹ ਕੁ ਸਾਲ ਦੀ ਸੁਹਣੀ ਕੁੜੀ ਸੀ, ਹੋਸ਼ ਆਉਣ ਪਿਛੋਂ ਉਠੀ, ਵਾਨ ਨੂੰ ਬਾਹਾਂ ਵਿਚ ਕਸ ਲਿਆ ਤੇ ਬੁੱਲ੍ਹਾਂ ਤੇ ਬੁੱਲ੍ਹ ਟਿਕਾ ਦਿਤੇ। ਜਿਸਮ ਕੰਬਣ ਲੱਗ ਪਿਆ। ਅਗਲੇ ਦਿਨ ਮਿਲਣ ਦਾ ਸਮਾਂ ਅਤੇ ਥਾਂ ਨਿਸ਼ਚਿਤ ਕਰਕੇ ਚਲੀ ਗਈ। ਦੂਜੇ ਦਿਨ ਮਿਲੇ ਤਾਂ ਕੁੜੀ ਨੇ ਪੁਛਿਆ – ਮੇਰੀ ਕੱਲ੍ਹ ਦੀ ਹਰਕਤ ਬੁਰੀ ਤਾਂ ਨਹੀਂ ਲੱਗੀ ਵਾਨ? ਸਹੁੰ ਖਾਂਦੀ ਹਾਂ, ਪਹਿਲੀ ਵਾਰ ਕਿਸੇ ਮਰਦ ਨੂੰ ਛੁਹਿਆ ਸੀ ਮੈਂ। ਤੂੰ ਮੈਨੂੰ ਚੰਗਾ ਲੱਗਾ। ਦੱਸ, ਤੂੰ ਮੈਨੂੰ ਬੁਰੀ ਕੁੜੀ ਤਾਂ ਨੀ ਸਮਝਦਾ?

– ਬਿਲਕੁਲ ਨਹੀਂ।

– ਬੁਰਾ ਨਾ ਸੋਚੀਂ ਵਾਨ, ਮੈਨੂੰ ਤੇਰੇ ਨਾਲ ਪਿਆਰ ਹੋ ਗਿਐ।

– ਪਿਆਰ ਹੋ ਜਾਣਾ ਬੜਾ ਸੌਖਾ ਕੰਮ ਹੈ ਕੁੜੀਏ, ਬਦਲੇ ਵਿਚ ਪਿਆਰ ਮਿਲੇ ਇਹ ਜ਼ਰੂਰੀ ਨਹੀਂ ।

– ਅਸੀਂ ਪੰਜ ਭੈਣਾਂ ਹਾਂ, ਪੈਸੇ ਦੀ ਘਾਟ ਨਹੀਂ, ਪੰਜੇ ਅਭਾਗੀਆਂ ਕੁਆਰੀਆਂ ਹਾਂ। ਵਾਨ ਨੇ ਉਸਨੂੰ ਆਪਣੇ ਪਿਛਲੇ ਜੀਵਨ ਬਾਰੇ ਦੱਸਿਆ, ਦੱਸਿਆ ਕਿ ਉਸਨੇ ਕਿਥੇ ਕਿਥੇ ਕਿੰਨੇ ਗਲਤ ਕੰਮ ਕੀਤੇ, ਹਾਰਾਂ ਖਾਧੀਆਂ। ਕੁੜੀ ਨੇ ਹੱਸ ਕੇ ਕਿਹਾ – ਰਾਜਾ ਕੋਈ ਗਲਤੀ ਨਹੀਂ ਕਰਦਾ, ਰਾਜਾ ਹਾਰ ਨਹੀਂ ਮੰਨਦਾ। ਜੋ ਹੋਇਆ ਉਹੀ ਹੋਣਾ ਸੀ। ਮੇਰੀ ਮਾਂ ਨੇ ਇਕ ਦਿਨ ਮੈਨੂੰ ਕਿਹਾ – ਵਾਨ ਭੈੜਾ ਮੁੰਡਾ ਹੈ। ਇਸ ਦੀਆਂ ਆਦਤਾਂ ਠੀਕ ਨਹੀਂ, ਮੈਂ ਉਸਨੂੰ ਕਹਿ ਦਿੱਤਾ – ਵਾਨ ਬਿਲਕੁਲ ਸਹੀ ਹੈ। ਲੋਕ ਚੁਗਲਖੋਰ ਨੇ। ਦੋ ਸਾਲ ਤੂੰ ਕਿਸੇ ਭੈੜੀ ਜਨਾਨੀ ਨਾਲ ਰਿਹਾ, ਇਹ ਸੁਣ ਕੇ ਮੈਨੂੰ ਤੇਰੇ ਵਿਚੋਂ ਯਸੂ ਮਸੀਹ ਦਿੱਸਿਆ ਵਾਨ। ਮੇਰੇ ਦਿਲ ਵਿਚ ਇਕ ਗੱਲ ਆਈ ਸੀ ਕੇਵਲ, ਉਹੀ ਦੋ ਸਾਲ ਤੂੰ ਮੇਰੇ ਨਾਲ ਬਿਤਾਏ ਹੁੰਦੇ ਤਾਂ ਕਿੰਨਾ ਚੰਗਾ ਹੁੰਦਾ।

ਵਾਨ ਨੇ ਕਿਹਾ - ਮੈਂ ਦੇਖਿਐ, ਬੜੀ ਮਿਹਨਤ ਤੋਂ ਬਾਅਦ, ਬੜੀ ਦੇਰ ਬਾਦ ਕੋਈ ਸਫਲਤਾ ਮਿਲਦੀ ਹੈ।

ਮਾਰਗੋ ਬੋਲੀ - ਹਾਂ, ਏਨੇ ਸਾਲਾਂ ਦੀ ਉਡੀਕ ਬਾਦ ਤੂੰ ਮਿਲਿਆ ਮੈਨੂੰ। ਹੁਣ ਸਾਰੀ ਉਮਰ ਇਕੱਠੇ ਰਹਾਂਗੇ।

ਦੋਵਾਂ ਘਰਾਂ ਵਿਚ ਇਸ ਖਬਰ ਦਾ ਮਾੜਾ ਅਸਰ ਹੋਇਆ। ਵਾਨ ਦੇ ਮਾਪੇ ਚਿੰਤਤ ਹੋਏ ਕਿ ਰੋਟੀ ਖਾਣ ਜੋਗੇ ਪੈਸੇ ਤਾਂ ਥੀਓ ਦਿੰਦੈ, ਫਿਰ ਇਹ ਵਿਆਹ ਦਾ ਪੰਗਾ ਕਿਉਂ ਲੈ ਰਿਹੈ? ਕੁੜੀ ਦੀ ਮਾਂ ਦੀ ਦਲੀਲ ਸੀ ਕਿ ਪੰਜਾਂ ਵਿਚੋਂ ਇਕ ਦਾ ਵਿਆਹ, ਮਤਲਬ ਬਾਕੀ ਚਾਰਾਂ ਦੀ ਬੇਇਜ਼ਤੀ! ਤਿੰਨ ਦਿਨ ਬਾਦ ਜਦੋਂ ਕੁੜੀ ਆਈ, ਰੋ ਰੋ ਉਸਦੀਆਂ ਅੱਖਾਂ ਸੁੱਜੀਆਂ ਪਈਆਂ ਸਨ। ਕਿਹਾ - ਉਹ ਸਾਰੀਆਂ ਤੈਨੂੰ ਗੁੰਡਾ, ਬਦਮਾਸ਼, ਅਵਾਰਾਗਰਦ ਸਮਝਦੀਆਂ ਹਨ, ਤੈਨੂੰ ਤੇ ਮੈਨੂੰ ਬਹੁਤ ਗਾਲਾਂ ਦਿੱਤੀਆਂ। ਵਾਨ ਨੇ ਕਿਹਾ - ਇਹੋ ਹੋਣਾ ਸੀ। ਸ਼ਾਮੀਂ ਮੈਂ ਆਪ ਆ ਕੇ ਗੱਲ ਕਰਾਂਗਾ।

ਵਾਨ ਨੇ ਘਰ ਦੇ ਅੰਦਰ ਕਦਮ ਰੱਖਿਆ, ਪਤਾ ਨਹੀਂ ਕਿੰਨੇ ਸਾਲ ਬਾਦ ਕੋਈ ਮਰਦ ਇਸ ਜ਼ਨਾਨਖਾਨੇ ਵਿਚ ਗਿਆ। ਸਾਰੀਆਂ ਨੇ ਉਸ ਦੁਆਲੇ ਝੁਰਮਟ ਪਾ ਲਿਆ। ਮਾਂ ਬੋਲੀ - ਤੇਰੀ ਇਕ ਜਨਾਨੀ ਹੇਗ ਵਿਚ ਵੀ ਸੀ? ਵਾਨ ਨੇ ਗੱਲ ਸਮਝਾਈ। ਫਿਰ ਪੁੱਛਿਆ - ਤੇਰੀ ਉਮਰ? - ਇਕੱਤੀ ਸਾਲ। ਤੈਨੂੰ ਮਾਰਗੋ ਦੀ ਉਮਰ ਦਾ ਪਤੈ? - ਹਾਂ ਹੁਣ ਚਾਲੀ ਦੀ ਹੋਈ ਐ। - ਤੇਰੀ ਆਮਦਨ? -ਡੇਢ ਸੌ ਕਰਾਊਨ। - ਪਰ ਇਹ ਤਾਂ ਤੇਰਾ ਭਰਾ ਤੇਰੀ ਮਦਦ ਕਰਦੈ। - ਨਹੀਂ, ਇਹ ਤਨਖਾਹ ਹੈ, ਇਹਦੇ ਬਦਲੇ ਮੈਂ ਉਹਨੂੰ ਤਸਵੀਰਾਂ ਬਣਾ ਕੇ ਦਿੰਨਾ। - ਪਰ ਇੰਨੇ ਕੁ ਪੈਸਿਆਂ ਨਾਲ ਦੋ ਜਣਿਆਂ ਦਾ ਨਿਰਬਾਹ ਨਹੀਂ ਹੋ ਸਕਦਾ। ਮਾਰਗੋ ਬੋਲੀ - ਕਰ ਲਵਾਂਗੇ। ਕੁਝ ਪੈਸੇ ਮੇਰੇ ਕੋਲ ਵੀ ਤਾਂ ਹਨ। ਮਾਂ ਚੀਕੀ - ਖਬਰਦਾਰ ਜੇ ਤੂੰ ਗੁਸਤਾਖੀ ਕੀਤੀ ਬੋਲਣ ਦੀ - । ਜਿਸ ਪੈਸੇ ਤੇ ਤੇਰੀ ਨਜ਼ਰ ਹੈ ਮੈਂ ਤੈਨੂੰ ਉਸ ਵਿਚੋਂ ਬੇਦਖਲ ਕਰ ਦਿਆਂਗੀ। ਇਸ ਅਵਾਰਾਗਰਦ ਨਾਲ ਵਿਆਹ ਦਾ ਕੋਈ ਮਤਲਬ ਨਹੀਂ।

ਵਾਨ ਉਠ ਕੇ ਸਟੂਡੀਓ ਵਿਚ ਆ ਗਿਆ। ਕਈ ਦਿਨ ਮਾਰਗੋ ਨਹੀਂ ਆਈ। ਉਸ ਉਪਰ ਸਖਤ ਪਹਿਰਾ ਲੱਗਣ ਲੱਗਾ। ਇਕ ਸ਼ਾਮ ਉਹ ਅੱਖ ਬਚਾ ਕੇ ਆ ਗਈ, ਪਹਿਲੇ ਦਿਨ ਦੀ ਮੁਲਾਕਾਤ ਵਾਲਾ ਸਫੈਦ ਗਾਊਨ ਪਹਿਨਿਆਂ ਹੋਇਆ ਸੀ। ਕਿਹਾ - ਮੈਂ ਤੈਨੂੰ ਪਿਆਰ ਕੀਤਾ ਵਾਨ। ਇਕ ਵਾਰ ਫਿਰ ਉਸੇ ਤਰ੍ਹਾਂ ਚੁੰਮ ਜਿਵੇਂ ਪਹਿਲੇ ਦਿਨ ਚੁੰਮਿਆਂ ਸੀ। ਵਾਨ ਨੇ ਬਾਹਾਂ ਵਿਚ ਵਲ ਲਈ। ਫਿਰ ਪੁਛਿਆ - ਕਿੰਨਾ ਕੁ ਕੰਮ ਰਹਿੰਦੈ ਅੱਜ ਬਾਕੀ? - ਬਸ ਪੰਜ ਦਸ ਮਿੰਟ। ਉਹ ਪਿਛੇ ਹਟੀ। ਵਾਨ ਬਰੱਸ਼ ਚਲਾਉਣ ਲੱਗਾ। ਉਸਨੂੰ ਸ਼ੀਸ਼ੀ ਦਾ ਢੱਕਣ ਟੁੱਟਣ ਦੀ ਅਵਾਜ਼ ਸੁਣਾਈ ਦਿੱਤੀ। ਪਿਛੇ ਮੁੜ ਕੇ ਦੇਖਿਆ, ਮਾਰਗੋ ਨੇ ਜ਼ਹਿਰ ਪੀ ਲਈ ਸੀ। ਚੀਕ ਮਾਰ ਕੇ ਜ਼ਮੀਨ ਤੇ ਡਿਗ ਪਈ। ਵਾਨ ਨੇ ਰੌਲਾ ਪਾਇਆ, ਕੁੜੀ ਦੀ ਮਾਂ ਦੌੜੀ ਆਈ, ਗਾਲਾਂ ਬਕਦੀ ਰਹੀ - ਤੂੰ ਕਾਤਲ ਐਂ ਮੇਰੀ ਧੀ ਦਾ, ਦੁਸ਼ਟਾ ਤੂੰ। ਗੱਡੀ ਮੰਗਵਾਈ, ਹਸਪਤਾਲ ਲੈ ਗਏ। ਇਕ ਹੋਰ ਇਸ਼ਕ ਦਾ ਭੋਗ ਪੈ ਗਿਆ। ਸਾਰੀ ਬਸਤੀ ਵਾਨ ਨੂੰ ਨਫਰਤ ਕਰਨ ਲੱਗੀ।

ਥੀਓ ਪਿੰਡ ਮਿਲਣ ਆਇਆ, ਦੱਸਿਆ - ਲਗਦੈ ਕੰਪਨੀ ਮੈਨੂੰ ਹੁਣ ਕਿਸੇ ਬ੍ਰਾਂਚ ਦਾ ਮੈਨੇਜਰ ਬਣਾ ਕੇ ਭੇਜ ਦਏਗੀ। ਫੇਰ ਮੇਰੀ ਮਰਜ਼ੀ ਚੱਲੇਗੀ, ਮੈਂ ਇੰਪਰੈਸ਼ਨਿਸਟਾਂ ਦੀਆਂ ਪੇਂਟਿੰਗਜ਼ ਵੇਚਿਆ ਕਰਾਂਗਾ। ਵਾਨ ਨੇ ਪੁੱਛਿਆ - ਇੰਪਰੈਸ਼ਨਸਟ? ਇਹ ਸ਼ਬਦ ਮੈਂ ਪਹਿਲਾਂ ਵੀ ਸੁਣਿਐ ਕਿਤੇ। ਥੀਓ ਨੇ ਕਿਹਾ - ਪੈਰਿਸ ਦੇ ਨਵੇਂ ਕਲਾਕਾਰ ਜਿਵੇਂ ਮਾਨੀ, ਦੇਗਾ, ਰਨਵਾਰ, ਕਲਾਦ, ਮੋਨੇ, ਸਿਸਲੇ, ਕੂਵੀਏ, ਚੋਂਗੈ, ਸੇਜ਼ਾਨ, ਸਿਊਰੇ। ਵਾਨ ਨੇ ਪੁੱਛਿਆ - ਪ੍ਰਭਾਵਵਾਦੀ, ਇਸ ਨਾਮ ਦਾ ਕੀ ਮਤਲਬ? ਥੀਓ ਨੇ ਦੱਸਿਆ - 1874 ਵਿਚ ਇਨ੍ਹਾਂ ਨਵੇਂ ਕਲਾਕਾਰਾਂ ਨੇ ਨੁਮਾਇਸ਼ ਲਾਈ। ਮੋਨੇ ਨੇ ਆਪਣੀ ਤਸਵੀਰ ਹੇਠ ਲਿਖਿਆ ਹੋਇਆ ਸੀ - ਪ੍ਰਭਾਵ। ਕਲਾਪਾਰਖੂ ਲੂਈ ਲੇਰੀ ਨੇ ਅਖਬਾਰਾਂ ਵਾਲਿਆ ਨੂੰ ਕਿਹਾ - ਇਹ ਪ੍ਰਭਾਵਵਾਦੀਆਂ ਦੀ ਨੁਮਾਇਸ਼ ਹੈ। ਬੱਸ ਇਹੋ ਨਾਮ ਚੱਲ ਨਿਕਲਿਆ।

- ਉਹ ਗੂੜ੍ਹੇ ਰੰਗ ਰੰਗਦੇ ਹਨ ਕਿ ਹਲਕੇ?

- ਹਲਕੇ। ਉਹ ਕਹਿੰਦੇ ਨੇ ਗੂੜ੍ਹੇ ਰੰਗ ਬੀਤੇ ਦੀ ਗੱਲ ਹੋ ਗਈ ਹੈ।

- ਪਰ ਮੈਂ ਦਿਨੋਂ ਦਿਨ ਹਲਕੇ ਤੋਂ ਗੂੜ੍ਹਾ ਹੁੰਦਾ ਜਾਨਾ।

- ਜਦੋਂ ਤੂੰ ਪੈਰਿਸ ਆਏਂਗਾ, ਉਨ੍ਹਾਂ ਨੂੰ ਦੇਖ ਕੇ ਤੇਰੇ ਵਿਚ ਬਦਲਾਉ ਆਏਗਾ।

- ਉਨ੍ਹਾਂ ਦੀਆਂ ਕਿਰਤਾਂ ਵਿਕਦੀਆਂ ਹਨ?

- ਵਿਕਣ ਲੱਗਣਗੀਆਂ। ਮੈਂ ਕਲਾ ਪਾਰਖੂ ਹਾਂ, ਮੈਨੂੰ ਉਨ੍ਹਾਂ ਦੀ ਤਾਕਤ ਦਾ ਪਤੈ।

- ਹੁਣ ਗੁਜ਼ਾਰਾ ਕਿਵੇਂ ਕਰਦੇ ਨੇ ਉਹ?

- ਤੇਰੇ ਵਾਂਗੂੰ। ਕੋਈ ਕਿਧਰੋਂ ਮੱਦਦ ਲੈਂਦੇ ਕੋਈ ਕਿਧਰੋਂ। ਕਦੀ ਨਾਲ ਨਾਲ ਹੋਰ ਕੰਮ ਕਰਦੇ ਨੇ, ਰੂਸੋ ਵਾਇਲਨ ਸਿਖਾਉਣ ਦੀਆਂ ਕਲਾਸਾਂ ਲਾਉਦੈਂ। ਮੈਂ ਆਪਣੀ ਕੰਪਨੀ ਨੂੰ ਅਜੇ ਮਨਾ ਨਹੀਂ ਸਕਿਆ ਕਿ ਇਕ ਗੈਲਰੀ ਉਨ੍ਹਾਂ ਦੀ ਵੀ ਲਾ ਦੇਈਏ। ਕੰਪਨੀ ਤਾਂ ਦਸ ਫੁਟੇ ਬਾਂਸ ਨਾਲ ਉਨ੍ਹਾਂ ਨੂੰ ਛੂਹਣ ਲਈ ਤਿਆਰ ਨਹੀਂ। ਤੂੰ ਪੈਰਿਸ ਚੱਲ।

– ਪਰ ਮੈਂ ਅਜੇ ਹੋਰ ਕੰਮ ਕਰਨੈ। ਕੁਝ ਪੇਂਟਿੰਗਜ਼ ਕਰ ਲਵਾਂ ਫੇਰ ਆਊਂਗਾ।

– ਏਥੇ ਪਿੰਡ ਵਿਚ ਬੈਠਾ ਰਹੇਂਗਾ ਤਾਂ ਉਹ ਤੇਰੇ ਤੋਂ ਏਨੇ ਅੱਗੇ ਲੰਘ ਜਾਣਗੇ ਕਿ ਤੂੰ ਰਲ ਨਹੀਂ ਸਕੇਂਗਾ।

ਵਾਨ ਦੀ ਨੇੜਤਾ ਗਰੂਟ ਪਰਿਵਾਰ ਨਾਲ ਹੋ ਗਈ। ਮਾਂ, ਪਿਉ, ਪੁੱਤਰ ਤੇ ਦੋ ਧੀਆਂ ਦਾ ਕਿਸਾਨ ਪਰਿਵਾਰ। ਉਨ੍ਹਾਂ ਦੇ ਰੰਗ ਤਾਂ ਭੂਰੇ ਸਨ ਪਰ ਨੈਣ ਨਕਸ਼ ਮੋਟੇ ਮੋਟੇ, ਨੀਗਰੋਆਂ ਵਰਗੇ। ਖੁਰਾਕ ਆਲੂ ਹੁੰਦੀ। ਆਲੂ ਬੀਜਦੇ, ਪੁੱਟਦੇ ਤੇ ਭੁੰਨ ਕੇ ਖਾਂਦੇ। ਇਹੀ ਜੀਵਨ ਸੀ। ਕੁੜੀ ਸਟੀਨ ਸਤਾਰਾਂ ਸਾਲ ਦੀ ਸੀ। ਵਾਨ ਉਨ੍ਹਾਂ ਦੇ ਘਰ ਅਕਸਰ ਚਲਾ ਜਾਂਦਾ ਸਭ ਤੋਂ ਵਧੀਕ ਸਟੀਨ ਹੱਸਦੀ। ਜਦੋਂ ਸਟੀਨ ਦੀ ਤਸਵੀਰ ਬਣਾਉਣ ਲੱਗਾ ਤਾਂ ਕਿਹਾ – ਦੇਖਿਆ? ਕੋਈ ਗੱਲ ਹੈ ਨਾ ਮੇਰੇ ਵਿਚ, ਤਾਂ ਹੀ ਤਸਵੀਰ ਬਣਾਉਣ ਲੱਗਿਐ ਮੇਰੀ। ਵਾਨ ਨੇ ਕਿਹਾ – ਮੈਂ ਸਾਰੇ ਪਰਿਵਾਰ ਦੀ ਤਸਵੀਰ ਵੀ ਬਣਾਵਾਂਗਾ। ਉਸਨੇ ਇਸ ਪਰਿਵਾਰ ਦੀ ਆਲੂ ਖਾਂਦਿਆਂ ਦੀ ਪੇਂਟਿੰਗ ਬਣਾਈ ਜਿਸ ਦਾ ਨਾਮ ਪਟੈਟੋ ਈਟਰਜ਼ ਰੱਖਿਆ। ਇਹ ਪੇਂਟਿੰਗ ਬਾਦ ਵਿਚ ਸੰਸਾਰ ਭਰ ਵਿਚ ਪ੍ਰਸਿੱਧ ਹੋਈ, ਪਰ ਵਾਨ ਦੇ ਹੁੰਦਿਆਂ ਨਹੀਂ।

ਇਕ ਦਿਨ ਖੇਤ ਜਾਂਦਿਆਂ ਸਟੀਨ ਨੇ ਪੁੱਛਿਆ – ਉਸ ਕੁੜੀ ਨੇ ਜ਼ਹਿਰ ਕਿਉਂ ਪੀਤਾ ਸੀ। ਵਾਨ ਨੇ ਕਿਹਾ – ਉਹ ਮੈਨੂੰ ਪਿਆਰ ਕਰਦੀ ਸੀ, ਘਰਦਿਆਂ ਨੂੰ ਇਹ ਮਨਜ਼ੂਰ ਨਹੀਂ ਸੀ, ਬਸ ਇਸ ਕਰਕੇ। ਉਹ ਖੂਬ ਹੱਸੀ, ਇਸੇ ਕਰਕੇ ਬਸ? ਤੇਰੇ ਨਾਲ ਭੱਜ ਜਾਂਦੀ? ਮੈਂ ਤਾਂ ਨਾ ਜ਼ਹਿਰ ਪੀਵਾਂ। ਮੂਰਖ ਸਿਰੇ ਦੀ।

ਇਕ ਦਿਨ ਵਾਨ ਨੂੰ ਫਾਦਰ ਪਾਵੇਲ ਨੇ ਸੱਦਿਆ। – ਹੁਕਮ ਕਰੋ ਫਾਦਰ? ਪਾਦਰੀ ਨੇ ਕਿਹਾ– ਕੰਮ ਹੈ ਤਾਂ ਔਖਾ, ਪਰ ਮੈਂ ਕਰ ਸਕਦਾਂ। ਸਟੀਨ ਕੈਥੋਲਿਕ ਹੈ, ਤੂੰ ਪ੍ਰੋਟੇਸਟੈਂਟ, ਤਾਂ ਵੀ ਕੋਈ ਰਸਤਾ ਕੱਢਾਂਗਾ। ਵਿਆਹ ਵਾਸਤੇ ਤਿਆਰ ਹੋ ਜਾਹ।

– ਕੀ ਕਿਹਾ? ਵਿਆਹ ਵਾਸਤੇ? ਕਿਉਂ? ਕੀ ਮਤਲਬ ਫਾਦਰ?

– ਬਹਾਨੇਬਾਜ਼ੀ ਦੀ ਕੀ ਲੋੜ। ਸਟੀਨ ਗਰਭਵਤੀ ਹੈ ਤੇਰੀ ਕਰਤੂਤ ਕਾਰਨ। ਸੋ ਵਿਆਹ ਤਾਂ ਕਰਨਾ ਪਵੇਗਾ?

– ਇਹ ਮੇਰਾ ਕੰਮ ਨਹੀਂ ਫਾਦਰ। ਤੁਹਾਡੇ ਕੋਲ ਕੋਈ ਸਬੂਤ ਹੈ? ਕੀ ਸਟੀਨ ਨੇ ਤੁਹਾਨੂੰ ਦੱਸਿਐ?

– ਨਹੀਂ, ਸਟੀਨ ਕਹਿੰਦੀ ਮੈਂ ਨੀ ਇਸਦੇ ਪਿਤਾ ਦਾ ਨਾਮ ਦੱਸਣਾ।

– ਤਾਂ ਫੇਰ ਇਹ ਮਾਣ ਸਨਮਾਨ ਮੈਨੂੰ ਕਿਉਂ ਦਿੱਤਾ ਜਾ ਰਿਹੈ?

– ਕੀ ਤੁਸੀਂ ਮਿਲਦੇ ਨਹੀਂ ਰਹੇ? ਤੇਰੇ ਸਟੂਡੀਓ ਵਿਚ ਜਾਂਦੀ ਨਹੀਂ ਸੀ ਉਹ?

– ਹਾਂ ਜਾਂਦੀ ਸੀ। ਪਰ ਇਸ ਦਾ ਇਹ ਮਤਲਬ ਨਹੀਂ ਸੀ ਜੋ ਤੁਸੀਂ ਕੱਢ ਲਿਆ।

– ਕੀ ਤੇਰੀ ਗੱਲ ਸੱਚ ਮੰਨ ਲਵਾਂ?

– ਹਾਂ ਫਾਦਰ ਇਕਦਮ ਸੱਚ।

ਸ਼ਾਮੀਂ ਜਦੋਂ ਖੇਤ ਦਾ ਕੰਮ ਕਰਕੇ ਵਾਪਸ ਆਏ ਤਾਂ ਵਾਨ ਨੇ ਕਿਹਾ – ਸਟੀਨ ਇਧਰ ਆ। ਤੇਰੀ ਤਸਵੀਰ ਬਣਾਉਣੀ ਹੈ। ਹੱਸ ਪਈ, ਕਿਹਾ – ਥੋੜ੍ਹੇ ਸਮੇਂ ਬਾਦ ਇਕ ਜੀਅ ਹੋਰ ਆ ਜਾਏਗਾ, ਉਸਦੀ ਤਸਵੀਰ ਵੀ ਬਣਾਈਂ।

– ਕੀ ਇਹ ਸੱਚ ਹੈ ਸਟੀਨ?

ਸਟੀਨ ਨੇ ਵਾਨ ਦਾ ਹੱਥ ਆਪਣੇ ਵਧੇ ਪੇਟ ਉਪਰ ਟਿਕਾ ਕੇ ਕਿਹਾ – ਆਪ ਦੇਖ ਲੈ। ਘਬਰਾਏ ਵਾਨ ਨੇ ਕਿਹਾ – ਫਾਦਰ ਪਾਵੇਲ ਨੇ ਮੈਨੂੰ ਦੱਸਿਐ ਇਹ ਮੇਰੈ? ਹੱਸ ਪਈ – ਮੇਰਾ ਜੀ ਕਰਦਾ ਸੀ ਤੇਰਾ ਹੋਵੇ ਪਰ ਤੂੰ ਧਿਆਨ ਈ ਨੀ ਦਿੱਤਾ ਮੇਰੇ ਵੱਲ। ਅੱਛਾ ਫਾਦਰ ਦਾ ਖਿਆਲ ਐ ਇਹ ਤੇਰੈ? ਕਮਾਲ ਐ।

– ਫਿਰ ਇਹ ਕੀਹਦੈ ਸਟੀਨ?

– ਇਹ ਚਰਚ ਦੇ ਪ੍ਰਬੰਧਕ ਦਾ ਹੈ ਵਾਨ।

– ਤੇਰੇ ਮਾਪਿਆਂ ਨੂੰ ਪਤੈ?

– ਹਾਂ ਪਤੈ। ਪਰ ਉਨ੍ਹਾਂ ਨੂੰ ਤੇਰੇ ਉਪਰ ਸ਼ੱਕ ਨਹੀਂ।

ਵਾਨ ਹੈਰਾਨ ਹੋ ਗਿਆ। ਇਸ ਪਰਿਵਾਰ ਦੀ ਧੀ ਗਰਭਵਤੀ ਹੋ ਗਈ ਹੈ, ਉਨ੍ਹਾਂ ਤੇ ਕੋਈ ਅਸਰ ਨਹੀਂ। ਜਿਵੇਂ ਗਾਂ ਮੱਝ ਆਸ ਲੱਗੀ ਹੋਵੇ। ਪਰ ਪੂਰਾ ਪਿੰਡ ਵਾਨ ਦੇ ਖਿਲਾਫ ਹੋ ਗਿਆ। ਵਾਨ ਵਿਰੁੱਧ ਨਫਰਤ ਹੀ ਏਨੀ ਸੀ ਕਿ ਹਰੇਕ ਪਾਪ ਦਾ ਦੋਸ਼ੀ ਉਹੀ ਹੋ ਸਕਦੈ ਹੋਰ ਕੋਈ ਨਹੀਂ। ਵਾਨ ਗਰੂਟ ਪਰਿਵਾਰ ਕੋਲ ਗਿਆ। ਹੱਸ ਕੇ ਸਵਾਗਤ ਕੀਤਾ। ਸਾਰਿਆਂ ਨੇ, ਕੋਈ ਸ਼ਿਕਵਾ ਨਹੀਂ। ਪਿੰਡ ਦੇ ਛੱਬੀ ਸੌ ਬਸ਼ਿੰਦੇ ਲਹੂ ਦੇ ਤਿਹਾਏ। ਮਾਂ ਨੇ ਵਾਨ ਨੂੰ ਕਿਹਾ – ਫਾਦਰ ਨੇ ਕਿਹੈ– ਕਿ ਪਿੰਡ ਛੱਡ ਜਾਹ ਵਾਨ। – ਠੀਕ ਹੈ, ਵਾਨ ਨੇ ਕਿਹਾ। ਫਾਦਰ ਨੇ ਗਰੂਟ ਪਰਿਵਾਰ ਨੂੰ ਕਿਹਾ – ਜੇ ਉਹ ਤੁਹਾਨੂੰ ਤਸਵੀਰ ਬਣਾਉਣ ਵਾਸਤੇ ਪੈਸੇ ਦਿੰਦੈ, ਬੰਦ ਕਰੋ। ਮੇਰੇ ਤੋਂ ਪੈਸੇ ਲੈ ਲਉ। ਗਰੂਟਾਂ ਨੇ ਕਿਹਾ – ਵਾਨ ਸਤਿਕਾਰਯੋਗ ਹੈ। ਨਾ ਅਸੀਂ ਉਸ ਤੋਂ ਪੈਸੇ ਲਈਏ ਨਾ ਤੁਹਾਡੇ ਤੋਂ।

ਪੀਟਰਸਨ ਨੇ ਦੱਸਿਆ ਸੀ – ਕੁਦਰਤ ਨੂੰ ਕਾਗਜ਼ ਤੇ ਉਤਾਰਨ ਲਈ ਜੱਦੋ ਜਹਿਦ ਕਰੀ ਜਾਓ, ਕੁਦਰਤ ਮੰਨਦੀ ਹੀ ਨਹੀਂ। ਇਕ ਸਮਾਂ ਆਉਂਦੈ, ਸਹਿਜ ਸੁਭਾਅ ਕਲਾਕਾਰ ਨਾਲ ਸੁਰ ਮਿਲਾ ਕੇ ਕੁਦਰਤ ਕਾਗਜ਼ ਉਪਰ ਆ ਬੈਠਦੀ ਹੈ ਤੇ ਆਖਦੀ ਹੈ – ਦੇਖ ਮੈਂ ਆ ਗਈ। ਪਟੈਟੋ ਈਟਰਜ਼ ਇਸੇ ਤਰ੍ਹਾਂ ਦਾ ਸ਼ਾਹਕਾਰ ਹੈ। ਉਹ ਕੁਦਰਤ ਦੇ ਸਾਂਚੇ ਵਿਚ ਢਲਣ ਲਈ ਦਹਾਕੇ ਤੋਂ ਸੰਘਰਸ਼ ਕਰ ਰਿਹਾ ਸੀ, ਕੁਦਰਤ ਨੇ ਕਿਹਾ – ਮੈਂ ਤੇਰੇ ਸਾਂਚੇ ਵਿਚ ਢਲਾਂਗੀ ਵਾਨ। ਸਵੇਰ ਸਾਰ ਵਾਨ ਨੇ ਇਹ ਪੇਂਟਿੰਗ ਮੁੜ ਦੇਖੀ – ਮੈਲੇ ਕੱਪੜੇ, ਧੁਆਂਖੀ ਕੰਧ, ਖੁਰਦਰੀ ਸ਼ਤੀਰੀ ਤੇ ਲਟਕ ਰਹੀ ਲਾਲਟੈਣ, ਸਟੀਨ ਉਬਲੇ ਆਲੂ ਵਰਤਾ ਰਹੀ ਹੈ, ਮਾਂ ਗਲਾਸਾਂ ਵਿਚ ਕਾਫੀ ਪਾ ਰਹੀ ਹੈ, ਭਰਾ ਗਲਾਸ ਨਾਲ ਬੁੱਲ੍ਹ ਲਾ ਰਿਹੈ, ਸਾਰਿਆਂ ਦੇ ਚਿਹਰੇ ਸ਼ਾਂਤ, ਕੁਦਰਤ ਦੇ ਦੈਵੀ ਵਿਧਾਨ ਨੂੰ ਸਵੀਕਾਰ ਕਰਕੇ ਸ਼ੁਕਰਾਨਾ ਕਰਦੇ ਲੋਕ। ਵਾਨ ਤੋਂ ਉਹ ਹੋ ਗਿਆ ਜੋ ਨਹੀਂ ਹੋ ਸਕਦਾ ਸੀ। ਗਰੂਟ ਪਰਿਵਾਰ ਅਮਰ ਹੋ ਗਿਆ, ਗਰੂਟਾਂ ਨੂੰ ਕੋਈ ਪਤਾ ਨਹੀਂ।

ਆਪਣੀਆਂ ਕਲਾ ਕਿਰਤਾਂ ਸੰਭਾਲ ਕੇ ਪੈਰਿਸ ਨੂੰ ਤੁਰ ਪਿਆ। ਥੀਓ ਨੇ ਪੁੱਛਿਆ – ਮੇਰਾ ਆਖਰੀ ਖਤ ਮਿਲ ਗਿਆ ਸੀ? – ਨਹੀਂ, ਕੀ ਖਾਸ ਸੀ? –ਮੇਰੀ ਤਰੱਕੀ ਹੋ ਗਈ। ਗੈਲਰੀ ਦਾ ਮੈਨੇਜਰ ਹੋ ਗਿਆ। – ਪਰ ਤੂੰ ਕੱਲ੍ਹ ਸ਼ਾਮ ਦਾ ਹੋਰ ਗੱਲਾਂ ਕਰੀ ਗਿਆ, ਇਹ ਖਬਰ ਕਿਉਂ ਨੀਂ ਦੱਸੀ? – ਤੂੰ ਪਟੈਟੋ ਈਟਰਜ਼ ਅਤੇ ਹੋਰ ਤਸਵੀਰਾਂ ਤੋਂ ਐਨਾ ਖੁਸ਼ ਸੈਂ ਕਿ ਹੋਰ ਖੁਸ਼ੀ ਦੀ ਲੋੜ ਨੀ ਸੀ। ਅੱਜ ਚੱਲਾਂਗੇ, ਤੈਨੂੰ ਪ੍ਰਭਾਵਵਾਦੀਆਂ ਦੀ ਗੈਲਰੀ ਦਿਖਾਵਾਂਗਾ, ਮੋਨੇ, ਦੇਗਾ, ਪਿਸਾਰੋ, ਮਾਨੇ। ਦੇਖੀਂ। ਤੇਰੇ ਵਰਗੇ ਸਭ। ਦੇਰ ਦੀ ਇੱਛਾ ਸੀ ਤੂੰ ਪੈਰਿਸ ਆਵੇਂ। ਜੂਨ ਵਿਚ ਆਉਂਦਾ ਤਾਂ ਜ਼ਿਆਦਾ ਚੰਗਾ ਹੁੰਦਾ, ਉਦੋਂ ਮੈਨੂੰ ਕੰਪਨੀ ਵੱਲੋਂ ਵੱਡਾ ਘਰ ਮਿਲੇਗਾ। ਹੁਣ ਵੀ ਠੀਕ ਹੈ। ਥੀਓ ਕੋਲ ਇਕ ਕਮਰਾ, ਰਸੋਈ ਤੇ ਕੈਬਿਨ ਸੀ। ਕਿਹਾ – ਵਾਨ ਮੈਂ ਸਮਾਨ ਇਧਰ ਉਧਰ ਕਰਕੇ ਤੇਰੀ ਕੈਨਵਸ ਵਾਸਤੇ ਥਾਂ ਬਣਾ ਦਿਆਂਗਾ। ਚੱਲ ਹੁਣ ਚਾਹ ਖਤਮ ਕਰ। ਪੈਰਿਸ ਦੀ ਹਵਾ ਦੀ ਸੁਗੰਧੀ ਸਵੇਰੇ ਮਾਣਨ ਵਾਲੀ ਹੁੰਦੀ ਹੈ। ਜਿਸਨੇ ਪੈਰਿਸ ਨਹੀਂ ਦੇਖਿਆ, ਕੀ ਦੇਖਿਆ ਫਿਰ। ਸੂਟ ਬੂਟ ਟਾਈ ਕਸ ਕੇ ਫਟਾਫਟ ਥੀਓ ਤਿਆਰ ਹੋ ਗਿਆ। ਪੁਰਾਣਾ ਕੋਟ ਮੋਢਿਆਂ ਤੇ ਸੁੱਟ ਕੇ ਵਾਨ ਚੱਲ ਪਿਆ। – ਕਿਸੇ ਹੋਰ ਸ਼ਹਿਰ ਵਿਚ ਤੇਰੇ ਵਰਗੇ ਬੰਦੇ ਨੂੰ ਪੁਲਸ ਪਾਗਲਖਾਨੇ ਭੇਜ ਦਿੰਦੀ। ਇਹੋ ਜਿਹੇ ਲਿਬਾਸ ਵਾਲੇ ਪੈਰਿਸ ਵਿਚ ਕਿਉਂਕਿ ਆਮ ਫਿਰਦੇ ਹਨ ਇਸ ਕਰਕੇ ਤੈਨੂੰ ਕੋਈ ਕੁਝ ਨਹੀਂ ਕਹੇਗਾ। ਵਾਨ ਹੱਸ ਪਿਆ।

ਵਾਪਸ ਆ ਕੇ ਥੀਓ ਦੀ ਗੈਲਰੀ ਵੱਲ ਤੁਰ ਪਏ। ਗੈਲਰੀ ਦੇ ਬਾਹਰ ਛਾਤੀ ਤੱਕ ਤਿੰਨ ਔਰਤਾਂ ਦੇ ਪਲਾਸਟਰ ਦੇ ਸਿਰ ਰੱਖੇ ਹੋਏ ਦੇਖੇ, ਇਕ ਹੇਠ ਲਿਖਿਆ ਸੀ – ਡਿਜ਼ਾਈਨ, ਦੂਜੇ ਹੇਠ ਲਿਖਿਆ ਸੀ ਬੁਤਤ੍ਰਾਸ਼ੀ ਤੇ ਤੀਜੇ ਹੇਠ – ਪੇਂਟਿੰਗ। ਵਾਨ ਨੇ ਪੁਛਿਆ ਪੇਂਟਿੰਗ ਵਾਲਾ ਬੁੱਤ ਇੰਨਾ ਬਦਸੂਰਤ ਕਿਉਂ ਹੈ? ਥੀਓ ਨੇ ਕਿਹਾ – ਅੰਦਰ ਜਾ ਕੇ ਹੋਰ ਦੇਖ। ਦੇਖੀ ਚੱਲ ਕੀ ਕੀ ਹੋ ਰਿਹੈ ਇਥੇ। ਪੈਰਿਸ ਦੇਖੀਂ ਮੇਰੀ ਗੈਲਰੀ ਵਿਚੋਂ ਦੀ।

ਏਮੀਲ ਜ਼ੋਲਾ ਦੱਸਿਆ ਕਰਦੈ ਵਾਨ ਕਿ ਸ਼ਹਿਨਸ਼ਾਹੀਆਂ ਦਾ ਖਾਤਮਾ ਤਾਂ ਹੋ ਗਿਐ। ਅਗਲਾ ਇਨਕਲਾਬ ਪੂੰਜੀਵਾਦ ਨੂੰ ਖਤਮ ਕਰੇਗਾ। ਮੈਂ ਇਨ੍ਹਾਂ ਕਾਮਰੇਡਾਂ ਦਾ ਹਮਦਰਦ ਹਾਂ। ਮੈਂ ਇਨ੍ਹਾਂ ਵਾਸਤੇ ਗੈਲਰੀ ਲਈ ਥਾਂ ਮਨਜ਼ੂਰ ਕਰਵਾਉਣ ਵਾਸਤੇ ਕੰਪਨੀ ਨਾਲ ਜਿੰਨਾ ਲੜਿਆ, ਬਸ ਮੈਂ ਈ ਜਾਣਦਾਂ, ਇਨ੍ਹਾਂ ਦੇ ਖਿਆਲ ਅਨੁਸਾਰ ਮੈਨੂੰ ਵੱਧ ਤਨਖਾਹ ਮਿਲਦੀ ਐ, ਮੈਂ ਵੀ ਪੂੰਜੀਪਤੀ ਹਾਂ। ਸੋ ਮੇਰਾ ਵੀ ਸਫਾਇਆ ਹੋਇਆ ਸਮਝ। ਖੂਬ ਹੱਸੇ।

– ਤੂੰ ਜ਼ੋਲਾ ਨੂੰ ਜਾਣਦੈਂ ਥੀਓ?

– ਹਰ ਹਫਤੇ ਕਾਫੀ ਹਾਊਸ ਵਿਚ ਮੀਟਿੰਗ ਹੁੰਦੀ ਹੈ ਸਾਡੀ ਸਾਰਿਆਂ ਦੀ। ਤੈਨੂੰ ਲਿਜਾਵਾਂਗਾ। ਦੇਖੀਂ ਜਾਈਂ ਜਗਤ ਤਮਾਸ਼ਾ। ਜਦੋਂ ਥੀਓ ਆਪਣੇ ਸ਼ੋ ਰੂਮ ਵਿਚ ਗਿਆ ਤਾਂ ਸਾਰੇ ਕਲਰਕਾਂ ਕਾਮਿਆਂ ਨੇ ਖੜ੍ਹੇ ਹੋ ਕੇ ਝੁਕ ਕੇ ਸਲਾਮ ਕੀਤਾ। ਵਾਨ ਨੂੰ ਯਾਦ ਆਇਆ ਜਦੋਂ ਉਹ ਸੇਲਜ਼ਮੈਨ ਹੁੰਦਾ ਸੀ, ਉਹ ਵੀ ਮਾਲਕਾਂ ਦੇ ਆਉਣ ਵੇਲੇ ਇਵੇਂ ਕਰਦਾ ਹੁੰਦਾ ਸੀ। – ਇਹ ਪੌੜੀਆ ਚੜ੍ਹ ਜਾ ਵਾਨ। ਉਪਰ ਨਵੇਂ ਕਲਾਕਾਰਾਂ ਦੀ ਗੈਲਰੀ ਦੇਖ ਕੇ ਆ।

ਵਾਨ ਉਪਰ ਗਿਆ – ਇਹ ਕੀ ਹੈ? ਮੈਂ ਪਾਗਲਖਾਨੇ ਵਿਚ ਤਾਂ ਨਹੀਂ ਵੜ ਗਿਆ? ਰੋ ਨਾ ਸਕਿਆ, ਖਾਲੀ ਕੁਰਸੀਆਂ ਉਪਰ ਢੇਰੀ ਹੋ ਕੇ ਅੱਖਾਂ ਪੂੰਝੀਆਂ। ਹੁਣ ਤੱਕ ਉਸਨੇ ਸਿੱਖਿਆ ਸੀ – ਇਕ ਰੰਗ ਦੂਜੇ ਵਿਚ ਮਿਲਦਾ ਹੋਇਆ ਦਿਸਣਾ ਨਹੀਂ ਚਾਹੀਦਾ, ਕਿ ਬਰਸ਼ ਦੀ ਛੁਹ ਦਿਸਣੀ ਨਹੀਂ ਚਾਹੀਦੀ, ਰੰਗਾਂ ਅਤੇ ਅਕਾਰਾਂ ਦਾ ਇਕ ਨਿਸ਼ਚਿਤ ਸਮਝੌਤਾ ਹੋਇਆ ਕਰਦੈ, ਉਹ ਕਾਇਮ ਰੱਖਣੈ। ਇਹ ਕੀ ਹੈ? ਇਹ ਤਾਂ ਮੇਰੇ ਤੇ ਹੱਸ ਰਹੀਆਂ ਹਨ? ਸਨਾਤਨੀ ਕਲਾ ਦਾ ਪੂਰਨ ਮਜ਼ਾਕ ! ਜਜ਼ਬਾ, ਮਾਸੂਮੀਅਤ, ਗੰਭੀਰਤਾ ਖਤਮ। ਜਿਸ ਭੂਰੇ ਰੰਗ ਵਿਚ ਯੂਰਪ ਰੰਗਿਆ ਹੋਇਆ ਨਹੀਂ, ਸਮਝੋ ਨਹਾਤਾ ਹੋਇਆ ਸੀ, ਉਹ ਗਾਇਬ। ਇਥੇ ਤਾਂ ਸੂਰਜ ਦੀ ਨੰਗੀ ਧੁੱਪ ਹੇਠ ਖਰੂਦ ਮਚਿਆ ਪਿਆ ਸੀ। ਭੜਕੀਲੇ ਕੱਪੜੇ ਪਹਿਨੀ ਨੱਚਦੀਆਂ ਕੁੜੀਆਂ, ਹੇਠਾਂ ਨਾਮ ਲਿਖਿਆ ਸੀ– ਦੇਗਾ। ਅਗਲਾ ਦਰਿਆ ਕਿਨਾਰੇ ਦਾ ਸੀਨ ਸੀ, ਨਾਮ ਲਿਖਿਆ ਸੀ – ਮੋਨੇ। ਮੋਨੇ ਨੇ ਜਿਹੜਾ ਗਾਹੜੇ ਤੋਂ ਗਾਹੜਾ ਰੰਗ ਵਰਤਿਆ ਵਾਨ ਦੇ ਹਲਕੇ ਤੋਂ ਹਲਕੇ ਰੰਗ ਨਾਲੋਂ ਹਲਕਾ ਸੀ। ਪੂਰੀ ਬੇਸ਼ਰਮੀ ਨਾਲ ਬਰੱਸ਼ ਦੱਸ ਰਿਹਾ ਸੀ ਕਿ ਮੈਂ ਇਥੇ ਇਥੇ ਚੱਲਿਆਂ ਹਾਂ। ਹਰ ਛੁਹ ਪ੍ਰਤੱਖ। ਅਗਲੀ ਤਸਵੀਰ

ਵਿਚ ਕਿਸ਼ਤੀ ਦੁੜਾ ਰਿਹਾ ਬੰਦਾ ਖਲੋਤਾ ਸੀ, ਪੂਰੇ ਤਣਾਓ ਵਿਚ, ਉਸਦੀ ਜਨਾਨੀ ਸ਼ਾਂਤ ਬੈਠੀ ਸੀ। ਨਾਮ ਫਿਰ ਮੋਨੋ! ਵਾਨ ਹੈਰਾਨ ਹੋਇਆ, ਮੋਨੇ ਦੀ ਪਿਛਲੀ ਪੇਂਟਿੰਗ ਦੀ ਸ਼ੈਲੀ ਬਿਲਕੁਲ ਵੱਖਰੀ। ਦੁਬਾਰਾ ਨਾਮ ਪੜ੍ਹੇ। ਉਹੋ, ਉਹ ਮੋਨੇ ਸੀ, ਇਹ ਮਾਨੇ ਹੈ। ਉਹੋ, ਇਹ ਤਾਂ ਉਹੀ ਮਾਨੇ ਹੈ ਜਿਸਦੀਆਂ ਤਸਵੀਰਾਂ ਪਾੜਨ ਵਾਸਤੇ ਲੋਕਾਂ ਨੇ ਚਾਕੂਆਂ ਨਾਲ ਹੱਲਾ ਬੋਲ ਦਿੱਤਾ ਸੀ, ਪੁਲਸ ਨੇ ਬਚਾਈਆਂ। ਪੁਲਸ ਤਸਵੀਰਾਂ ਚੁੱਕ ਕੇ ਲੈ ਗਈ ਤਾਂ ਲੋਕ ਨੁਮਾਇਸ਼ ਵਾਲੀ ਥਾਂ ਉਪਰ ਥੁੱਕ-ਥੁੱਕ ਕੇ ਘਰਾਂ ਨੂੰ ਚਲੇ ਗਏ। ਵਾਨ ਨੂੰ ਯਾਦ ਆਇਆ - ਜਿਵੇਂ ਜ਼ੋਲਾ ਲਿਖਦਾ ਹੈ ਇਹ ਕਲਾਕਾਰ ਉਸ ਸ਼ੈਲੀ ਵਿਚ ਚਿੱਤਰ ਬਣਾਉਂਦੇ ਹਨ। ਬਗਾਵਤ ਦੀਆਂ ਨਿਸ਼ਾਨੀਆਂ ਪ੍ਰਤੱਖ। ਕੁਝ ਵੀ ਨਿਸ਼ਚਿਤ ਨਹੀਂ। ਉਸਨੂੰ ਮੋਵ ਦਾ ਵਾਕ ਯਾਦ ਆਇਆ - ਤੂੰ ਇਕ ਲਕੀਰ ਦੀ ਪਰਿਭਾਸ਼ਾ ਨਹੀਂ ਦੇ ਸਕਦਾ ਵਾਨ। ਕੋਈ ਵੀ ਨਹੀਂ। ਕੁਝ ਵੀ ਨਿਸ਼ਚਿਤ ਨਹੀਂ, ਥਿਰ ਨਹੀਂ। ਵਿਗਿਆਨੀਆਂ ਨੇ ਦੱਸਿਆ ਕਿ ਹਵਾ ਦਿਸਦੀ ਨਹੀਂ। ਇਨ੍ਹਾ ਚਿੱਤਰਾਂ ਨੇ ਹਵਾ ਵੀ ਦਿਖਾ ਰੱਖੀ ਹੈ। ਇਨ੍ਹਾਂ ਕਲਾਕਾਰਾਂ ਨੇ ਦੱਸ ਦਿੱਤਾ ਹੈ ਕਿ ਉਹ ਕੈਮਰਾਮੈਨ ਨਹੀਂ ਹਨ। ਕੁਦਰਤ ਉਹੀ ਨਹੀਂ ਜਿਹੜੀ ਕੈਮਰਾ ਫੜਦਾ ਹੈ। ਕੁਦਰਤ ਉਹੀ ਹੈ ਜਿਸਨੂੰ ਆਦਮੀ ਆਪਣੇ ਹਿਸਾਬ ਨਾਲ ਦੇਖਦੈ, ਚਿੜੀ ਦੀ ਅੱਖ ਆਪਣੇ ਹਿਸਾਬ ਨਾਲ। ਸ਼ੇਰ ਅਤੇ ਖਰਗੋਸ਼ ਨੂੰ ਕੁਦਰਤ ਇਕੋ ਤਰ੍ਹਾਂ ਨਹੀਂ ਦਿਸਦੀ।

ਲੜਖੜਾਂਦਾ ਹੋਇਆ ਵਾਨ ਗੈਲਰੀ ਵਿਚੋਂ ਬਾਹਰ ਨਿਕਲ ਕੇ ਕਿਸੇ ਪਾਸੇ ਤੁਰੀ ਗਿਆ ਤੇ ਭੁੱਲ ਗਿਆ ਕਿਧਰੋਂ ਆਇਆ ਸੀ। ਉਸਨੂੰ ਭਰਾ ਦੀ ਗੈਲਰੀ ਦਾ ਨਾਮ ਯਾਦ ਸੀ। ਪੁਲਸ ਵਾਲੇ ਨੇ ਉਥੇ ਵਾਪਸ ਪਹੁੰਚਾਇਆ। ਵਾਪਸ ਆ ਕੇ ਆਪਣੀਆਂ ਤਸਵੀਰਾਂ ਦਾ ਬੰਡਲ ਖੋਲ੍ਹਿਆ - ਇਹ ਤਾਂ ਹਜ਼ਾਰਾਂ ਸਾਲ ਪੁਰਾਣੀਆਂ ਹਨ। ਥੀਓ ਨੇੜੇ ਆ ਕੇ ਬੈਠ ਗਿਆ। ਵਾਨ ਦੀਆਂ ਨਿਗਾਹਾਂ ਖਾਲੀ ਦੇਖੀਆਂ ਤਾਂ ਕਿਹਾ - ਆਰਟ ਦੀ ਪਵਿੱਤਰਤਾ ਭੰਗ ਹੋ ਗਈ ਹੈ ਵਾਨ। ਵਾਨ ਦੀਆਂ ਅੱਖਾਂ ਨਮ ਹੋ ਗਈਆਂ, ਕਿਹਾ - ਮੈਂ ਏਨੇ ਸਾਲ ਜ਼ਾਇਆ ਕਰ ਦਿੱਤੇ ਥੀਓ? ਤੂੰ ਮੈਨੂੰ ਪਹਿਲਾਂ ਪੈਰਿਸ ਕਿਉਂ ਨਹੀਂ ਲੈ ਕੇ ਆਇਆ? ਮੈਂ ਵੀ ਕੁਝ ਸਿੱਖ ਜਾਂਦਾ। ਥੀਓ ਹੱਸਿਆ - ਤੈਨੂੰ ਪਤਾ ਨਹੀਂ ਕਿ ਤੂੰ ਵਿਨਸੈਂਟ ਵਾਨ ਗਾਗ ਹੈਂ। ਤੇਰੇ ਵਰਗਾ ਹੋਰ ਕੋਈ ਨਹੀਂ ਜਹਾਨ ਵਿਚ। ਇਹ ਬੱਚੇ ਕੀ ਕਰਨਗੇ? ਤੂੰ ਕੁਦਰਤ ਨੂੰ ਮੁੱਠੀ ਵਿਚ ਫੜ ਲਿਆ, ਜੇ ਪਹਿਲਾਂ ਮੈਂ ਤੈਨੂੰ ਪੈਰਿਸ ਵਿਚ ਲੈ ਕੇ ਆਉਂਦਾ ਤੈਨੂੰ ਪੈਰਿਸ ਨੇ ਆਪਣੀ ਮੁੱਠੀ ਵਿਚ ਫੜ ਲੈਣਾ ਸੀ। ਦੇਖ ਵਾਨ, ਮਾੜਾ ਮੋਟਾ ਕੋਈ ਅਸਰ ਕਬੂਲਣੈ ਤੇਰੀ ਮਰਜ਼ੀ ਪਰ ਕਿਤੇ ਇਨ੍ਹਾਂ ਵਰਗਾ ਨਾ ਬਣ ਜਾਈਂ। ਏਨੇ ਪਾਗਲਾਂ ਵਿਚ ਇਕ ਹੋਰ ਪਾਗਲ ਦੀ ਲੋੜ ਨਹੀਂ। ਜਦੋਂ ਖਾਣ ਮਜ਼ਦੂਰ ਦੀ ਬਸਤੀ ਵਿਚ ਧਰਮ ਪ੍ਰਚਾਰ ਛੱਡ ਕੇ ਤੂੰ ਪੈਨਸਿਲ ਨਾਲ ਸਕੈਚ ਬਣਾਏ, ਉਦੋਂ ਤੂੰ ਇਨ੍ਹਾਂ ਪ੍ਰਭਾਵਵਾਦੀਆਂ ਤੋਂ ਅੱਗੇ ਨਿਕਲ ਗਿਆ ਸੀ। ਯਥਾਰਥ ਕੀ ਹੈ, ਇਸ ਦਾ ਤੈਨੂੰ ਪਤੈ ਕਿਉਂਕਿ ਤੂੰ ਦੇਖ ਚੁੱਕਿਐਂ। ਇਹ ਖਿਆਲੀ ਪਲਾਉ ਪਕਾ ਰਹੇ ਨੇ। ਤੂੰ ਆਪਣੀਆਂ ਤਸਵੀਰਾਂ ਦੇਖ। ਕੋਈ ਤਸਵੀਰ ਨਿਸ਼ਚਤ ਸੁਨੇਹਾ ਨਹੀਂ ਦਿੰਦੀ। ਤੇਰੇ ਬਣਾਏ ਚਿਹਰੇ, ਦਰਖਤ, ਖੇਤ, ਉਸ ਤਰ੍ਹਾਂ ਦੇ ਨਹੀਂ ਜਿਵੇਂ ਕੁਦਰਤ ਦੇ ਬਣਾਏ ਨੇ। ਤੂੰ ਕਿਸੇ ਦਾ ਅਸਰ ਨਹੀਂ ਕਬੂਲਿਆ। ਪੁਰਾਣੇ ਨਿਯਮ, ਪਰੰਪਰਾ ਤੋਂ ਪਾਰ ਲੰਘਿਆ, ਮਹਿਲਾਂ, ਪਰੀਆਂ, ਰਾਜੇ ਰਾਣੀਆਂ ਤੇਰੇ ਪਾਤਰ ਨਹੀਂ, ਤੂੰ ਆਮ ਆਦਮੀ ਨੂੰ ਗਰੀਬ ਮਜ਼ਦੂਰ ਨੂੰ ਕੈਨਵਸ ਉਪਰ ਉਤਾਰਿਆ। ਤੂੰ ਇਨ੍ਹਾਂ ਸਾਰਿਆਂ ਦਾ ਪਿਓ ਹੈਂ। ਇਨ੍ਹਾਂ ਨੇ ਤੇਰਾ ਕੰਮ ਦੇਖਿਆ, ਤੇਰੇ ਤੋਂ ਪ੍ਰਭਾਵਿਤ ਨੇ।

- ਮੇਰੇ ਚਿੱਤਰ ਦੇਖੇ ਨੇ ਇਨ੍ਹਾਂ ਨੇ ?

- ਮੈਂ ਪੈਰਿਸ ਵਿਚ ਹੋਰ ਕੀ ਖਾਕ ਛਾਣੀ ਇਸ ਤੋਂ ਬਿਨਾਂ? ਕੌਣ ਵਧੀਕ ਵਿਕ ਰਿਹੈ, ਇਹ ਗੱਲ ਛੱਡ, ਤੂੰ ਇਕ ਨਵੇਂ ਯੁੱਗ ਦਾ ਜਨਮਦਾਤਾ ਹੈਂ। ਇਹ ਵੀ ਠੀਕ ਹੈ ਕਿ ਇਨ੍ਹਾਂ ਤੋਂ ਤੂੰ ਵੀ ਸਿੱਖੇਂਗਾ, ਮਸਲਨ, ਗਾਹੜੇ ਰੰਗਾਂ ਤੋਂ ਖਹਿੜਾ ਛੁਡਾ। ਅੱਜ ਸਭ ਤੋਂ ਵੱਡੇ ਹੋਟਲ ਵਿਚ ਸ਼ੈਮਪੇਨ ਪੀਆਂਗੇ, ਖਾਣਾ ਖਾਵਾਂਗੇ। ਪੈਰਿਸ ਅਤੇ ਵਾਨ ਗਾਗ ਦਾ ਮਿਲਾਪ ਹੋਇਆ। ਇਹ ਕੋਈ ਆਮ ਘਟਨਾ ਥੋੜੀ ਹੈ?

ਵਾਨ ਇਕ ਦਿਨ ਕੋਰਮਾ ਸਟੂਡੀਓ ਵਿਚ ਗਿਆ, ਜਿਹੜਾ ਆਰਟਿਸਟ ਉਥੇ ਮਿਲਿਆ ਉਸਨੂੰ ਕਿਹਾ - ਮੇਰਾ ਨਾਮ ਵਿਨਸੈਂਟ ਵਾਨਗਾਗ ਹੈ, ਤੁਹਾਡਾ? ਮੇਰਾ ਨਾਮ ਲੋਤ੍ਰਕ।

- ਤੁਸੀਂ ਥੀਓ ਵਾਨਗਾਗ ਦੇ ਕੁਝ ਲਗਦੇ ਹੋਂ?

- ਹਾਂ ਉਹ ਮੇਰਾ ਛੋਟਾ ਭਰਾ ਹੈ।

- ਉਹ ਕਮਾਲ ਦਾ ਆਰਟ ਕਰਿਟਿਕ ਹੈ, ਨਾਲੇ ਯੋਧਾ। ਸਾਡੇ ਹੱਕਾਂ ਲਈ ਜਿਵੇਂ ਲੜਦੈ, ਬਸ ਉਹੀ ਲੜ ਸਕਦੇ। ਅਸੀਂ ਨਵੇਂ ਕਲਾਕਾਰ ਉਸਦੇ ਅਹਿਸਾਨਾਂ ਹੇਠ ਦੱਬੇ ਹੋਏ ਹਾਂ।

- ਮੈਂ ਵੀ ਉਸਦੇ ਅਹਿਸਾਨਾਂ ਹੇਠ ਹਾਂ।

- ਮੈਂ ਅਵਾਰਾ ਔਰਤਾਂ ਦੇ ਚਿੱਤਰ ਬਣਾਉਂਦਾ ਹਾਂ ਲੋਤ੍ਰਕ ਨੇ ਕਿਹਾ।

- ਮੈਂ ਅਵਾਰਾ ਔਰਤ ਦੋ ਸਾਲ ਘਰ ਰੱਖੀ, ਚਿੱਤਰ ਬਣਾਏ। ਭੁੱਖਮਰੀ ਤੋਂ ਤੰਗ ਆਕੇ ਆਪੇ ਵਾਪਸ ਦੌੜ ਗਈ ਮੇਰੀ ਇੱਛਾ ਦੇ ਖਿਲਾਫ। ਮੈਂ ਤਾਂ ਉਸਦਾ ਨਾਜਾਇਜ਼ ਬੱਚਾ ਵੀ ਪਾਲਣ ਵਾਸਤੇ ਤਿਆਰ ਸਾਂ। ਦਿਖਾ ਤਾਂ ਆਪਣੀਆਂ ਕਿਰਤਾਂ?

ਲੋਤ੍ਰੈਕ ਨੇ ਕਿਹਾ- ਉਸ ਕੋਠੇ ਵਿਚ 27 ਕੁੜੀਆਂ ਸਨ। ਮੈਂ ਹਰੇਕ ਨਾਲ ਸੁੱਤਾ ਤੇ 27 ਪੇਂਟਿੰਗਜ਼ ਕੀਤੀਆਂ, ਆਰਟ ਕਰਿਟਿਕਸ ਨੇ ਦੁਰਕਾਰਦਿਆਂ ਕਿਹਾ- ਜ਼ਮਾਨੇ ਦੀ ਬਦਸੂਰਤੀ। ਆ ਦਾਰੂ ਪੀਵੀਏ ਵਾਨ। ਪੈੱਗ ਉਪਰ ਉਠੇ, ਲੋਤ੍ਰੈਕ ਕਿਹਾ- ਜ਼ਮਾਨੇ ਦੀ ਬਦਸੂਰਤੀ ਦੇ ਨਾਮ।

ਵਾਨ ਨੇ ਕਿਹਾ- ਮੈਂ ਕਿਸਾਨ ਚਿਤਰੇ ਨੇ ਜਜ਼ਬੇ ਰਹਿਤ ਕਿਸਾਨ। ਇਹ ਔਰਤਾਂ ਵੀ ਕਿਸਾਨੀ ਕਰਦੀਆਂ ਨੇ, ਆਪਣੇ ਜਿਸਮ ਵਾਹੁੰਦੀਆਂ ਨੇ। ਮਿੱਟੀ ਤੇ ਮਾਸ ਵਿਚ ਫਰਕ ਵੀ ਕੀ ਹੈ ? ਮਿਟੀ ਦੇ ਰੂਪ ਨੇ ਦੋਵੇਂ। ਤੇਰਾ ਕੰਮ ਠੀਕ ਹੈ ਮਿੱਤਰ।

ਵਾਨ ਨੇ ਪੈਰਿਸ ਦੇ ਸਾਰੇ ਨਵੇਂ ਪੁਰਾਣੇ ਆਰਟਿਸਟਾਂ ਦੇ ਸਟੂਡੀਓ ਦੇਖੇ, ਥੀਓ ਨੂੰ ਕਿਹਾ- ਮੈਨੂੰ ਤਾਂ ਇਨ੍ਹਾਂ ਦੇ ਮੁਕਾਬਲੇ ਕੁਝ ਨਹੀਂ ਆਉਂਦਾ?

- ਤਾਂ ਸਿਖਣਾ ਸੁਰੂ ਕਰ ਦੇਹ।
- ਦਹਾਕਾ ਤਾਂ ਵਿਅਰਥ ਗੁਆ ਚੁੱਕਾ ਹਾਂ, ਹੁਣ ਫੇਰ ਕੱਚੀ ਜਮਾਤ ਵਿਚ ਦਾਖਲ ਹੋ ਜਾਵਾਂ?
- ਦਹਾਕਾ ਫਜ਼ੂਲ ਨਹੀਂ ਸੀ, ਹੁਣ ਕੰਮ ਆਏਗਾ। ਜੋ ਜੋ ਫਾਲਤੂ ਲਗਦਾ ਹੈ ਛਾਂਗਦਾ ਜਾਹ।
- ਸਿੱਖੀ ਜਾਣ ਦਾ ਕੋਈ ਅੰਤ ਨਹੀਂ ਥੀਓ?

– ਨਾ। ਸਿੱਖਣਾ ਅਨੰਤ ਹੈ। ਪਰ ਐਤਕਾਂ ਦੀ ਸਿਖਲਾਈ ਆਖਰੀ ਹੈ। ਤੂੰ ਸਿਰੇ ਤੇ ਪੁੱਜਣ ਵਾਲਾ ਹੈਂ, ਹੁਣ ਬਹੁਤਾ ਚਿਰ ਨਹੀਂ ਲੱਗਣਾ। ਤੂੰ ਦੁਨੀਆਂ ਦਾ ਪਿਉ ਹੋਏਂਗਾ ਆਰਟ ਵਿਚ, ਇਹ ਮਿੰਟਾਂ ਵਿਚ ਕਿਵੇਂ ਹੋ ਸਕਦੈ ? ਕੰਮ ਤਾਂ ਕਰਨਾ ਪਏਗਾ।ਇਕ ਕਹਾਣੀਕਾਰ ਐ ਮੋਪਾਸਾਂ, ਗਾਈ ਡੀ ਮੋਪਾਸਾਂ, ਜ਼ੋਲਾ ਦਾ ਮੁਰੀਦ ਐ। ਉਹ ਵੀ ਤੁਆਡੇ ਸਾਰਿਆਂ ਵਰਗਾ ਹੈ।

ਵਾਨ ਨੇ ਗੋਗੈਂ ਨੂੰ ਪੁੱਛਿਆ -ਤੂੰ ਏਨੀ ਵਾਰ ਕੋਠੇ ਵਾਲੀਆਂ ਕੋਲ ਕਿਉਂ ਜਾਨੈ? ਉਥੇ ਪਿਆਰ ਨਾਮ ਦੀ ਕੋਈ ਚੀਜ਼ ਤਾਂ ਹੁੰਦੀ ਨੀਂ।

– ਨਾ ਮੈਂ ਉਥੇ ਸੁੰਦਰਤਾ ਦੇਖਣ ਜਾਨਾ ਨਾ ਪਿਆਰ ਕਰਨ। ਯੱਸੂ ਨੇ ਕਿਹਾ ਸੀ- ਮਾਸ, ਮਾਸ ਹੈ ਰੂਹ, ਰੂਹ। ਚੰਗੀ ਗੱਲ ਹੈ ਇਹ, ਥੋੜੇ ਕੁ ਪੈਸੇ ਦੇਕੇ ਮੇਰਾ ਮਾਸ ਸੰਤੁਸ਼ਟ ਹੋ ਜਾਂਦਾ ਹੈ, ਰੂਹ ਵੀ ਸ਼ਾਂਤ ਹੋ ਜਾਂਦੀ ਹੈ। ਮੈਂ ਕੋਠੇ ਉਪਰ ਜਜ਼ਬਾਤੀ ਨਹੀਂ ਹੁੰਦਾ। ਜਜ਼ਬੇ ਮੇਰੀ ਪੇਂਟਿੰਗ ਵਾਸਤੇ ਨੇ ਕੇਵਲ। ਤੈਨੂੰ ਮੈਂ ਸ਼ੁਦਾਈ ਤਾਂ ਨਹੀਂ ਲਗਦਾ ਵਾਨ?

ਵਾਨ ਨੇ ਕਿਹਾ- ਮੈਨੂੰ ਏਨੇ ਵਾਰੀ ਆਪਣੇ ਵਾਸਤੇ ਵਰਤਿਆ ਜਾਂਦਾ ਸੁਣਨਾ ਪਿਆ ਹੈ ਕਿ ਸੁਦਾਈ ਸ਼ਬਦ ਸਗੋਂ ਮੈਨੂੰ ਚੰਗਾ ਲੱਗਣ ਲੱਗ ਪਿਐ।ਜੇ ਮੈਂ ਸਿਆਣਾ ਹੁੰਦਾ, ਕਿੰਨਾ ਬਦਕਿਸਮਤ ਹੁੰਦਾ।

ਵਾਨ ਨੇ ਨਵੀਆਂ ਪੇਂਟਿੰਗਜ਼ ਤਿਆਰ ਕੀਤੀਆਂ ਤਾਂ ਇਕ ਦਿਨ ਥੀਓ ਆ ਕੇ ਦੇਖਣ ਲੱਗਾ ਕਿਹਾ- ਤੇਰਾ ਨਾਮ ਕੀ ਹੈ ਓਲਡ ਬੋਆਏ?

- ਵਿਨਸੈਂਟ ਵਾਨ ਗਾਗ।

– ਫਿਰ ਇਹ ਕੀ ਕੀਤੈ ਤੂੰ। ਤੈਨੂੰ ਪਕਾ ਪਤੈ ਨਾ ਕਿ ਤੂੰ ਸਿਉਰੇ ਜਾਂ ਗੋਗੈਂ ਨਹੀਂ। ਸਿਉਰੇ, ਸਿਉਰੇ ਹੈ ਤੇ ਗੋਗੈਂ,ਗੋਗੈਂ। ਅਹਿ ਪੇਂਟਿੰਗ ਦੇਖ, ਇਹ ਲੋਤ੍ਰੈਕ ਹੈ। ਤੂੰ ਇਸ ਤਰਾਂ ਇਨ੍ਹਾਂ ਦੇ ਅਸਰ ਕਬੂਲੇਂਗਾ ਤਾਂ ਮਰ ਜਾਏਂਗਾ। ਨਕਲ ਕਰਨੀ ਬੰਦ ਕਰ।

- ਮੈਂ ਅਸਰ ਜਰੂਰ ਕਬੂਲਿਐ, ਨਕਲ ਨਹੀਂ ਕੀਤੀ।
- ਮੈਂ ਇਕੱਲੀ ਇਕੱਲੀ ਪੇਂਟਿੰਗ ਬਾਰੇ ਦੱਸ ਸਕਦਾਂ ਕਿ ਕਿਸ ਦਿਨ ਤੂ ਕਿਸ ਨਾਲ ਬਿਤਾਇਆ। ਸਾਫ ਦਿਸੀ ਜਾਂਦੈ ਸਾਰਾ ਕੁਝ। ਤੂੰ ਕਿੰਨਾ ਵੱਡਾ ਹੈ ਤੈਨੂੰ ਪਤਾ ਨਹੀਂ, ਦਿਨੋ ਦਿਨ ਕਿੰਨਾ ਛੋਟਾ ਹੋ ਰਿਹੈਂ, ਨਹੀ ਜਾਣਦਾ। ਨਵੀਂ ਕਲਾ ਨੂੰ ਦੇਖ ਤੇ ਹਜ਼ਮ ਕਰ, ਫਿਰ ਵਾਨ ਗਾਗ ਦਿੱਸੇ, ਸਿਰਫ ਵਾਨ, ਇਹ ਆਪਣੀ ਪੇਟਿੰਗ ਦੇਖ, ਇਸ ਵਿਚਲੀ ਕੁੜੀ ਲੋਤ੍ਰੈਕ ਦੀ ਹੈ, ਧੁੱਪ ਦੀਆਂ ਕਿਰਨਾ ਮਿਛੇਲ ਦੀਆਂ, ਰੰਗ ਮੋਨੇ ਦੇ, ਪੱਤੇ ਪਿਸਾਰੋ ਦੇ, ਹਵਾ ਸਿਉਰੇ ਦੀ ਤੇ ਕੇਂਦਰੀ ਮੂਰਤ ਮਾਨੇ ਦੀ।

ਇਕ ਦਿਨ ਗੋਗੈਂ ਆ ਕੇ ਵਾਨ ਦੀਆਂ ਕਿਰਤਾ ਦੇਖ ਕੇ ਕਹਿਣ ਲੱਗਾ- ਮੈਂ ਥੀਓ ਕੋਲ ਤੇਰੀਆਂ ਸਾਰੀਆਂ ਰਚਨਾਵਾਂ ਦੇਖੀਆਂ ਨੇ। ਇਕ ਗੱਲ ਸੱਚੋ ਸੱਚ ਦੱਸ। ਬੁਰਾ ਨਾ ਮਨਾਈਂ। ਤੈਨੂੰ ਦਿਮਾਗੀ ਦੌਰੇ ਅਕਸਰ ਪੈਂਦੇ ਨੇ?

- ਕਿਉਂ? ਮੈਨੂੰ ਦਿਮਾਗੀ ਦੌਰੇ ਕਿਉਂ ਪੈਣ?
- ਤੇਰੀਆਂ ਤਸਵੀਰਾਂ ਤੋਂ ਲਗਦੈ। ਇਉਂ ਲਗਦੈ ਜਿਵੇਂ ਇਹ ਫਟ ਜਾਣਗੀਆਂ ਇਕ ਧਮਾਕੇ ਨਾਲ।ਜੇ ਨਾ ਫਟੀਆਂ ਤਾਂ ਮੇਰਾ ਦਿਮਾਗ ਫਟ ਜਾਵੇਗਾ। ਪਹਿਲਾਂ ਦਿਮਾਗ ਤੇ ਫੇਰ ਮੇਰੇ ਪੇਟ ਤੱਕ ਅਸਰ ਚਲਾ ਜਾਂਦੈ। ਮੇਰੇ ਪੇਟ ਵਿਚ ਗੜ ਗੜ ਹੋਣ ਲੱਗ ਜਾਂਦੀ ਐ। ਹੈ ਕੋਈ ਨਾ ਕੋਈ ਗੜਬੜ।

ਵਾਨ ਹੱਸ ਪਿਆ– ਫੇਰ ਤਾਂ ਐਂ ਕਰਦੇ ਆਂ, ਮੇਰੀਆਂ ਪੇਟਿੰਗਜ਼ ਵਿਕਦੀਆਂ ਤਾਂ ਹੈਨ ਨੀ, ਆਪਾਂ ਇਨ੍ਹਾਂ ਨੂੰ ਇਕ ਇਕ ਕਰਕੇ ਟਾਇਲਟ ਵਿਚ ਲਟਕਾ ਕੇ ਲਿਖ ਦਿੰਨੇ ਆ ਬਈ ਜਿਸਨੂੰ ਕਬਜ਼ ਹੈ, ਪੇਂਟਿੰਗ ਦੇਖ ਲਏ। ਤੁਰਤ ਪੇਟ ਸਾਫ। ਕੰਮ ਆ ਸਕਦੀਆਂ ਹਨ।

- ਤੂੰ ਰੋਟੀ ਖਾ ਲਈ ?
- ਨਹੀਂ।
- ਮੈ ਵੀ ਨੀਂ ਖਾਧੀ, ਵਾਨ ਨੇ ਕਿਹਾ।
- ਪੈਸੇ ਹੈਗੇ ?

ਦੋਵਾਂ ਕੋਲ ਧੇਲਾ ਨਹੀਂ। ਥੀਓ ਆਏਗਾ ਤਾਂ ਰੋਟੀ ਖਾਣ ਚੱਲਣਗੇ ਕਿਧਰੇ। ਉਦੋਂ ਤੱਕ ਸੈਰ ਕਰੀਏ। ਬਾਹਰ ਨਿਕਲੇ ਤਾਂ ਬਗੀਚੇ ਦੇ ਬੈਂਚ ਉਧਰ ਸੀਜਾਨ ਸੁੱਤਾ ਪਿਆ ਸੀ। ਗੋਗੈਂ ਨੇ ਦੇਖ ਕੇ ਕਿਹਾ– ਬੂਟਾਂ ਦਾ ਸਿਰ੍ਹਾਣਾ ਕਿਉਂ ਲਾਉਂਦੈ ਇਹ ? ਜਗਾ ਲਿਆ, ਉਠ ਕੇ ਦੱਸਣ ਲੱਗਾ– ਮੈਨੂੰ ਸਰ੍ਹਾਣੇ ਦੀ ਕੋਈ ਲੋੜ ਨੀਂ ਹੁੰਦੀ। ਸਿਰ ਹੇਠ ਦੇ ਲੈਨਾ ਕਿ ਚੋਰੀ ਨਾ ਹੋ ਜਾਣ। ਸਜ਼ਾਨ ਨੇ ਪੁੱਛਿਆ– ਰੋਟੀ ਖਾ ਲਈ ? ਉਸਨੇ ਕਿਹਾ– ਨਹੀਂ, ਤੇ ਤੁਸੀਂ ?

–ਅਸੀਂ ਤਾਂ ਖਾ ਆਏ ਹਾਂ।

ਸਜ਼ਾਨ ਨੇ ਕਿਹਾ– ਚਲੋ ਮੇਰੇ ਨਾਲ ਕੰਪਨੀ ਸੇਕ ਆ ਜਾਓ। ਗੋਗੈਂ ਨੇ ਕਿਹਾ– ਚਲੋ ਠੀਕ ਹੈ। ਗਰਾਹੀ ਗਰਾਹੀ ਖਾ ਲਾਂਗੇ। ਕੰਪਨੀ ਸੇਕ। ਇਹਦਾ ਕਹਿਣਾ ਕੀ ਮੋੜਨਾ।

ਰੋਟੀ ਖਾਦਿਆਂ ਸਜ਼ਾਨ ਨੇ ਪੁਛਿਆ– ਜ਼ੋਲਾ ਨੇ ਮੇਰੇ ਬਾਰੇ ਕੀ ਕੀ ਬਕਵਾਸ ਕੀਤੈ, ਕਿਤਾਬ ਵਿਚ ਪੜਿਐ ? – ਹਾਂ। ਬਕਵਾਸ ਲਿਖਿਐ ਨਿਰਾ, ਤੇਰੀ ਖਿੱਲੀ ਉਡਾਈ ਐ।ਸਜ਼ਾਨ ਨੇ ਕਿਹਾ– ਤੇ ਆਪ ਕੀ ਹੈ ਉਹ? ਉਹਦੀ ਲਿਖਤ ਵਿਚਲੀਆਂ ਧੋਬਣਾ ਅਸਲੀ ਧੋਬਣਾ ਵਾਲੀ ਗੰਦੀ ਬੋਲੀ ਬੋਲਦੀਆਂ ਨੇ।ਪ੍ਰਸੰਗ ਵਿਚੋਂ ਜਦੋਂ ਧੋਬਣਾ ਬਾਹਰ ਹੋ ਜਾਂਦੀਆਂ ਹਨ, ਜ਼ੋਲਾ ਭੁੱਲ ਜਾਂਦਾ ਹੈ ਕਿ ਉਹ ਹੁਣ ਉਥੇ ਨਹੀਂ ਰਹੀਆਂ, ਉਸਦੇ ਬਾਕੀ ਪਾਤਰ ਵੀ ਧੋਬੀਆਂ ਵਾਲੀ ਬੋਲੀ ਬੋਲਦੇ ਰਹਿੰਦੇ ਨੇ। ਇਹ ਐ ਉਸਦਾ ਇਨਕਲਾਬ।

ਅਗਲੇ ਦਿਨ ਵਾਨ, ਕਾਫੀ ਹਾਊਸ ਵਿਚ ਚਲਾ ਗਿਆ। ਗੋਗੈਂ ਨੇ ਦੇਖਿਅ ਇਕ ਕੋਨੇ ਵਿਚ ਜ਼ੋਲਾ ਬੈਠਾ ਸੀ। ਇੰਟਰੋਡਿਊਸ ਕਰਵਾਇਆ। ਜ਼ੋਲਾ ਨੇ ਪੁੱਛਿਆ ਤੇਰੇ ਨਾਲ ਸਜ਼ਾਨ ਆ ਰਿਹਾ ਸੀ, ਮੇਰੇ ਬਾਰੇ ਕੁੱਝ ਕਹਿੰਦਾ ਸੀ?

- ਹਾਂ ਤੇਰੀ ਕਿਤਾਬ ਕਾਰਨ ਉਸ ਦੇ ਦਿਲ ਨੂੰ ਠੇਸ ਪੁੱਜੀ ਹੈ, ਵਾਨ ਨੇ ਕਿਹਾ।

- ਉਹ ਹੈ ਈ ਫਰਾਡ, ਪੰਜ ਸਾਲ ਦੇ ਬੱਚੇ ਜਿੰਨੀ ਅਕਲ ਨੀ ਉਹਨੂੰ। ਤੂੰ ਉਹ ਕਿਤਾਬ ਪੜੀ? ਵਾਨ ਨੇ ਕਿਹਾ– ਨਹੀਂ, ਪੜ੍ਹਾਂਗਾ, *ਜਰਮੀਨਾਲ* ਪੜ ਲਈ ਹੈ।– ਕਿਵੇਂ ਲੱਗੀ? -ਬਾਲਜ਼ਾਕ ਤੋਂ ਬਾਦ ਬਸ ਇਹੋ ਕਿਤਾਬ ਹੈ ਇਕੋ ਇਕ, ਪੂਰੀ ਸ਼ਾਨਦਾਰ। ਜ਼ੋਲਾ ਖੁਸ਼ ਹੋ ਗਿਆ– ਸੱਠ ਹਜ਼ਾਰ ਕਾਪੀਆਂ ਵਿਕ ਗਈਆਂ ਨੇ। ਮੈਂ ਅਮੀਰ ਹੋ ਗਿਆਂ ਇਕੋ ਕਿਤਾਬ ਕਾਰਨ। ਫਰਾਂਸ ਦੀਆਂ ਕੋਲਾ ਕੰਪਨੀਆਂ ਵਿਚ ਚਾਰ ਵੱਡੀਆ ਹੜਤਾਲਾਂ ਹੋ ਗਈਆਂ ਇਸ ਕਾਰਨ। ਇਨਕਲਾਬ ਆਏਗਾ, ਪੂੰਜੀਵਾਦ ਨੂੰ ਕਹਾਂਗੇ– ਅਲਵਿਦਾ, ਹਮੇਸ਼ ਲਈ ਅਲਵਿਦਾ। ਤੂੰ ਕੀ ਪੇਂਟ ਕਰਦਾ ਹੁੰਨੈ ਵਾਨ? ਮੈਂ ਤੇਰਾ ਨਾਮ ਸੁਣਿਆ ਹੈ ਕਿਤੋਂ। ਵਾਨ ਨੇ ਕਿਹਾ, ਮੈਂ ਥੀਓ ਦਾ ਭਰਾ ਹਾਂ ਨਾ, ਸੋ ਥੀਓ ਨੇ ਦੱਸਿਆ ਹੋਣਾ। –ਨਹੀਂ ਕਿਸੇ ਹੋਰ ਤੋਂ ਸੁਣਿਐਂ ... ਜਰਮੀਨਾਲ, ਤੂੰ ਕੋਲਿਆਂ ਦੀ ਖਾਣ ਜਰਮੀਨਾਲ ਕਦੀ ਗਿਆ ਸੈਂ ?

- ਹਾਂ ਬੋਰੀਨਾਜ, ਦੋ ਸਾਲ ਬਿਤਾਏ ਉਥੇ ਮੈਂ ਖਾਣ ਮਜ਼ਦੂਰਾਂ ਕੋਲ।
- ਓ ਰੱਬਾ। ਬੋਰੀਨਾਜ ... ਉਹ ਤੂੰ ਸੈਂ ਉਥੇ, ਜਿਸ ਨੂੰ ਮਜ਼ਦੂਰ ਯਸੂ ਮਸੀਹ ਕਹਿੰਦੇ ਸਨ। ਦੂਜਾ ਮਸੀਹਾ।

ਵਾਨ ਸ਼ਰਮਾ ਗਿਆ– ਇਹ ਲਫਜ਼ ਦੂਜਾ ਮਸੀਹਾ ਕਿਥੋਂ ਸੁਣਿਆਂ ਤੂੰ?

- ਮੈਂ ਪੰਜ ਹਫਤੇ ਉਥੇ ਬਿਤਾਏ ਬੋਰੀਨਾਜ ਵਿਚ ਜਿਥੇ ਤੂੰ ਰਿਹਾ। *ਜਰਮੀਨਾਲ* ਵਾਸਤੇ ਮਸਾਲਾ ਇਕੱਠਾ ਕਰਦਾ ਫਿਰਦਾ ਸਾਂ। ਉਥੇ ਮਜ਼ਦੂਰਾਂ ਤੋਂ ਤੇਰਾ ਨਾਮ ਸੁਣਿਆਂ। ਉਨ੍ਹਾਂ ਨੇ ਦੱਸਿਆ ਤੂੰ ਖਾਣਾ ਛੱਡ ਦਿਤਾ, ਪੈਸੇ ਕੱਪੜੇ ਸਭ ਮਜ਼ਦੂਰਾਂ ਨੂੰ ਦੇ ਦਿਤੇ, ਖੁਦ ਮੌਤ ਦੇ ਦਰਵਾਜੇ ਤੇ ਚਲਾ ਗਿਆ ਤੇ ਤੈਨੂੰ ਮਿਲਿਆ ਕੀ? ਬੇਇਜ਼ਤੀ। ਬੇਇਜ਼ਤ ਕਰਕੇ ਨੌਕਰੀ ਵਿਚੋਂ ਕੱਢਿਆ। ਤੇਰੇ ਕਰਕੇ ਉਨ੍ਹਾਂ ਦੇ ਜੀਵਨ ਵਿਚ ਕੁਝ ਸੁਧਰਿਆ ?
- ਭੋਰਾ ਨਹੀਂ। ਹਾਲਤ ਬਦ ਤੋਂ ਬਦਤਰ ਹੁੰਦੀ ਗਈ।
- ਮੇਰੀ ਲਿਖਤ ਕਾਰਨ ਹਾਲਤ ਸੁਧਰੇਗੀ। ਸਾਰੇ ਯੋਰਪ ਵਿਚ ਮੇਰੀ ਕਿਤਾਬ ਨੇ ਤਹਿਲਕਾ ਮਚਾ ਰੱਖਿਐ। ਬਗਾਵਤ ਯਕੀਨੀ ਹੈ। ਦੇਖ, ਮੈਂ ਸਿਆਣਾ ਰਿਹਾ ਨਾ? ਤੇਰੇ ਵਾਂਗ ਭੁਖਾ ਨਹੀਂ ਮਰਦਾ,

ਕਿਤਾਬ ਕਾਰਨ ਲੱਖਪਤੀ ਹੋ ਗਿਆ, ਤੇਰੀਆਂ ਮੂਰਤਾਂ ਨੇ ਕੀ ਸੁਧਾਰਿਆ? ਕੱਖ ਨਹੀਂ। ਮੇਰੀ ਕਿਤਾਬ ਇਨਕਲਾਬ ਲਿਆਏਗੀ। ਆਜਾ ਫੇਰ। ਦਾਰੂ ਪੀਈਏ। ਵਧੀਆ ਵਿਸਕੀ। ਇਨੇ ਨੂੰ ਦੋ ਤਿੰਨ ਹੋਰ ਪੇਂਟਰ ਜ਼ੋਲਾ ਕੋਲ ਆ ਬੈਠੇ। ਬੋਤਲ ਆ ਗਈ ਤਾਂ ਸਜ਼ਾਨ ਨੇ ਕਿਹਾ- ਜ਼ੋਲਾ ਦੀ ਦਾਰੂ ਪੀਓਗੇ ਤਾਂ ਘੰਟਿਆਂ ਬੱਧੀ ਭਾਸ਼ਣ ਸੁਣਨਾ ਪਏਗਾ।ਬੜਾ ਬੋਰ ਕਰੇਗਾ ਇਨਕਲਾਬ ਲਿਆ ਲਿਆ ਕੇ।

ਗੋਗੈਂ ਨੇ ਦੱਸਿਆ- ਜ਼ੋਲਾ, ਤੇਰੇ ਵਿਰੁੱਧ ਅੱਜ ਲੇਖ ਛਪਿਐ ਲੰਮਾ, ਅਖਬਾਰ ਵਿਚ। ਲਿਖਿਐ ਕਿ ਤੇਰੀ ਲਿਖਤ ਅਨੈਤਿਕ ਹੈ, ਦੁਰਾਚਾਰੀ ਹੈ।

ਵਾਨ ਹੱਸਿਆ- ਮੇਰੀਆਂ ਤਸਵੀਰਾਂ ਨੇ ਕਦੇ ਸਦਾਚਾਰ ਦਾ ਪੱਲਾ ਨਹੀਂ ਛਡਿਆ। ਆਲੋਚਕਾਂ ਨੂੰ ਉਹ ਵੀ ਅਸ਼ਲੀਲ, ਅਨੈਤਿਕ ਲਗਦੀਆਂ ਨੇ। ਪਤੈ ਕਿਉਂ? ਮੈਂ ਆਮ ਆਦਮੀ ਦਾ ਦੁਖ ਪ੍ਰਤੱਖ ਦਿਖਾ ਦਿੰਨਾ। ਉਪਰਲਾ ਤਬਕਾ ਤ੍ਰਬਕ ਜਾਂਦੈ ਕਿ ਗਰੀਬ ਲੋਕ ਇਕੱਠੇ ਨਾ ਹੋ ਜਾਣ। ਵੈਸੇ ਵੀ, ਖਰੀਦ ਸ਼ਕਤੀ ਉਪਰਲੇ ਤਬਕੇ ਕੋਲ ਹੈ। ਉਸ ਵਾਸਤੇ ਉਸ ਦੀ ਪਸੰਦੀਦਾ ਸੀਨਰੀ, ਖੁਸ਼ੀ, ਅਨੰਦ ਉਸ ਨੂੰ ਮਿਲੇਗੀ ਨਹੀਂ। ਸੋ ਮੈਂ ਦੁਰਾਚਾਰੀ ਹਾਂ। ਮੈਨੂੰ ਲਗਦੈ ਜੇ ਪਾਦਰੀ ਰਹਿ ਕੇ ਮੈਂ ਉਨ੍ਹਾਂ ਨੂੰ ਅਗਲੇ ਜੀਵਨ ਦਾ ਸੁਰਗ ਦਿਖਾਉਂਦਾ ਰਹਿੰਦਾ, ਫੇਰ ਮੈਂ ਦੁਰਾਚਾਰੀ ਹੋਣਾ ਸੀ। ਅਗਲੇ ਜਨਮ ਵਿਚ ਨਹੀਂ, ਇਸੇ ਜਨਮ ਵਿਚ ਉਨ੍ਹਾਂ ਦੇ ਦੁਖ ਕੱਟੇ ਜਾਣੇ ਜ਼ਰੂਰੀ ਹਨ।

ਜ਼ੋਲਾ ਬੋਲਿਆ- ਕੱਲ੍ਹ ਮੈਨੂੰ ਕਾਊਂਟੈਸ ਮਿਲੀ, ਕਹਿਣ ਲੱਗੀ- ਤੇਰੇ ਵਿਚ ਬੇਅੰਤ ਤਾਕਤਵਰ ਸਿਰਜਣਾ ਸ਼ਕਤੀ ਹੈ ਜ਼ੋਲਾ, ਫੇਰ ਪੱਥਰ ਉਲਟਾ ਕੇ ਉਸ ਹੇਠ ਲੁਕੇ ਕੀੜੇ ਸਾਨੂੰ ਕਿਉ ਦਿਖਾਉਨੈ ? ਪਿਛਲੇ ਸਾਲ ਵਿਕਟਰ ਹਿਊਗੋ ਮਰ ਗਿਆ। ਉਸ ਦੇ ਨਾਲ ਇਕ ਸਭਿਅਤਾ ਖਤਮ ਹੋ ਗਈ, ਸਭਿਅਤਾ ਜਿਸ ਵਿਚ ਸੂਖਮ ਸਦਾਚਾਰ ਸੀ, ਸੁਹਣੀਆਂ ਕੁੜੀਆਂ ਸਨ, ਰੋਮਾਂਸ, ਪਿਆਰੇ ਝੂਠ, ਮਾਸੂਮ ਬਹਾਨੇ, ਇਹ ਸਭ ਹੁਣ ਨਹੀਂ ਚੱਲੇਗਾ। ਵੀਹਵੀਂ ਸਦੀ ਹੈ ਈ ਦੁਰਾਚਾਰ ਦੀ ਸਦੀ।

ਰੂਸੋ ਨੇ ਕਿਹਾ- ਅੱਜ ਦੀ ਦੁਨੀਆਂ ਵਿਚ ਵਾਨ ਸਭ ਤੋਂ ਵੱਡਾ ਕਲਾਕਾਰ ਹੈ। ਜੋਲਾ ਹੱਸਿਆ- ਯਾਨੀ ਕਿ ਸਭ ਤੋਂ ਵੱਡਾ ਦੁਰਾਚਾਰੀ। ਕਿਉਂ ਵਾਨ? ਮਿਲ ਗਿਆ ਇਨਾਮ? ਵਾਨ ਹੱਸ ਪਿਆ- ਜੇ ਦੁਰਾਚਾਰੀ ਹੁੰਦਾ, ਮੈਂ ਬਹੁਤ ਸੁਖੀ ਬੰਦਾ ਹੁੰਦਾ।

ਜ਼ੋਲਾ ਨੇ ਐਲਾਨ ਕੀਤਾ- ਸੁਣੋ ਭਾਈਓ, ਸੱਚ ਸੁਹਣਾ ਹੈ।ਕਿਸੇ ਰੂਪ ਵਿਚ ਹੋਵੇ ਬੇਸ਼ਕ। ਨਰਮ ਬੇਈਮਾਨੀ ਨਾਲੋਂ ਸਖਤ ਸੱਚ ਚੰਗਾ ਹੈ। ਪੈਰਿਸ ਦੇ ਬਜ਼ਾਰਾਂ ਨਾਲੋਂ ਪਿੰਡਾਂ ਦੇ ਖੇਤ ਵੱਧ ਸੁਹਣੇ। ਖੁਸ਼ੀ ਦੀ ਉਮਰ ਥੋੜ੍ਹੀ ਹੈ, ਦੁਖ ਸੱਚ ਹੈ, ਦੁਖ ਦੀ ਉਮਰ ਲੰਮੀ ਹੈ।

ਲੋਤ੍ਰੈਕ ਨੇ ਉਚੀ ਅਵਾਜ਼ ਵਿਚ ਕਿਹਾ- ਦੁਰਚਾਰੀਓ ਗਲਾਸ ਚੁਕੋ। ਪੀਂਦੇ ਕਿਉਂ ਨੀ? ਦੁਰਾਚਾਰ ਦੇ ਨਾਮ ਜਾਮ ਛਲਕਾਉ। ਗੋਗੈਂ ਨੇ ਸਿਗਰਟ ਬੁੱਲ੍ਹਾਂ ਵਿਚ ਰੱਖੀ, ਜਾਮ ਉਠਾ ਕੇ ਕਹਿ ਲੱਗਾ- ਦੁਨੀਆਂ ਵਿਚ ਮੈਂ ਇਕੱਲਾ ਬੰਦਾ ਹਾਂ, ਇਕੋ ਘੁੱਟ ਵਿਚ ਸਿਗਰਟ ਤੇ ਵਿਸਕੀ ਇਕੱਠੀਆਂ ਪੀ ਸਕਦਾਂ, ਆਹ ਦੇਖੋ। ਉਸਨੇ ਇਹ ਕਰਾਮਾਤ ਕਰਕੇ ਦਿਖਾਈ।

ਆਪਾਂ ਨੂੰ ਕੋਈ ਜਾਣਦਾ ਨਹੀਂ, ਇਸ਼ਤਿਹਾਰਾਂ ਜੋਗੇ ਪੈਸੇ ਨਹੀਂ। ਲੋਕਾਂ ਨੂੰ ਆਪਣੀ ਪ੍ਰਤਿਭਾ ਕਿਵੇਂ ਦੱਸੀਏ? ਸਾਰਿਆਂ ਸਾਹਮਣੇ ਇਕੋ ਮਸਲਾ ਸੀ।

ਵਾਨ ਨੇ ਕਿਹਾ- ਕੋਈ ਹੋਟਲ ਲੱਭੋ। ਉਸਦੇ ਡਾਇਨਿੰਗ ਹਾਲ ਵਿਚ ਆਪਣੀਆਂ ਤਸਵੀਰਾਂ ਟੰਗੋ। ਲੋਕ ਆਈ ਜਾਣਗੇ, ਕੀ ਪਤਾ ਕੋਈ ਖਰੀਦਾਰ ਵੀ ਆ ਜਾਏ?

- ਇਹ ਗੱਲ ਤਾਂ ਠੀਕ ਐ ਪਰ ਹੋਟਲ ਆਪਾਂ ਨੂੰ ਮੁਫਤ ਥਾਂ ਕਿਉਂ ਦਵੇਗਾ?
- ਕਿਉਂਕਿ ਆਪਾਂ ਮੁਫਤ ਵਿਚ ਹੋਟਲ ਨੂੰ ਸਜਾਵਾਂਗੇ, ਵਾਨ ਨੇ ਕਿਹਾ।
- ਗੱਲ ਤਾਂ ਠੀਕ ਲਗਦੀ ਐ, ਗੋਗੀਓ ਦੀ ਡਿਊਟੀ ਲਾਈ। ਕੰਮ ਕਰ ਬਈ, ਨਾਰਵਿਨ ਹੋਟਲ ਨੇ ਤਸਵੀਰਾਂ ਇਸ ਸ਼ਰਤ ਤੇ ਟੰਗਣ ਦੀ ਆਗਿਆ ਦਿਤੀ ਕਿ ਕਲਾਕਾਰ ਡਿਨਰ ਇਸੇ ਹੋਟਲ ਵਿਚ ਕਰਨਗੇ ਨੁਮਾਇਸ਼ ਵਾਲੀ ਸ਼ਾਮ। ਠੀਕ ਹੈ। ਸਭ ਨੇ ਕਿਹਾ ਠੀਕ ਹੈ।ਕਿਸ ਦੀ ਪੇਂਟਿੰਗ ਕਿਥੇ ਲੱਗੇ, ਦੁਪਹਿਰ ਤਕ ਇਹ ਖੱਪਖਾਨਾ ਪੈਂਦਾ ਰਿਹਾ।ਆਖਰ ਕੰਮ ਹੋ ਗਿਆ। ਗਾਹਕ ਚਾਹ ਪਾਣੀ ਰੋਟੀ ਖਾਣ ਆਉਂਦੇ ਰਹੇ, ਕਿਸੇ ਇਕ ਦਾ ਧਿਆਨ ਵੀ ਤਸਵੀਰਾਂ ਵੱਲ ਨਹੀਂ ਗਿਆ। ਮਹਿੰਗੇ ਭਾਅ ਦੀ ਰੋਟੀ ਖਾਕੇ ਆਪੋ ਆਪਣੀਆਂ ਚੀਜ਼ਾਂ ਵਸਤਾਂ ਚੁਕ ਕੇ ਕਲਾਕਾਰ ਘਰੋ ਘਰੀ ਤੁਰ ਗਏ।

ਆਖਰ ਥੀਓ ਨੇ ਕਹਿ ਦਿਤਾ- ਵਾਨ, ਪੈਰਿਸ ਤੇਰੇ ਰਸਤੇ ਵਿਚ ਅੜਿੱਕਾ ਹੈ। ਤੂੰ ਸਿਵਾਇ ਉਲਝਣਾ ਦੇ, ਇਥੇ ਹੋਰ ਕੁਝ ਨਹੀਂ ਦੇਖ ਸਕਦਾ। ਤੇਰੇ ਬਗੈਰ ਮੇਰਾ ਦਿਲ ਨਹੀਂ ਲੱਗਣਾ, ਇਹ ਮੈਨੂੰ ਪਤੈ, ਜਿੰਨੀ ਛੇਤੀ ਇਸ ਭੀੜ ਵਿਚੋਂ ਨਿੱਕਲ ਜਾਵੇਂ ਚੰਗਾ ਰਹੇਂਗਾ। ਤੂੰ ਕੁਦਰਤ ਦਾ, ਪਿੰਡ ਦਾ ਚਿਤੇਰਾ ਹੈਂ, ਪੈਰਿਸ ਤੈਨੂੰ ਨਿਗਲ ਜਾਏਗਾ। ਪੈਰਿਸ ਸਕੂਲ ਹੈ ਜਿਹੜਾ ਸਾਰੀ ਉਮਰ ਬੰਦੇ ਨੂੰ ਵਿਦਿਆਰਥੀ ਬਣਾਈ ਰਖਦਾ ਹੈ। ਪਿੰਡ ਵਿਚ ਹਰੇਕ ਬੰਦਾ ਉਸਤਾਦ ਹੁੰਦੈ। ਇਹ ਫਰਕ ਐ ਪਿੰਡ ਅਤੇ ਸ਼ਹਿਰ ਦਾ। ਤੂੰ ਉਸਤਾਦ ਹੈਂ, ਸਿਖਾਦਰੂ ਨਹੀਂ।

- ਤੂੰ ਮੇਰੀ ਮਦਦ ਕਰਦਾ ਰਹੇਂਗਾ ਥੀਓ?
- ਮੇਰੇ ਉਪਰ ਇਤਬਾਰ ਕਰ, ਇਹ ਆਖਦਿਆਂ ਥੀਓ ਦੀਆਂ ਅੱਖਾ ਭਿੱਜ ਗਈਆਂ।

- ਮੈਂ ਸਖਤ ਗਰਮੀ ਦੇ ਦੇਸ ਵਿਚ ਕੰਮ ਕਰਨਾ ਚਾਹੁਨਾ। ਪੈਰਿਸ ਦੀ ਠੰਢ ਮੇਰੇ ਹੱਡਾਂ ਵਿਚ ਜਮ ਗਈ ਹੈ। ਅਫਰੀਕਾ ਦੀ ਧੁੱਪ ਵਿਚ ਮੇਰੇ ਰੰਗ ਨਿਖਰਨਗੇ ਥੀਓ।
- ਨਹੀਂ, ਅਫਰੀਕਾ ਦੂਰ ਹੈ। ਆਰਲੇ, ਯੂਨਾਨ ਦੀ ਬਸਤੀ ਹੈ। ਇਥੇ ਰੋਮਨਾ ਨੇ ਲੰਮਾ ਸਮਾਂ ਰਾਜ ਕੀਤਾ। ਇਥੇ ਬੜੀ ਧੁੱਪ ਹੈ। ਲੋਕ ਸੁਹਣੇ ਵੀ ਨੇ ਸਭਿਅਕ ਵੀ। ਪੁਰਾਣੀ ਸਭਿਅਤਾ ਅਜੇ ਕਾਇਮ ਹੈ। ਬਹੁਤਾ ਮਹਿੰਗਾ ਵੀ ਨਹੀਂ। ਆਰਲੇ ਠੀਕ ਹੈ।

ਥੀਓ ਕੰਮ ਤੋਂ ਵਾਪਸ ਆਇਆ ਤਾਂ ਇਕ ਪੱਤਰ ਲਿਖਿਆ ਪਿਆ ਸੀ- ਆਰਲੇ ਜਾ ਰਿਹਾਂ। ਕੁਝ ਤਸਵੀਰਾਂ ਤੇਰੀਆਂ ਕੰਧਾਂ ਉਪਰ ਟੰਗ ਦਿਤੀਆਂ ਹਨ ਤਾਂ ਕਿ ਮੈਨੂੰ ਭੁੱਲ ਨਾ ਜਾਵੇਂ। ਦਿਲ ਵਿਚ ਤੇਰੇ ਨਾਲ ਹੱਥ ਮਿਲਾ ਲਿਆ- ਵਾਨ।

ਆਰਲੇ ਦਾ ਸੂਰਜ ਪਿਘਲੇ ਹੋਏ ਲਾਵੇ ਦੀ ਗੇਂਦ ਵਰਗਾ ਸੀ। ਅੱਖਾਂ ਚੁੰਧਿਆ ਦੇਣ ਵਾਲੀ ਧੁੱਪ। ਸਾਦੇ ਹੋਟਲ ਵਿਚ ਸਾਦਾ ਜਿਹਾ ਕਮਰਾ ਲੈ ਲਿਆ ਜਿਸ ਵਿਚ ਕੈਨਵਸ ਸਟੈਂਡ ਫਿਟ ਨਹੀਂ ਹੋ ਸਕਦਾ ਸੀ, ਤਾਂ ਕੀ, ਉਹ ਤਾਂ ਆਊਟਡੋਰ ਪੇਂਟਿੰਗ ਕਰੇਗਾ। ਸ਼ਹਿਰ ਇਸ ਤਰਾਂ ਦਾ ਸੀ ਜਿਵੇਂ ਰੋਮਨ ਹੁਣੇ ਛੱਡ ਕੇ ਵਾਪਸ ਗਏ ਹੋਣ। ਪੱਥਰਾਂ ਦੇ ਉਚੇ ਮਕਾਨ, ਗਲੀਆਂ ਤੰਗ, ਤਾਂ ਕਿ ਘੱਟ ਤੋਂ ਘੱਟ ਧੁੱਪ ਆ ਸਕੇ। ਏਨਾ ਗੂੜ੍ਹਾ ਨੀਲਾ ਆਕਾਸ਼ ਜੀਵਨ ਵਿਚ ਪਹਿਲੀ ਵਾਰ ਦੇਖਿਆ। ਇਸੇ ਤਰਾਂ ਜ਼ਮੀਨ ਉਪਰਲੀ ਹਰਿਆਲੀ ਤਾਂ ਜਿਵੇਂ ਪਾਗਲ ਹੋ ਗਈ ਹੋਵੇ।ਜੇ ਇਨ੍ਹਾਂ ਰੰਗਾਂ ਨੂੰ ਕੈਨਵਸ ਉਪਰ ਉਤਾਰਨ ਵਿਚ ਕਾਮਯਾਬ ਹੋ ਗਿਆ ਤਾਂ ਕੀ ਕੋਈ ਮੰਨੇਗਾ ਕਿਤੇ ਇਸ ਤਰਾਂ ਦੇ ਰੰਗ ਮੌਜੂਦ ਹਨ ? ਲਾਲ ਧਰਤੀ, ਚਾਂਦੀ ਰੰਗਾ ਚਮਕਦਾ ਬੱਦਲ ਜਿਵੇਂ ਚੀਕਾਂ ਮਾਰਦਾ ਜਾਂਦਾ ਹੋਵੇ, ਵੱਡੇ ਸੂਹੇ ਗੁਲਾਬ ਤੁਹਾਡੇ ਵੱਲ ਦੇਖਣੋ ਨਹੀਂ ਹਟਦੇ। ਕੁਦਰਤ ਨੱਚ ਰਹੀ ਦੇਖੀ। ਬਦਾਮ ਦੇ ਫੁੱਲ ਖਿੜਨੇ ਸ਼ੁਰੂ ਹੋ ਗਏ ਸਨ। ਏਨੀ ਨੀਝ ਨਾਲ ਦੇਖੀ ਗਿਆ ਕਿ ਥੱਕ ਕੇ ਅੱਖਾਂ ਦੁਖਣ ਲੱਗ ਪਈਆਂ। ਪੈਰਿਸ ਦੀ ਠੰਢ ਜੜ੍ਹੋਂ ਕੱਟੀ ਗਈ, ਸਾਰੀ ਸੁਸਤੀ, ਥਕਾਵਟ ਤੇ ਉਦਾਸੀ ਉਡ ਗਈ। ਰੂਹ ਅਨੰਦ ਵਿਭੋਰ ਹੋ ਗਈ।

ਗੁਲਾਬੀ ਕਿਨਾਰਿਆਂ ਵਿਚਕਾਰ ਨੀਲਾ ਦਰਿਆ ਵਗ ਰਿਹਾ ਸੀ। ਦਰਖਤ ਹੇਠ ਔਰਤਾਂ ਕੱਪੜੇ ਧੋ ਰਹੀਆਂ ਸਨ। ਸ਼ਾਮੀ ਘੁੰਮ ਫਿਰ ਕੇ ਹੋਟਲ ਦੇ ਬਾਰ ਰੂਮ ਵਿਚ ਜਾ ਬੈਠਾ ਤੇ ਪੈਗ ਦਾ ਆਰਡਰ ਦਿਤਾ। ਇਕ ਅਜਨਬੀ ਨੇੜੇ ਆ ਬੈਠਾ, ਆਪਣਾ ਨਾਮ ਦੱਸ ਕੇ ਕਿਹਾ- ਮੈਂ ਪੱਤਰਕਾਰ ਹਾਂ। ਤੁਸੀਂ?

-ਮੈਂ ਆਰਟਿਸਟ।

-ਕਿੰਨਾ ਚਿਰ ਰਹੋਗੇ?

- ਲੰਮਾ ਸਮਾਂ, ਸ਼ਾਇਦ ਸਾਲ।

– ਨਾ ਰਹੋ ਏਨਾ ਸਮਾਂ, ਸੂਰਜ ਦੀ ਧੁੱਪ ਪਾਗਲ ਕਰ ਦਿੰਦੀ ਹੈ। ਹਨੇਰੀਆਂ ਪੈਰ ਉਖਾੜ ਦਿੰਦੀਆਂ ਹਨ। ਇਥੋਂ ਦੇ ਸਾਰੇ ਵਸਨੀਕ ਨੀਮ ਪਾਗਲ ਹਨ।

ਵਾਨ ਹੱਸਿਆ- ਤੈਨੂੰ ਐਵੇਂ ਲੱਗਾ। ਮੈਂ ਇਥੇ ਟਿਕਾਂਗਾ ਦੇਰ ਤਕ।

ਇਥੇ ਉਸ ਦਾ ਦਿਲ ਲੱਗਾ। ਹਰ ਰੋਜ਼ ਇਕ ਪੇਂਟਿੰਗ ਮੁਕੰਮਲ ਹੋ ਜਾਂਦੀ। ਕਦੀ ਕਦੀ ਤਾਂ ਦੋ ਬਣ ਜਾਂਦੀਆਂ। ਉਸ ਨੇ ਆਪਣੀਆਂ ਕੈਨਵਸਾਂ ਉਪਰ ਧੁੱਪਾਂ ਅਤੇ ਹਨੇਰੀਆਂ ਦਿਖਾਈਆਂ। ਇਕ ਤਸਵੀਰ ਦੇਖ ਕੇ ਆਪਣੇ ਆਪ ਨੂੰ ਕਿਹਾ- ਇਹ ਪੇਂਟਿੰਗ ਦੇਖਕੇ ਲੋਕ ਕਿਹਾ ਕਰਨਗੇ ਸ਼ਰਾਬੀ ਹੋ ਕੇ ਬਣਾਈ ਐ।

ਲੋਕ ਉਸਨੂੰ ਠੀਕ ਲਗੇ। ਭੂਰੇ ਵਾਲ ਤੇ ਲਾਲ ਸਿਰ ਕਾਰਨ ਲੋਕਾਂ ਨੇ ਆਪੇ
ਉਸ ਦਾ ਨਾਮ ਫੂਰੂ ਰੱਖ ਦਿੱਤਾ, ਫੂ ਮਾਇਨ ਫੂਲ, ਰੂ ਮਾਇਨੇ ਰੈੱਡ ਯਾਨੀ ਕਿ ਲਾਲ ਪਾਗਲ। ...ਫੂਰੂ ...। ਧੁੱਪੇ ਖਲੋਤਾ ਸਾਰਾ ਸਾਰਾ ਦਿਨ ਪੇਂਟਿੰਗ ਕਰਦਾ। ਹੁਣ ਉਸ ਨੂੰ ਪ੍ਰਵਾਹ ਨਹੀਂ ਸੀ ਮਨਜ਼ੂਰ ਹੋਏਗਾ ਕਿ ਨਹੀਂ, ਰਚਨਾ ਵਿਕੇਗੀ ਕਿ ਨਹੀਂ।ਉਸ ਦੀ ਕੋਈ ਨਿੱਜੀ ਜ਼ਿੰਦਗੀ ਨਹੀਂ ਸੀ। ਨਾ ਔਰਤ, ਨਾ ਬੱਚੇ, ਨਾ ਰੱਬ, ਨਾ ਖਾਣ ਪੀਣ ਵਿਚ ਦਿਲਚਸਪੀ, ਬਸ ਨਿਰੰਤਰ ਪੇਂਟਿੰਗ, ਪੇਟਿੰਗ ਉਸ ਦਾ ਜੀਵਨ ਸੀ, ਪੇਂਟਿੰਗ ਕਰਦਾ, ਹੋਰ ਸਭ ਕੁਝ ਭੁੱਲ ਜਾਂਦਾ, ਬਸ ਇਹੀ ਉਸ ਨੂੰ ਚਾਹੀਦਾ ਸੀ।

ਇਕ ਸ਼ਾਮ ਉਸਨੇ ਸ਼ੋਰ ਸ਼ਰਾਬਾ ਸੁਣਿਆ, ਉਸ ਪਾਸੇ ਤੁਰ ਪਿਆ। ਇਹ ਲਾਲਬੱਤੀ ਇਲਾਕਾ ਸੀ, ਕਿਸੇ ਕਾਰਨ ਬਦਮਾਸ਼ਾਂ ਨੇ ਦੋ ਸਿਪਾਹੀ ਮਾਰ ਦਿਤੇ ਤੇ ਹੁਣ ਭਾਰੀ ਗਿਣਤੀ ਵਿਚ ਪੁਲਸ ਧਰ ਪਕੜ ਕਰ ਰਹੀ ਸੀ। ਚੀਕ ਚਿਲਾਹਟ ਤੋਂ ਬਚਕੇ ਉਹ ਇਕ ਹਵੇਲੀ ਵਿਚ ਵੜ ਗਿਆ, ਮਾਲਕ ਨੇ ਹੱਥ ਮਿਲਾਇਆ, ਪੁੱਛਿਆ- ਕੋਈ ਗਜ਼ਬ ਦੀ ਚੀਜ਼ ਦਿਖਾਵਾਂ? ਇਕ ਕੁੜੀ ਐ। ਦੇਖਿਓ ਜਰਾ। ਸੱਦਾ ਭੇਜਿਆ ਤਾਂ ਕੁੜੀ ਨਚਦੀ ਹੋਈ ਕਮਰੇ ਵਿਚ ਆਈ ਤੇ ਗਾਹਕ ਨੂੰ ਸਲਾਮ ਕਿਹਾ।

- ਤੂੰ ? ਤੂੰ ਤਾਂ ਨਿਕੀ ਜਿਹੀ ਬਾਲੜੀ ਹੈਂ ? ਵਾਨ ਨੇ ਕਿਹਾ।
- ਨਹੀਂ ... ਮੈਂ ਸੋਲਾਂ ਸਾਲ ਦੀ ਹੋ ਗਈ ਆਂ।
- ਇਥੇ ਕਦੋਂ ਆਈ?

- ਇਕ ਸਾਲ ਪਹਿਲਾਂ।

ਨੀਲੀਆਂ ਅੱਖਾਂ ਵਾਲੀ ਕੁੜੀ ਸੁਹਣੀ ਸੀ। ਤਿੱਖੀਆਂ ਛਾਤੀਆਂ ਇਉਂ ਲਗਦੀਆਂ ਸਨ ਜਿਵੇਂ ਲੜਦਿਆਂ ਹੋਇਆ ਕੋਈ ਦੋਵੇਂ ਉਂਗਲਾਂ ਵਿਰੋਧੀ ਵੱਲ ਸੇਧੇ।

ਵਾਨ ਨੇ ਕਿਹਾ- ਤੂੰ ਸੁਹਣੀ ਹੈਂ। ਕੁੜੀ ਖੁਸ਼ ਹੋ ਗਈ ਤੇ ਕਿਹਾ ਤੂੰ ਵੀ ਸੁਹਣਾ ਹੈਂ ਫੂ ਰੂ। ਤੈਨੂੰ ਮੇਰੇ ਨਾਮ ਦਾ ਕਿਵੇਂ ਪਤੈ ? -ਤੂੰ ਸਾਰਾ ਦਿਨ ਧੁੱਪੇ ਖਲੋਤਾ ਪੇਂਟ ਕਰਦਾ ਹੁੰਨੈ, ਲੋਕ ਆਪਸ ਵਿਚ ਗੱਲਾਂ ਕਰਦਿਆਂ ਤੈਨੂੰ ਫੂਰੂ ਕਹਿਦੇ ਸੁਣੇ ਮੈ। ਤੂੰ ਟੋਪ ਵੀ ਨਹੀਂ ਪਾਉਂਦਾ। ਦੇਖ ਤੇਰੀਆਂ ਅੱਖਾਂ ਤੇ ਸਿਰ ਧੁੱਪ ਕਾਰਨ ਕਿੰਨੇ ਲਾਲ ਨੇ। - ਮੇਰਾ ਨਾਮ ਵਾਨ ਹੈ, ਤੂੰ ਵਾਨ ਨੀਂ ਕਹਿ ਸਕਦੀ? ਕੁੜੀ ਨੇ ਕਿਹਾ- ਨਾ ਨਾ। ਫੂਰੂ ਵਧੀਐ।ਮੇਰਾ ਨਾਮ ਰਛੈਲ ਐ।

- ਵਿਸਕੀ ਮੰਗਵਾਵਾਂ? ਕੁੜੀ ਨੇ ਪੁੱਛਿਆ।
- ਨਾ ਵਾਈਨ ਠੀਕ ਐ। ਮੇਰੇ ਕੋਲ ਬਹੁਤੇ ਪੈਸੇ ਨਹੀਂ।ਬੋਤਲ ਆ ਗਈ ਤਾਂ ਰਛੈਲ ਨੇ ਕਿਹਾ- ਮੇਰੇ ਕਮਰੇ ਵਿਚ ਚਲਦੇ ਆਂ। ਉਥੇ ਪੀਵੀਂ। ਕਮਰੇ ਵਿਚ ਆ ਗਏ। ਵਾਨ ਮੰਜੀ ਤੇ ਬੈਠ ਗਿਆ। ਕੰਨ ਦੀ ਮਿੱਠੀ ਲੈਕੇ ਰਛੈਲ ਨੇ ਕਿਹਾ- ਤੇਰੇ ਨਿਕੇ ਨਿਕੇ ਕੰਨ ਕਿੰਨੇ ਸੁਹਣੇ ਨੇ ਫੂਰੂ। ਇਕ ਮਹੀਨੇ ਬਾਦ ਮੇਰੇ ਕੋਲ ਕੋਈ ਗਾਹਕ ਆਇਐ। ਤੂੰ ਹਰ ਰਾਤ ਆਇਆ ਕਰ ਫੂਰੂ। ਵਾਨ ਨੇ ਕਿਹਾ- ਕਿਥੇ, ਮੇਰੇ ਕੋਲ ਏਨੇ ਪੈਸੇ ਕਿੱਥੇ ? ਕੁੜੀ ਨੇ ਦੋਵੇਂ ਕੰਨ ਹੱਥਾਂ ਵਿਚ ਲੈਕੇ ਕਿਹਾ- ਮੇਰੀ ਕੀਮਤ ਪੰਜ ਫਰਾਂਕ ਹੈ ਫੂਰੂ। ਜਿਸ ਦਿਨ ਤੇਰੇ ਕੋਲ ਪੰਜ ਫਰਾਂਕ ਨਾ ਹੋਣ ਇਕ ਕੰਨ ਦੇ ਜਾਈਂ। ਦੋਵੇਂ ਖੂਬ ਹੱਸੇ।

ਵਾਨ ਜਾਣ ਲੱਗਾ, ਕੁੜੀ ਨੇ ਕਿਹਾ- ਜਦੋਂ ਦਿਲ ਕਰੇ ਮੇਰੇ ਕੋਲ ਆਇਆ ਕਰੀਂ ਫੂਰੂ। ਹੋਰ ਕਿਸੇ ਕੁੜੀ ਕੋਲ ਨੀ ਜਾਣਾ। ਠੀਕ?

ਨਿਰਵਿਘਨ ਉਸਦਾ ਕੰਮ ਚਲਿਆ, ਏਨੀਆਂ ਤਸਵੀਰਾਂ ਹੋ ਗਈਆਂ ਕਿ ਕਮਰਾ ਭਰ ਗਿਆ, ਉਸਨੇ ਇਕ ਫਾਲਤੂ ਕਾਨਸ ਤੇ ਰੱਖਣੀਆਂ ਸੁਰੂ ਕਰ ਦਿਤੀਆਂ ਤਾਂ ਹੋਟਲ ਮਾਲਕ ਨੇ ਇਸ ਦਾ ਵਾਧੂ ਕਿਰਾਇਆ ਮੰਗਿਆ। ਵਾਨ ਨੇ ਆਪਣੇ ਆਪ ਨੂੰ ਕਿਹਾ- ਜੇ ਮੇਰੇ ਕੋਲ ਪੈਸੇ ਹੁੰਦੇ ਮੈਂ ਆਪਣੀਆਂ ਸਾਰੀਆਂ ਤਸਵੀਰਾਂ ਮਹਿੰਗੇ ਭਾਅ ਖਰੀਦ ਲੈਂਦਾ। ਪੈਸੇ ਵੀ ਤੇ ਤਸਵੀਰਾਂ ਵੀ, ਦੋਵੇਂ ਮੇਰੇ ਕੋਲ ਰਹਿ ਜਾਂਦੀਆਂ। ਉਸਨੂੰ ਮੋਪਾਸਾਂ ਦਾ ਵਾਕ ਯਾਦ ਆਇਆ, -ਕਲਾਕਾਰ ਦਾ ਹਰ ਹੱਕ ਹੈ ਉਹ ਆਪਣਾ ਨਵਾਂ ਸੰਸਾਰ ਸਿਰਜੇ ਜਿਹੜਾ ਦਿਸਦੇ ਸੰਸਾਰ ਤੋਂ ਵਧੀਕ ਸੁਹਣਾ, ਵਧੀਕ ਸਾਦਾ, ਧਰਵਾਸ ਦਿੰਦਾ ਹੋਵੇ ਤੇ ਦਿਸਦੇ ਤੋਂ ਵਧੀਕ ਅਸਲੀ ਹੋਵੇ।

- ਕੀ ਏਨੀ ਵੱਡੀ ਗਿਣਤੀ ਵਿਚ ਤਸਵੀਰਾਂ ਬਣਾਈ ਜਾਣਾ ਠੀਕ ਹੈ ? ਉਸਨੇ ਆਪਣੇ ਆਪ ਨੂੰ ਪੁੱਛਿਆ, ਪਰ ਇਸ ਵਿਚ ਮੇਰਾ ਕੀ ਵਸ, ਤੇਜ਼ੀ ਨਾਲ ਖਿਆਲ ਆ ਰਹੇ ਨੇ, ਤੇਜ਼ੀ ਨਾਲ ਆਪੇ ਬਰੱਸ਼ ਚੱਲੀ ਜਾਂਦੈ, ਹੁਣ ਜਜ਼ਬੇ ਮਜ਼ਬੂਤ ਨੇ, ਹੋਣ ਦਿਉ ਜੋ ਹੁੰਦੈ, ਇਕ ਦਿਨ ਆਏਗਾ ਜਦੋਂ ਜਜ਼ਬਿਆਂ ਤੋਂ ਮੁਕਤ ਹੋ ਜਾਵਾਂਗਾ, ਫੇਰ ਬੈਠ ਜਾਵਾਂਗਾ ਚੁਪਚਾਪ। ਹਾਲੇ ਕੰਮ ਬਥੇਰਾ ਪਿਐ ਕਰਨ ਵਾਲਾ।

ਡਾਕੀਆ ਰੂਲੈਂ ਆਪਣੇ ਮੁੰਡੇ ਨਾਲ ਕਿਧਰੇ ਜਾ ਰਿਹਾ ਸੀ, ਰਸਤੇ ਵਿਚ ਵਾਨ ਪੇਂਟ ਕਰਦਾ ਦੇਖਿਆ। ਡਾਕੀਏ ਨੇ ਕਿਹਾ- ਮੈਂ ਆਰਟ ਵੱਲੋਂ ਕੋਰਾਂ ਹਾਂ ਸ੍ਰੀਮਾਨ, ਜੇ ਆਗਿਆ ਦਿਉ ਤਾਂ ਦੇਖ ਲਵਾਂ ਇਹ ਕੀ ਕਰਿਆ ਕਰਦੇ ਹੋ?

- ਹਾਂ ਖੁਸ਼ੀ ਨਾਲ ਰੂਲੈਂ।
- ਤੇਰੇ ਚਿਤਰੇ ਖੇਤ ਬਿਲਕੁਲ ਅਸਲੀ ਲਗਦੇ ਨੇ ਵਾਨ। ਮੈਂ ਜਿਨ੍ਹਾਂ ਖੇਤਾਂ ਵਿਚੋਂ ਦੀ ਲੰਘ ਕੇ ਆਇਆਂ, ਉਹੀ ਤਾਂ ਹਨ ਇਹ, ਇਥੇ ਮੇਰੀ ਛਾਤੀ ਵਿਚ ਕੁਝ ਕੰਬ ਰਿਹੈ ਵਾਨ, ਬੇਸ਼ਕ ਹੱਥ ਲਾਕੇ ਦੇਖ ਲੈ। ਖੇਤ ਵਿਚਲੀ ਫਸਲ ਕੱਟੀ ਜਾਵੇਗੀ ਵਾਨ, ਖੇਤ ਸੁੰਨੇ ਹੋ ਜਾਣਗੇ, ਤੇਰੀ ਇਹ ਫਸਲ ਜੁਗੋ ਜੁੱਗ ਅਟੱਲ ਰਹੇਗੀ। ਮੈਂ ਅਨਪੜ੍ਹ ਬੰਦਾ ਆਰਟ ਬਾਰੇ ਨਹੀਂ ਜਾਣਦਾ, ਏਨਾ ਜਾਣ ਗਿਆਂ ਕਿ ਤੂੰ ਕਮਾਲ ਐ ਬਸ। ਜਦੋਂ ਮੈਂ ਛੋਟਾ ਹੁੰਦਾ ਸਾਂ, ਉਦੋਂ ਮੈਨੂੰ ਰੱਬ ਮਹਿਸੂਸ ਹੋਇਆ ਕਰਦਾ ਸੀ, ਸਮਾਂ ਬੀਤਣ ਨਾਲ ਉਸਦੀ ਸ਼ਕਲ ਧੁੰਧਲੀ ਪੈ ਗਈ, ਅੱਜ ਫੇਰ ਤੇਰੇ ਕਾਗਜ਼ ਉਪਰ ਦਿੱਸ ਗਿਐ। ਮੇਰੀ ਤਨਖਾਹ ਘੱਟ ਐ ਨਹੀਂ ਤਾਂ ਮੈਂ ਕੋਈ ਤਸਵੀਰ ਖਰੀਦ ਲੈਂਦਾ।
- ਮੈਂ ਕਿਸੇ ਦਿਨ ਤੇਰੀ ਤਸਵੀਰ ਬਣਾ ਕੇ ਤੈਨੂੰ ਗਿਫਟ ਦੇ ਕੇ ਜਾਵਾਂਗਾ।
- ਸ੍ਰੀਮਾਨ ਇਹ ਦਸੋ, ਇਸ ਸੰਸਾਰ ਤੋਂ ਬਿਨਾ ਵੀ ਕੋਈ ਹੋਰ ਦੁਨੀਆਂ ਹੈ ?
- ਇਹ ਤਾਂ ਮੈਨੂੰ ਬਹੁਤ ਪਤਾ ਨਹੀਂ ਪਰ ਲਗਦਾ ਇਉਂ ਹੈ ਜਿਵੇਂ ਬੱਸਾਂ ਤੇ ਰੇਲਾਂ, ਸਾਨੂੰ ਇਕ ਤੋਂ ਦੂਜੀ ਥਾਂ ਲੈ ਜਾਂਦੀਆ ਹਨ, ਇਸੇ ਤਰਾਂ ਟਾਈਫਾਈਡ, ਤਪਦਿਕ ਤੇ ਪਲੇਗ ਸਾਨੂੰ ਇਕ ਦੁਨੀਆਂ ਵਿਚੋਂ ਚੁਕ ਕੇ ਦੂਜੀ ਵਿਚ ਲੈ ਜਾਂਦੀਆਂ ਹਨ।
- ਤੁਸੀ ਮੇਰੀ ਤਸਵੀਰ ਨਹੀਂ ਬਣਾਉਗੇ ਸ੍ਰੀਮਾਨ ਕਿਉਂਕਿ ਜਿਹੋ ਜਿਹੇ ਬਦਸੂਰਤ ਬੰਦੇ ਤੁਹਾਨੂੰ ਚਾਹੀਦੇ ਹਨ ਮੈਂ ਉਨਾ ਬਦਸ਼ਕਲ ਨਹੀਂ।

ਵਾਨ ਹੱਸ ਪਿਆ- ਤੂੰ ਰੱਬ ਵਰਗੈਂ। ਰੱਬ ਦੇ ਇਹੋ ਜਿਹੀ ਦਾਹੜੀ ਤੇ ਮੁੱਛਾਂ ਨੇ।

- ਤੁਸੀਂ ਮਜ਼ਾਕ ਨਾ ਕਰੋ ਸ੍ਰੀਮਾਨ, ਕੱਲ੍ਹ ਸ਼ਾਮੀ ਸਾਡੇ ਘਰ ਖਾਣਾ ਖਾਣ ਆਉਣਾ। ਬਹੁਤ ਕੁਝ ਤਾਂ ਨਹੀਂ ਹੋਣਾ, ਪਰ ਜੋ ਵੀ ਹੈ, ਆਉਣਾ ਜ਼ਰੂਰ।
ਅਗਲੇ ਦਿਨ ਖਾਣਾ ਖਾਂਦਿਆਂ ਡਾਕੀਏ ਨੇ ਕਿਹਾ- ਮੈਂ ਜੁਆਨੀ ਵਿਚ ਰਿਪਬਲੀਕਨ ਹੁੰਦਾ ਸੀ। ਮੈਨੂੰ ਲਗਦਾ ਹੁੰਦਾ ਅਸੀਂ ਰਾਜਿਆਂ ਕਰਕੇ ਗਰੀਬ ਆਂ। ਲੋਕਤੰਤਰ ਵਿਚ ਸਾਰੇ ਬਰਾਬਰ ਹੋਣਗੇ। ਪਰ ਕੁਝ ਵੀ ਨਹੀਂ ਬਦਲਿਆ, ਉਹੀ ਕੁਝ ਸਭ। ਮੈਂ ਅਨਪੜ੍ਹ ਹਾਂ ਸ੍ਰੀਮਾਨ, ਜੇ ਮੈਂ ਪੜ੍ਹਿਆ ਹੁੰਦਾ ਸ਼ਾਇਦ ਇਨ੍ਹਾਂ ਗੱਲਾਂ ਬਾਰੇ ਪਤਾ ਲੱਗ ਈ ਜਾਂਦਾ। ਵਾਨ ਹੱਸਿਆ- ਮੈਂ ਵੀ ਅਨਪੜ੍ਹ ਆਂ। ਮੈਨੂੰ ਵੀ ਕੋਈ ਪਤਾ ਨੀ ਲਗਦਾ ਇਸ ਸਾਰੇ ਕਾਸੇ ਦਾ।

ਸੋਚਣ ਲੱਗਾ- ਏਨਾ ਕੰਮ ਕਿਵੇਂ ਕਰੀ ਜਾਨਾ? ਮੈਨੂੰ ਯਕੀਨ ਐ ਮਰਨ ਪਿਛੋਂ ਜਦੋਂ ਮੇਰਾ ਜਿਸਮ ਲੱਕੜ ਵਾਂਗ ਆਕੜ ਜਾਵੇਗਾ, ਮੇਰੀਆਂ ਉਂਗਲਾਂ ਉਦੋਂ ਵੀ ਪੇਂਟ ਕਰਨ ਵਾਸਤੇ ਨਰਮ, ਨਾਜ਼ਕ ਰਹਿਣਗੀਆਂ।

ਹੋਟਲ ਦਾ ਕਮਰਾ ਤੰਗ ਸੀ ਤੇ ਮਹਿੰਗਾ ਵੀ। ਸਰਦੀਆਂ ਵਿਚ ਉਹ ਫੀਲਡਵਰਕ ਤਾਂ ਕਰ ਨਹੀਂ ਸਕੇਗਾ, ਇਸ ਲਈ ਜੇ ਕੋਈ ਸਸਤਾ ਜਿਹਾ ਘਰ ਮਿਲ ਜਾਵੇ। ਉਸ ਨੇ ਡਾਕੀਏ ਦੀ ਮਦਦ ਲਈ। ਇਕ ਘਰ ਲੱਭ ਗਿਆ।ਡਾਕੀਏ ਨੇ ਕਿਹਾ- ਤੁਸੀਂ ਗੱਲ ਨਾ ਕਰਿਉ। ਤੁਹਾਨੂੰ ਸੌਦੇਬਾਜ਼ੀ ਨੀ ਆਉਂਦੀ। ਘਰ ਦੇਖਿਆ ਤਾਂ ਵਾਨ ਨੇ ਕਿਹਾ- ਏਨਾ ਵੱਡਾ ਘਰ ਨੀ ਮੈਂ ਲੈ ਸਕਦਾ, ਪੈਸੇ ਨਹੀਂ। ਕਿਰਾਏ ਦੀ ਗੱਲ ਹੋਣ ਲੱਗੀ। ਮਾਲਕ ਨੇ ਪੁੱਛਿਆ- ਪਹਿਲਾਂ ਇਹ ਦੱਸੋ, ਕਿੰਨਾ ਚਿਰ ਰਹੋਗੇ? ਵਾਨ ਨੇ ਕਿਹਾ- ਘੱਟੋ ਘੱਟ ਛੇ ਮਹੀਨੇ, ਪਰ ਵਧ ਵੀ ਹੋ ਸਕਦੈ। ਮਾਲਕ ਨੇ ਕਿਹਾ- ਅੱਛਾ? ਛੇ ਮਹੀਨੇ ? ਪੰਦਰਾਂ ਫਰਾਂਕ ਜਿਆਦਾ ਤਾਂ ਨਹੀਂ ? ਸੌਦਾ ਹੋ ਗਿਆ, ਏਨਾ ਸਸਤਾ ? ਹੋਟਲ ਦੇ ਖਰਚ ਦਾ ਤੀਜਾ ਹਿੱਸਾ।

ਪਾਲ ਗੋਗੈਂ ਦਾ ਖਤ ਆਇਆ- ਕਰਜ਼ੇ ਕਾਰਨ ਜੇਲ੍ਹ ਦੀ ਹਵਾ ਖਾ ਕੇ ਆਇਆਂ, ਲੈਹਿਣੇਦਾਰ ਨੇ ਮੇਰੀਆਂ ਤਸਵੀਰਾਂ ਨੂੰ ਜੰਦਰਾ ਮਾਰ ਰੱਖਿਐ- ਪੈਸੇ ਦੇ ਜਾਈਂ ਤੇ ਇਹ ਕਚਰਾ ਲੈ ਜਾਈਂ। ਮੇਰੀ ਹਾਲਤ ਮੰਗਤੇ ਵਰਗੀ ਹੋ ਗਈ ਹੈ।
ਪੜ੍ਹ ਕੇ ਵਾਨ ਰੋ ਪਿਆ। ਏਨਾ ਸ਼ਾਨਦਾਰ ਕਲਾਕਾਰ, ਉਹ ਕਲਾਕਾਰ ਜਿਸ ਦੇ
ਮੋਢਿਆਂ ਉਪਰ ਭਵਿਖ ਦੇ ਸੁਫਨੇ ਰੰਗਾਂ ਵਿਚ ਰੰਗੇ ਹੋਏ ਨੇ, ਉਸਦਾ ਇਹ ਹਾਲ।ਜਮਾਨੇ ਤੇ ਲੱਖ ਲਾਹਨਤ। ਉਸ ਨੂੰ ਇਕ ਗੱਲ ਸੁੱਝੀ। ਜੇ ਗੋਗੈਂ ਇਥੇ ਆ ਜਾਵੇ ? ਡੇਢ ਸੌ ਵਿਚ ਦੋਵਾਂ ਦਾ ਗੁਜ਼ਾਰਾ ਚੱਲ ਸਕਦੈ। ਉਸ ਨਾਲ ਰਹਿਣਾ ਇਉਂ ਹੋਵੇਗਾ ਜਿਵੇਂ ਸੁਰਗ ਵਿਚ ਰਹੀਏ, ਉਸਤੋਂ ਕਿੰਨਾ ਕੁਝ ਸਿੱਖਣ ਨੂੰ ਮਿਲੇਗਾ, ਤੇ ਡੇਢ ਸੌ ਕਿਉਂ? ਗੋਗੈਂ ਪੇਂਟਿੰਗਜ਼ ਭੇਜਦਾ ਰਹੇਗਾ ਥੀਓ ਨੂੰ, ਉਸਦੀਆਂ ਕਿਰਤਾਂ ਤਾਂ ਵਿਕਣ ਲੱਗ ਗਈਆਂ ਨੇ, ਥੀਓ ਦੋ ਸੌ ਵੀ ਭੇਜ ਸਕਦੈ। ਦੇਖਦੇ ਆਂ।

ਡਾਕੀਆ ਆਇਆ। ਖਾਲੀ ਕੈਨਵਸ ਦੇਖ ਕੇ ਪੁੱਛਿਆ- ਕੀ ਬਣਾਉਗੇ ਸ੍ਰੀਮਾਨ?
ਵਾਨ ਨੇ ਕਿਹਾ- ਪਤਝੜ। ਆਹ, ਦੇਖ, ਇਥੇ ਇਸ ਪਾਸੇ ਸਰੂ ਦੇ ਦਰਖਤਾਂ ਦੀ ਕਤਾਰ ਹੋਏਗੀ, ਬੋਤਲਾਂ ਵਰਗੇ ਸਰੂ ਇਥੇ, ਚੈਸਨਟ ਦੇ ਪੀਲੇ ਪੱਤਿਆਂ ਵਾਲੇ ਦਰਖਤ, ਥੋੜ੍ਹੇ ਕੁ ਨਿੰਬੂ, ਝਾੜੀਆਂ ਦੀ ਵਾੜ ਇਧਰੋਂ ਉਧਰ ਜਾਏਗੀ, ਐਥੇ ਰੇਤ, ਐਥੇ ਘਾਹ ਹੋਏਗਾ, ਆਹ ਪਗਡੰਡੀ ਜਾ ਰਹੀ ਹੈ। ਉਪਰ ਨੀਲਾ ਖਾਲੀ ਆਕਾਸ਼।

- ਵਾਹ ਸ੍ਰੀਮਾਨ ਵਾਹ। ਤੁਸੀਂ ਗਜ਼ਬ ਹੋ। ਖਾਲੀ ਕਾਗਜ਼ ਉਪਰ ਤੁਸੀਂ ਪੂਰਾ ਬਾਗ ਦਿਖਾ ਦਿਤਾ, ਤੁਸੀਂ ਅੰਨ੍ਹੇ ਨੂੰ ਅੱਖਾਂ ਦੇ ਸਕਦੇ ਹੋ। ਕਮਾਲ।

ਥੀਓ ਨੇ ਗੋਗੈਂ ਦੇ ਕਿਰਾਏ ਦਾ ਪ੍ਰਬੰਧ ਕਰ ਦਿਤਾ। ਥੋੜ੍ਹੇ ਕੁ ਪੈਸੇ ਵਾਨ ਨੂੰ ਵਾਧੂ ਖਰਚੇ ਲਈ ਭੇਜੇ। ਰੰਗ ਅਤੇ ਕਾਗਜ਼ ਭੇਜੇ। ਵਾਨ ਨੇ ਪੂਰੀ ਜਾਨ ਲਾਕੇ ਉਸਦਾ ਬੈਡਰੂਮ ਸਜਾਉਣਾ ਸ਼ੁਰੂ ਕੀਤਾ। ਖੁਦ ਭੁੰਜੇ ਸੌਂ ਲਵੇਗਾ, ਉਸਤਾਦ ਦਾ ਕਮਰਾ ਵਧੀਆ ਹੋਣਾ ਚਾਹੀਦੈ।

ਗਰਮੀ ਦੀ ਰੁੱਤ ਆਈ, ਸੂਰਜਮੁਖੀ ਖਿੜੇ, ਕੈਨਵਸਾਂ ਤੇ ਉਤਰੇ ਤੇ ਨਾਲ ਹੀ ਆ ਉਤਰਿਆ ਪਾਲ ਗੋਗੈਂ। ਮਾਲਕ ਮਕਾਨ ਨੇ ਚਹਿਕਦਿਆਂ ਕਿਹਾ- ਮੈਂ ਤੁਹਾਨੂੰ ਦੇਖਿਐ ਸ੍ਰੀਮਾਨ, ਪਹਿਲਾਂ ਦੇਖਿਐ।

- ਕਿਥੇ? - ਤੁਸੀਂ ਵਾਨ ਨੂੰ ਆਪਣੀ ਪੇਂਟਿੰਗ ਭੇਜੀ ਸੀ, ਮੈਂ ਦੇਖੀ ਸੀ। ਤੁਸੀਂ ਸ਼ਾਨਦਾਰ ਪੇਂਟਰ ਹੋ ਸ੍ਰੀਮਾਨ।
ਵਾਨ ਅਤੇ ਗੋਗੈਂ ਕਲਾ ਦੀ ਥਿਊਰੀ ਉਪਰ ਇਕ ਦੂਜੇ ਤੋਂ ਉਲਟ ਹੁੰਦੇ। ਜਿਹੜੇ ਕਲਾਕਾਰ ਅਤੇ ਜਿਹੜੀ ਸ਼ੈਲੀ ਵਾਨ ਦੀ ਮਨਪਸੰਦ, ਗੋਗੈਂ ਉਸ ਦੇ ਖਿਲਾਫ। ਜਿਨ੍ਹਾਂ ਮਸਲਿਆਂ ਉਪਰ ਉਹ ਸਹਿਮਤ ਹੁੰਦੇ, ਉਨਾਂ ਦੀ ਸਹਿਮਤੀ ਦੇ ਕਾਰਨ ਵੀ ਇਕ ਦੂਜੇ ਦੇ ਉਲਟ ਹੁੰਦੇ।

-ਤੈਨੂੰ ਕਦੀ ਪੇਂਟਿੰਗ ਕਰਨੀ ਨਹੀਂ ਆਉਣੀ ਵਾਨ। ਤੂੰ ਕੁਦਰਤ ਦੀ ਨਕਲ ਕਿਉਂ ਕਰਦੈਂ? ਕੁਦਰਤ ਨੂੰ ਦੇਖ। ਫਿਰ ਵਾਪਸ ਘਰ ਆਕੇ ਠੰਢੇ ਦਿਮਾਗ ਨਾਲ ਠੰਢੇ ਖ਼ੂਨ ਨਾਲ ਉਤਾਰ।

- ਠੰਢਾ ਦਿਮਾਗ? ਕਿਉਂ ? ਮੈਂ ਇਥੇ ਗਰਮ ਖੂਨ ਅਤੇ ਗਰਮ ਦਿਮਾਗ ਵਾਸਤੇ ਏਡੀ ਦੂਰ ਆਇਆ। ਮੈਨੂੰ ਗਰਮੀ ਦੀ ਲੋੜ ਹੈ ਠੰਢ ਦੀ ਨਹੀਂ। ਪੈਰਿਸ ਨਹੀਂ ਚਾਹੀਦਾ।
- ਦੂਜਾ ਪਰਚਾਰ ਕਰਨਾ ਛੱਡ ਦੇ। ਪਰਚਾਰ ਕਰਨੈ ਤਾਂ ਚਰਚ ਵਿਚ ਜਾਹ। ਪੇਟਿੰਗ ਪ੍ਰਵਚਨ ਨਹੀਂ ਕਰਦੀ, ਕਹਾਣੀ ਨਹੀ ਸੁਣਾਉਂਦੀ, ਦਿਸਦੀ ਹੋਈ ਵੀ ਅਦ੍ਰਿਸ਼ਟ ਹੈ। ਇਸ ਦਾ ਆਪਣਾ ਕੋਈ ਫਲਸਫਾ ਨਹੀਂ ਹੁੰਦਾ, ਕੇਵਲ ਸਟਾਈਲ ਹੁੰਦਾ ਹੈ। ਖੈਰ ਤੇਰੀ ਮਰਜ਼ੀ। ਅੱਜ ਤੇਰੀਆਂ ਕੋਠੇ ਵਾਲੀਆਂ ਕੋਲ ਚਲਾਂਗੇ।
- ਠੀਕ ਐ। ਪਰ ਰਛੈਲ ਮੇਰੀ ਹੈ। ਉਸ ਵੱਲ ਦੇਖਣਾ ਵੀ ਨਹੀਂ। ਠੀਕ?

ਸ਼ਾਮੀ ਦੋਵੇਂ ਹਵੇਲੀ ਵਿਚ ਗਏ। ਰਛੈਲ ਦੌੜੀ ਆਈ ਤੇ ਵਾਨ ਦੀ ਗੋਦ ਵਿਚ ਬੈਠ ਗਈ। ਹਵੇਲੀ ਦੇ ਮਾਲਕ ਲੂਈ ਨਾਲ ਗੋਗੈਂ ਦੀ ਵਾਕਫੀ ਕਰਵਾਈ। ਲੂਈ ਨੇ ਕਿਹਾ- ਸ੍ਰੀਮਾਨ ਮੈਂ ਪਿਛਲੇ ਸਾਲ ਪੈਰਿਸ ਤੋਂ ਦੋ ਤਸਵੀਰਾਂ ਖਰੀਦ ਲਿਆਇਆ ਸਾ। ਜਰਾ ਦੇਖੋਗੇ? ਗੋਗੈਂ, ਲੂਈ ਨਾਲ ਚਲਾ ਗਿਆ ਤੇ ਰਛੈਲ ਵਾਨ ਨੂੰ ਆਪਣੇ ਕਮਰੇ ਵਿਚ ਲੈ ਗਈ। ਵਾਨ ਨੇ ਕਿਹਾ- ਮੈਂ ਇਥੇ ਛੇ ਮਹੀਨਿਆਂ ਤੋਂ ਆ ਰਿਹਾਂ, ਮੈਨੂੰ ਤਾਂ ਲੂਈ ਨੇ ਤਸਵੀਰਾਂ ਦੇਖਣ ਲਈ ਕਦੀ ਕਿਹਾ ਨਹੀਂ। ਰਛੈਲ ਹੱਸੀ -ਤੈਨੂੰ ਪੇਂਟਰ ਕੌਣ ਸਮਝਦੈ ਫੂਹੂ? ਤੂੰ ਮਹੀਨਿਆਂ ਬਾਦ ਆਇਐਂ। ਮੇਰੀ ਯਾਦ ਨੀਂ ਆਉਂਦੀ?

- ਨਹੀਂ ਇਹ ਗੱਲ ਨਹੀਂ ਰਛੈਲ। ਮੇਰੇ ਕੋਲ ਪੈਸੇ ਨਹੀਂ ਹੁੰਦੇ।

ਉਸਨੇ ਦੋਵੇਂ ਕੰਨ ਆਪਣੇ ਹੱਥਾਂ ਵਿਚ ਲੈਕੇ ਵਾਰੀ ਵਾਰੀ ਚੁੰਮੇ। ਕਿੰਨੇ ਸੁਹਣੇ। ਜੇ ਕਿਤੇ ਹੋ ਸਕਦਾ, ਇਥੋਂ ਕੱਟ ਕੇ ਇਹ ਮੈਂ ਆਪਣੇ ਸਿਰ ਉਪਰ ਸਿਉਂ ਲੈਂਦੀ।

ਕੋਈ ਹੱਸਿਆ ਸੀ ਕਿ ਰੋਇਆ, ਪਤਾ ਨਹੀਂ। ਹਾਲ ਵਿਚੋਂ ਚੀਕਣ ਦੀ ਆਵਾਜ਼ ਆਈ। ਵਾਨ ਅਤੇ ਰਛੈਲ ਉਧਰ ਤੁਰ ਪਏ। ਗੋਗੈਂ ਫਰਸ਼ ਤੇ ਡਿਗਿਆ ਪਿਆ ਰੋ ਰਿਹਾ ਸੀ। ਵਾਨ ਨੂੰ ਦੇਖ ਦੇ ਕਹਿਣ ਲੱਗਾ- ਆਹ ਦੇਖ .... ਕੰਧ ਉਪਰਲੀਆਂ ਦੋ ਤਸਵੀਰਾਂ ਦੇਖ। ਲੂਈ, ਗੂਪਲਜ਼ ਕੰਪਨੀ ਤੋਂ ਖਰੀਦ ਕੇ ਲਿਆਇਐ। ਵੇਸਵਾਵਾਂ ਦੇ ਕੋਠੇ ਤੱਕ ਤਾਂ ਪਹੁੰਚੇ ਆਖਰ। ਹੋਰ ਥਾਵਾਂ ਤੇ ਵੀ ਪੁੱਜਾਂਗੇ। ਉਹ ਦਰਵਾਜਿਓ ਬਾਹਰ ਭੱਜਣ ਲੱਗਾ ਤਾਂ ਵਾਨ ਨੇ ਪੁੱਛਿਆ- ਕਿੱਧਰ ਚੱਲਿਐ ਹੁਣ?- ਡਾਕਖਾਨੇ। ਆਪਣੇ ਭਰਾ ਨੂੰ ਟੈਲੀਗ੍ਰਾਮ ਦੇਣ।

ਅਗਲੀ ਸ਼ਾਮ ਵਾਨ ਦੀਆਂ ਤਸਵੀਰਾਂ ਦੇਖ ਕੇ ਗੋਗੈਂ ਨੇ ਕਿਹਾ- ਸਾਰੀ ਉਮਰ ਨਹੀਂ। ਸਾਰੀ ਉਮਰ ਤੈਨੂੰ ਬਰੱਸ ਚਲਾਉਣਾ ਨੀ ਆਉਦਾ। ਆਪਣੇ ਸਿਰ ਵਿਚੋਂ ਡੱਚ ਦਿਮਾਗ ਕੱਢ ਦੇ ਵਾਨ, ਦੁਨੀਆਂ ਕਬੂਲ ਕਰ ਲਏਗੀ,

- ਇਹ ਮੇਰਾ ਸਟੂਡੀਓ ਹੈ ਸ੍ਰੀਮਾਨ, ਮੇਰੀਆਂ ਤਸਵੀਰਾਂ। ਮੈਂ ਮਨਜ਼ੂਰ ਨਾਮਨਜ਼ੂਰ ਨੂੰ ਲੱਤ ਨੀ ਮਾਰਦਾ। ਜਿਵੇਂ ਦਿਲ ਕਰੇ ਤੂੰ ਲਕੀਰਾਂ ਮਾਰ, ਮੈਂ ਤੈਨੂੰ ਕਦੇ ਟੋਕਿਐ ?

- ਤੈਨੂੰ ਤਾਂ ਪੋਸਟਕਾਰਡ ਦੀ ਸਟੈਂਪ ਵਿਸਮਾਦਿਤ ਕਰ ਦਿੰਦੀ ਐ ਮੂਰਖ ਵਾਨ, ਤੈਨੂੰ ਕੀ ਪਤਾ ਦੇਗਾ ਕੀ ਕੀ ਪੇਂਟ ਕਰ ਦਿੰਦੈ।

- ਦੇਗਾ ਕੀ ਚੀਜ਼? ਮਿਛਲੇ ਦਾ ਕੰਮ ਦੇਖਿਐ ?
- ਮਿਛਲੇ? ਜਜ਼ਬਾਤੀ ... ਪਾਗਲ ... ਉਹ ਕੀ ਕਰ ਸਕਦੈ ?
- ਮਿਛਲੇ ਮੇਰਾ ਰੂਹਾਨੀ ਉਸਤਾਦ ਹੈ, ਮੇਰਾ ਪਿਤਾ, ਸਮਝਿਆ?

ਉਹਨੂੰ ਨਾ ਤੈਨੂੰ ਰੰਗਾਂ ਦੇ ਮੇਲ ਦਾ ਕੋਈ ਪਤਾ ਨਹੀਂ। ਰੰਗਾਂ ਵਿਚ ਸੁਫਨੇ ਭਰਨੇ ਹੁੰਦੇ ਨੇ, ਰੰਗਾਂ ਤੋਂ ਪਰੇਡ ਨਹੀਂ ਕਰਵਾਈਦੀ ਬਰਗੇਡੀਅਰ। ਇਕ ਗੱਲ ਤੈਨੂੰ ਹੋਰ ਦੱਸਾਂ ਵਾਨ? ਜਿਹੜੇ ਬੰਦੇ ਮੇਰੇ ਨਾਲ ਬਹਿਸ ਕਰਦੇ ਨੇ ਉਨ੍ਹਾਂ ਦਾ ਦਿਮਾਗ ਹਿੱਲ ਜਾਂਦੈ।

ਵਾਨ ਹੱਸਿਆ- ਧਮਕੀ ਦੇ ਰਿਹੈਂ ?

- ਨਾ ਸੂਚਨਾ ਦੇ ਰਿਹਾਂ।

ਬੇਪ੍ਰਵਾਹ ਹੋਕੇ ਧੁੱਪ ਵਿਚ ਖਲੋਤਾ ਵਾਨ ਧੜਾ ਧੜਾ ਪੇਂਟਿੰਗ ਦਰ ਪੇਂਟਿੰਗ ਕਰ ਰਿਹਾ ਸੀ। ਕਦੀ ਕਦੀ ਇਕ ਦਿਨ ਵਿਚ ਤਿੰਨ, ਸੋਚਦਾ- ਕੀ ਪਤਾ ਜੀਵਨ ਕਿੰਨਾ ਕੁ ਚਿਰ ਉਪਜਾਊ ਰਹੇਗਾ, ਪੱਕੀ ਫਸਲ ਸਾਂਭਣੀ ਠੀਕ। ਸਮਾਂ ਕੈਲੰਡਰਾਂ ਦੀ ਥਾਂ ਮੇਰੀਆਂ ਤਸਵੀਰਾਂ ਰਾਹੀਂ ਮਿਣਿਆ ਜਾਏਗਾ। ਦੁਨੀਆਂ ਨੂੰ ਕਦੋਂ ਪਤਾ ਲੱਗੇਗਾ ਦੁਨੀਆ ਜਾਣੇ, ਵਾਨ ਨੂੰ ਵਿਸ਼ਵਾਸ ਹੋ ਗਿਆ ਕਿ ਉਹ ਮੰਜ਼ਲ ਤੱਕ ਪੁੱਜ ਗਿਆ ਹੈ, ਸੰਪੂਰਨਤਾ ਤੱਕ। ਇਹੋ ਕਾਫੀ ਸੀ।

ਗੋਗੈਂ ਨੇ ਪੇਂਟ ਕਰਦੇ ਵਾਨ ਦਾ ਚਿਤਰ ਬਣਾਇਆ, ਦੇਖ ਕੇ ਵਾਨ ਨੇ ਕਿਹਾ- ਹਾਂ, ਇਹ ਹਾਂ ਤਾਂ ਮੈਂ ਹੀ ਪਰ ਇਉਂ ਲਗਦੈ ਜਿਵੇਂ ਕਿਸੇ ਪਾਗਲ ਵਾਨ ਦੀ ਤਸਵੀਰ ਹੋਵੇ।ਦੋਵੇਂ ਜਣੇ ਹੋਟਲ ਵਿਚ ਜਾਕੇ ਵਿਸਕੀ ਪੀਣ ਲੱਗੇ। ਅਚਾਨਕ ਵਾਨ ਨੇ ਪੈਗ ਵਾਲਾ ਗਲਾਸ ਗੋਗੈਂ ਦੇ ਸਿਰ ਵਿਚ ਮਾਰਿਆ, ਵੱਜਣ ਪਿਛੋਂ ਜ਼ਮੀਨ ਤੇ ਟੋਟੇ ਟੋਟੇ ਹੋਕੇ ਖਿਲਰ ਗਿਆ।ਉਸਨੇ ਵਾਨ ਨੂੰ ਬਾਹਾਂ ਵਿਚ ਚੁਕ ਲਿਆ ਤੇ ਮੰਜੇ ਤੇ ਲਿਟਾ ਦਿਤਾ। ਤੁਰਤ

ਸੌ ਗਿਆ। ਅਗਲੀ ਸਵੇਰ ਉਠ ਕੇ ਕਿਹਾ- ਗੋਗੈਂ ਮੈਨੂੰ ਮਾੜਾ ਕੁ ਯਾਦ ਹੈ ਜਿਵੇਂ ਮੈਂ ਕੱਲ੍ਹ ਤੇਰੀ ਬੇਇਜ਼ਤੀ ਕੀਤੀ ਹੋਵੇ।
-ਮੈਂ ਤੈਨੂੰ ਬੇਪ੍ਰਵਾਹ ਦਿਲ ਨਾਲ ਮਾਫ ਕਰ ਦਿਤਾ ਹੈ। ਤੈਨੂੰ ਪਤੈ ਮੈਂ ਤੇਰੇ ਤੋਂ
ਤਕੜਾ ਹਾਂ? ਜੇ ਮੈਨੂੰ ਗੁੱਸਾ ਚੜ੍ਹ ਜਾਂਦਾ ਫੇਰ ਤੇਰਾ ਕੀ ਬਣਦਾ? ਇਕ ਗੱਲ ਮੈਂ ਕਰਾਂਗਾ। ਤੇਰੇ ਵਿਹਾਰ ਬਾਰੇ ਥੀਓ ਨੂੰ ਦੱਸਾਂਗਾ ਤੇ ਜਲਦੀ ਪੈਰਿਸ ਲਈ ਰਵਾਨਾ ਹੋਵਾਂਗਾ।

- ਨਾ ਨਾ ਗੋਗੈਂ ਇਹ ਘਰ, ਇਸ ਘਰ ਦੀ ਹਰੇਕ ਚੀਜ਼ ਤਾਂ ਮੈਂ ਤੇਰੇ ਲਈ ਖਰੀਦੀ ਸੀ। ਮੈਨੂੰ ਛੱਡ ਜਾਏਂਗਾ? ਵਾਨ ਨੇ ਮਾਫੀਆਂ ਮੰਗੀਆਂ, ਹੱਥ ਜੋੜੇ, ਬੁਰੇ ਲਫਜ਼ ਕਹੇ, ਫਿਰ ਧਮਕੀ ਦਿਤੀ, ਫਿਰ ਰੋ ਪਿਆ। ਪੀਲੇ ਘਰ ਵਿਚ ਜਜ਼ਬਿਆਂ ਦਾ ਤੂਫਾਨ ਚੱਲਿਆ। ਗੋਗੈਂ ਸਾਰੀ ਰਾਤ ਨਾ ਸੌਂਦਾ, ਸਵੇਰ ਸਾਰ ਸੌਂ ਜਾਂਦਾ। ਉਹਨੂੰ ਲਗਦਾ, ਜਦੋਂ ਸੁੱਤਾ ਹੁੰਨਾ, ਵਾਨ ਮੇਰੇ ਸਿਰ੍ਹਾਣੇ ਖਲੋਤਾ ਰਹਿਦੈ, ਕਿਉਂ? ਇਕ ਦਿਨ ਪੁੱਛਿਆ- ਤੈਨੂੰ ਹੋਇਆ ਕੀ ਐ ਵਾਨ? ਵਾਨ ਨੇ ਕੋਈ ਉਤਰ ਨਾ ਦਿਤਾ, ਬਿਸਤਰੇ ਤੇ ਲੇਟਿਆ, ਸੌਂ ਗਿਆ।

ਅਗਲੀ ਰਾਤ ਵਾਨ ਫਿਰ ਗੋਗੈਂ ਦੇ ਸਿਰ੍ਹਾਣੇ ਆ ਖਲੋਤਾ, ਉਚੀ ਆਵਾਜ਼ ਵਿਚ ਉਸ ਨੇ ਕਿਹਾ- ਜਾਹ ਸੌਂ ਜਾ ਵਾਨ। ਜਾਕੇ ਸੌਂ ਗਿਆ।

ਅਗਲੀ ਸਵੇਰ ਵਾਨ ਨੇ ਸੂਪ ਬਣਾਕੇ ਗੋਗੈਂ ਨੂੰ ਕੱਪ ਦਿਤਾ।ਘੁੱਟ ਭਰ ਕੇ
ਗੋਗੈਂ ਦਹਾੜਿਆ- ਤੂੰ ਅੱਖ ਬਚਾ ਕੇ ਮੇਰੇ ਸੂਪ ਵਿਚ ਪੇਂਟ ਮਿਲਾ ਦਿਤੈ। ਵਾਨ ਹੱਸ ਪਿਆ। ਸ਼ਾਮੀ ਦੋਵੇ ਕੋਠੇ ਵਾਲੀਆਂ ਕੋਲ ਚਲੇ ਗਏ। ਰਛੈਲ ਆਈ, ਹੱਸ ਕੇ ਕਹਿਣ ਲੱਗੀ- ਮੇਰੇ ਕਮਰੇ ਵਿਚ ਚੱਲ ਫੂਭੂ। ਵਾਨ ਨੇ ਕਹਾ- ਨਹੀਂ। ਮੇਰੇ ਕੋਲ ਪੰਜ ਫਰਾਂਕ ਨਹੀਂ। ਤਾਂ ਕੀ ਫੂਭੂ? ਇਕ ਕੰਨ ਦੇ ਦਈਂ। ਪੰਜ ਪੰਜ ਫਰਾਂਕ ਦੇ ਤਾਂ ਹੈਗੇ ਇਹ। ਠੀਕ ਹੈ, ਵਾਨ ਨੇ ਕਿਹਾ।

ਘਰ ਆਏ। ਵਾਨ ਨੇ ਉਸਤਰਾ ਚੁੱਕਿਆ ਗੁਸਲਖਾਨੇ ਦੇ ਸ਼ੀਸ਼ੇ ਸਾਹਮਣੇ ਖਲੋ ਕੇ ਇਕ ਹੁਝਕੇ ਨਾਲ ਸੱਜਾ ਕੰਨ ਜੜ ਤੋਂ ਵੱਢ ਦਿਤਾ।ਸਿਰ ਦੁਆਲੇ ਤੌਲੀਆ ਲਪੇਟਿਆ, ਕੰਨ ਨੂੰ ਟੂਟੀ ਹੇਠ ਧੋਇਆ। ਫਿਰ ਸਾਫ ਕਾਗਜ਼ ਵਿਚ ਵਲੇਟ ਲਿਆ। ਉਸ ਦੀ ਹਾਲਤ ਦੇਖ ਕੇ ਗੋਗੈਂ ਦੌੜ ਕੇ ਹੋਟਲ ਵਿਚ ਜਾ ਵੜਿਆ।ਵਾਨ ਨੇ ਕੋਠੇ ਦੀ ਘੰਟੀਖੜਕਾਈ। ਦਰਵਾਜਾ ਖੁੱਲ੍ਹਾ, ਕਿਹਾ- ਰਛੈਲ ਨੂੰ ਭੇਜ। ਰਛੈਲ ਆ ਗਈ।
- ਓ ਫੂਭੂ। ਹਾਂ ਦੱਸ ਕੀ ਗੱਲ ਐ ?
- ਮੈਂ ਤੇਰੇ ਲਈ ਤੁਹਫਾ ਲਿਆਇਆਂ।
ਕਾਗਜ਼ ਦੀ ਤਹਿ ਖੋਲ੍ਹੀ ਤਾਂ ਕੰਨ ਦੇਖ ਕੇ ਚੀਕ ਮਾਰੀ ਤੇ ਬੇਹੋਸ਼ ਹੋਕੇ ਡਿਗ ਪਈ।
ਵਾਪਸ ਆਪਣੇ ਘਰ ਆਕੇ ਵਾਨ ਸੌਂ ਗਿਆ। ਅਗਲੀ ਸਵੇਰੀ ਗੋਗੈ ਆਇਆ, ਘਰ ਲਾਗੇ ਲੋਕਾਂ ਦੀ ਭੀੜ ਦੇਖੀ। ਡਾਕੀਆ ਰੂਲੈਂ ਘਬਰਾਹਟ ਵਿਚ ਹੱਥ ਮਲ ਰਿਹਾ ਸੀ।ਉਸਨੇ ਗੋਗੈਂ ਨੂੰ ਪੁੱਛਿਆ- ਤੂੰ ਕੀ ਕਰ ਦਿਤਾ ਆਪਣੇ ਦੋਸਤ ਨੂੰ?

- ਕੀ ਕਰ ਦਿਤਾ ਮੈ ? ਗੋਗੈਂ ਨੇ ਪੁਛਿਆ।

ਉਹ ਮਰ ਗਿਐ। ਆਹ ਲਹੂ ਦੇਖ। ਫਰਸ਼ ਤੇ ਪੌੜੀਆਂ ਵਿਚ ਖੂਨ ਹੀ ਖੂਨ। ਗੋਗੈਂ ਅਤੇ ਰੂਲੈਂ ਪੁਲਸ ਅਫਸਰ ਨਾਲ ਅੰਦਰ ਗਏ। ਲਹੂ ਭਿਜੇ ਬਿਸਤਰੇ ਉਪਰ ਵਾਨ ਲੇਟਿਆ ਹੋਇਆ ਸੀ। ਗੋਗੈਂ ਨੇ ਹੱਥ ਲਾਇਆ, ਜਿਸਮ ਗਰਮ ਸੀ, ਦੇਖਿਆ, ਦਿਲ ਧੜਕ ਰਿਹਾ ਸੀ। ਪਾਲ ਨੇ ਪੁਲਸ ਨੂੰ ਕਿਹਾ- ਮੈਂ ਚਲਦਾਂ, ਮੇਰੇ ਸਾਹਮਣੇ ਇਸ ਦੀ ਹਾਲਤ ਖਰਾਬ ਹੋ ਜਾਵੇਗੀ। ਹਸਪਤਾਲ ਲੈ ਜਾਉ। ਜੇ ਮੇਰੇ ਬਾਰੇ ਪੁੱਛੇ ਤਾਂ ਕਹਿਣਾ ਪੈਰਿਸ ਚਲਾ ਗਿਐ। ਬੱਘੀ ਵਿਚ ਬਿਠਾ ਕੇ ਹਸਪਤਾਲ ਜਾ ਰਹੇ ਸਨ, ਡਾਕੀਆ ਨਾਲ ਨਾਲ ਦੌੜ ਰਿਹਾ ਸੀ।

ਡਾਕਟਰ ਨੇ ਜ਼ਖਮ ਸਾਫ ਕੀਤਾ, ਦਵਾਈ ਲਾਈ, ਪੱਟੀ ਕੀਤੀ, ਕਮਰੇ ਵਿਚੋਂ ਹਰੇਕ ਚੀਜ਼ ਚੁਕ ਲਈ ਗਈ। ਆਰਾਮ ਕਰੇ, ਬਾਹਰੋਂ ਤਾਲਾ ਲਾ ਦਿੱਤਾ। ਦਿਨ ਢਲੇ ਜਦੋਂ ਡਾਕਟਰ ਨਬਜ਼ ਦੇਖ ਰਿਹਾ ਸੀ, ਜਾਗ ਪਿਆ, ਪੁੱਛਿਆ- ਮੈਂ ਕਿਥੇ ਹਾਂ?

- ਹਸਪਤਾਲ ਵਿਚ, ਡਾਕਟਰ ਨੇ ਕਿਹਾ। ਉਹ ਆਪਣਾ ਹੱਥ ਸੱਜੇ ਕੰਨ ਵਲ ਲਿਜਾਣ ਲੱਗਾ ਤਾਂ ਡਾਕਟਰ ਨੇ ਹੱਥ ਫੜ ਲਿਆ।
- ਉਹ, ਯਾਦ ਆਇਆ। ਕੰਨ ਸੀ ਇਥੇ।
- ਜ਼ਖਮ ਵੱਡਾ ਨਹੀਂ। ਛੇਤੀ ਠੀਕ ਹੋ ਜਾਏਂਗਾ।
- ਮੇਰਾ ਦੋਸਤ ਕਿਥੇ ਐ ?
- ਪੈਰਿਸ ਚਲਾ ਗਿਐ।
- ਇਹ ਕਮਰਾ ਬਿਲਕੁਲ ਖਾਲੀ ਕਿਉਂ ਹੈ ਡਾਕਟਰ?
- ਤਾਂ ਕਿ ਤੂੰ ਬਚ ਸਕੇਂ।

– ਬਚ ਸਕਾਂ? ਕਿਸਤੋਂ ਖਤਰੈ ਮੈਨੂੰ?

– ਤੇਰੇ ਤੋਂ। ਖ਼ੂਨ ਜਿਆਦਾ ਵਗ ਗਿਐ, ਕੁਝ ਕਮਜ਼ੋਰੀ ਰਹੇਗੀ, ਬਾਕੀ ਠੀਕ ਐ।

– ਅੱਛਾ, ਠੀਕ ਐ। ਸਮਝ ਗਿਆ।

ਅਗਲੀ ਸਵੇਰ ਨੀਂਦੋਂ ਜਾਗਿਆ ਤਾਂ ਸਿਰ੍ਹਾਣੇ ਥੀਓ ਬੈਠਾ ਸੀ, ਪੀਲਾ ਚਿਹਰਾ ਲਾਲ ਅੱਖਾਂ। ਵਾਨ ਦੀ ਨਜ਼ਰ ਥੀਓ ਤੇ ਪਈ, ਗੋਡਿਆਂ ਭਾਰ ਜ਼ਮੀਨ ਤੇ ਬੈਠ ਕੇ ਥੀਓ ਨੇ ਵਾਨ ਦਾ ਹੱਥ ਫੜ ਕੇ ਬਾਰ ਬਾਰ ਚੁੰਮਿਆ, ਜ਼ਾਰ ਜ਼ਾਰ ਰੋਇਆ, ਉਚੀ ਉਚੀ, ਬੱਚਿਆਂ ਵਾਂਗ।

- ਇਥੇ ਰਹੀਂ ਥੀਓ, ਜਾਈਂ ਨਾ। ਜਦੋਂ ਮੇਰੀ ਅੱਖ ਖੁਲ੍ਹੇ, ਮੇਰੇ ਸਾਹਮਣੇ ਤੇਰਾ

ਚਿਹਰਾ ਹੋਣਾ ਚਾਹੀਦੈ। ਠੀਕ? ਤੈਨੂੰ ਕਿਸ ਨੇ ਦੱਸਿਆ?

- ਗੋਗੈਂ ਨੇ। ਤਾਰ ਮਿਲੀ। ਉਦੀਂ ਟਰੇਨ ਫੜ ਕੇ ਇਥੇ ਪਹੁੰਚ ਗਿਆ।ਡਾਕਟਰ ਨੇ ਦੱਸਿਆ ਇਹ ਸਨਸਟਰੋਕ ਐ, ਨੰਗੇ ਸਿਰ ਤੂੰ ਧੁੱਪੇ ਪੇਂਟ ਕਰਦਾ ਰਿਹਾ। ਇਥੇ ਕਈਆਂ ਨੂੰ ਹੋ ਜਾਂਦੈ। ਤੂੰ ਰਾਜੀ ਹੋ ਜਾ ਤੈਨੂੰ ਖ਼ੁਸ਼ਖਬਰੀ ਸੁਣਾਉਂਗਾ।ਡਾਕਟਰ ਚਲਾ ਗਿਆ, ਤਾਂ ਵਾਨ ਨੇ ਕਿਹਾ– ਸੁਣਾ ਹੁਣ ਖ਼ੁਸ਼ਖਬਰੀ।
- ਮੈਂ ਇਕ ਡੱਚ ਕੁੜੀ ਲੱਭ ਲਈ ਜੋਹੰਨਾ ਬੰਗਰ। ਅਕਲ ਸ਼ਕਲ ਆਪਣੀ ਮਾਂ ਵਰਗੀ ਐ।

ਪਹਿਲਾਂ ਤਾਂ ਮੈਨੂੰ ਇਕੱਲਾ ਰਹਿਣ ਦੀ ਆਦਤ ਸੀ ਪਰ ਜਦੋਂ ਇਕ ਸਾਲ ਤੂੰ ਮੇਰੇ ਕੋਲ ਰਹਿ ਕੇ ਇਥੇ ਆ ਗਿਆ ਫਿਰ ਮੇਰਾ ਦਿਲ ਨੀ ਲੱਗਾ।

- ਥੀਓ, ਦੁਖ ਤੋਂ ਬਿਨਾ ਮੈ ਤੈਨੂ ਕੀ ਦਿਤਾ?
- ਤੂੰ ਆ ਗਿਆ ਤਾਂ ਮੈਨੂੰ ਯਾਦ ਆਉਂਦਾ - ਇਥੇ ਤੇਰੇ ਜੁੱਤੇ ਪਏ ਹੁੰਦੇ, ਇਥੇ ਕੈਨਵਸ, ਇਥੇ ਰੰਗ ਤੇ ਰੰਗਾਂ ਦੀ ਖ਼ੁਸ਼ਬੂ।

ਰੂਲੈਂ ਡਾਕੀਆ ਹਰ ਸ਼ਾਮ ਗੁਲਦਸਤਾ ਲੈਕੇ ਹਾਜ਼ਰ ਹੁੰਦਾ।

ਪੂਰੀ ਹੋਸ਼ ਪਰਤ ਆਈ ਤਾਂ ਡਾਕਟਰ ਨੇ ਥੀਓ ਨੂੰ ਕਿਹਾ– ਤੂੰ ਜਾਹ ਹੁਣ। ਕੋਈ ਖਤਰਾ ਨਹੀਂ। ਤੇਰੀ ਥਾਂ ਮੈਂ ਹਾਂ ਹੁਣ ਇਥੇ, ਮੈਂ ਵੀ ਇਸ ਦਾ ਭਰਾ ਹਾਂ। ਥੀਓ ਚਲਾ ਗਿਆ ਕਮਰੇ ਵਿਚ ਮੇਜ਼ ਕੁਰਸੀ, ਜੱਗ ਗਲਾਸ ਟਿਕਾ ਦਿਤੇ। ਡਾਕਟਰ ਨੇ ਕਿਹਾ– ਉਠ ਵਾਨ ਬਾਹਰ ਚਲਦੇ ਆਂ ਤਾਜ਼ੀ ਹਵਾ ਵਿਚ, ਸੰਭਲ ਕੇ, ਦੇਖੀਂ ਲੱਤਾਂ ਭਾਰ ਚੁੱਕ ਰਹੀਆਂ ਨੇ? ਸਭ ਠੀਕ ਹੈ। ਬਾਹਰ ਨਿਕਲ ਆਏ।

- ਸੱਚ ਦੱਸ ਵਾਨ, ਤੂੰ ਅਜਿਹਾ ਕਿਉਂ ਕੀਤਾ? ਡਾਕਟਰ ਨੇ ਪੁੱਛਿਆ।
- ਪਤਾ ਨਹੀਂ ਡਾਕਟਰ।
- ਤੂੰ ਉਦੋਂ ਕੀ ਸੋਚ ਰਿਹਾ ਸੀ?
- ਮੈਂ ? ਮੈਂ ਕੁਝ ਸੋਚਿਆ ਹੀ ਨਹੀਂ ਡਾਕਟਰ।

ਹਫਤੇ ਕੁ ਬਾਦ ਵਾਨ ਡਾਕਟਰ ਸਾਹਮਣੇ ਬੈਠਾ ਗੱਲਾਂ ਕਰ ਰਿਹਾ ਸੀ ਤਾਂ ਮੇਜ਼ ਉਤੇ ਉਸਤਰਾ ਪਿਆ ਦੇਖਿਆ, ਚੁੱਕ ਕੇ ਖੋਲ੍ਹ ਲਿਆ, ਕਿਹਾ– ਡਾਕਟਰ ਤੇਰੀ ਦਾਹੜੀ ਵੱਧੀ ਹੋਈ ਐ, ਕਹੇਂ ਤਾਂ ਸ਼ੇਵ ਕਰ ਦਿਆਂ?

- ਹੇਠਾਂ ਰੱਖ, ਇਸ ਨੂੰ ਹੇਠਾਂ ਰੱਖ, ਡਾਕਟਰ ਨੇ ਕਿਹਾ।
- ਮੈਂ ਬਹੁਤ ਵਧੀਆ ਸ਼ੇਵ ਕਰਦਾਂ ਡਾਕਟਰ, ਦਿਖਾਵਾਂ?
- ਤੁਰਤ ਬੰਦ ਕਰਕੇ ਮੇਜ਼ ਉਪਰ ਰੱਖ ਵਾਨ। ਡਾਕਟਰ ਚਿੱਲਾਇਆ। ਵਾਨ ਨੇ ਉਸਤਰਾ ਬੰਦ ਕਰਕੇ ਮੇਜ਼ ਤੇ ਰੱਖ ਦਿਤਾ।
- ਮੈਂ ਪੇਂਟ ਕਰ ਲਿਆ ਕਰਾਂ ਡਾਕਟਰ? ਇਸ ਤਰਾਂ ਬੈਠਿਆਂ ਮੇਰਾ ਸਮਾ ਨੀ ਲੰਘਦਾ। ਡਾਕਟਰ ਨੇ ਆਗਿਆ ਦੇ ਦਿਤੀ, ਹੌਸਲਾ ਅਫਜ਼ਾਈ ਵਾਸਤੇ, ਨਾਰਮਲ ਕਰਨ ਵਾਸਤੇ ਡਾਕਟਰ ਨੇ ਕਿਹਾ– ਮੇਰੀ ਤਸਵੀਰ ਬਣਾ ਦੇਹ ਵਾਨ।

ਵਾਨ ਨੇ ਖ਼ੂਬਸੂਰਤ ਪੋਰਟਰੇਟ ਚਿਤਰ ਦਿਤਾ, ਡਾਕਟਰ ਨੂੰ ਦਿੰਦਿਆਂ ਕਿਹਾ– ਇਹ ਕਬੂਲ ਕਰੋ ਡਾਕਟਰ। ਮੇਰੇ ਕੋਲ ਹੋਰ ਕੁਝ ਦੇਣ ਨੂੰ ਨਹੀਂ ਹੈ। ਡਾਕਟਰ ਨੇ ਤਸਵੀਰ ਦੀ ਦਾਦ ਦਿਤੀ, ਸ਼ੁਕਰਾਨਾ ਕਰਦਿਆਂ ਕਿਹਾ– ਸੰਸਾਰ ਦੇ ਸਭ ਤੋਂ ਵੱਡੇ ਚਿਤਰਕਾਰ ਨੇ ਮੇਰਾ ਚਿਤਰ ਬਣਾਇਐ। ਇਸ ਤੋਂ ਵਧੀਕ ਸ਼ਾਨ ਕੀ ਹੋ ਸਕਦੀ ਹੈ ? ਵਾਨ ਖ਼ੁਸ਼ ਹੋ ਗਿਆ। ਆਪਣੀ ਕੋਠੀ ਵਿਚ ਲਿਜਾ ਕੇ ਉਸ ਥਾਂ ਤੇ ਚਿਤਰ ਟੰਗ ਦਿਤਾ ਜਿਥੇ ਕੰਧ ਵਿਚ ਤਰੇੜ ਆਈ ਹੋਈ ਸੀ। ਡਾਕਟਰ ਤੇ ਉਸਦੀ ਬੀਵੀ ਚਿੱਤਰ ਦੇਖ ਦੇਖ ਦੇਰ ਤੱਕ ਹੱਸੀ ਗਏ।

ਵਾਨ ਨੂੰ ਭਿਆਨਕ ਆਵਾਜ਼ਾਂ ਅਤੇ ਡਰਾਉਣੇ ਦ੍ਰਿਸ਼ ਦਿੱਸਣ ਲੱਗ ਜਾਂਦੇ। ਕਾਵਾਂ ਦੇ ਝੁੰਡ ਨਾਲ ਆਕਾਸ਼ ਕਾਲਾ ਹੋ ਜਾਂਦਾ ਤੇ ਉਹ ਵਾਨ ਦਾ ਮਾਸ ਨੋਚਣ ਲੱਗ ਜਾਂਦੇ। ਡਾਕਟਰ ਨਸ਼ੇ ਦੀਆਂ ਗੋਲੀਆਂ ਦੇ ਦਿੰਦਾ। ਡਾਕੀਆ ਉਸਨੂੰ ਕਦੀ ਘਰ ਕਦੀ ਹੋਟਲ ਖਾਣੇ ਵਾਸਤੇ ਲੈ ਜਾਂਦਾ। ਵਾਨ ਨੇ ਕਿਹਾ– ਰੂਲੈਂ ਇਹ ਤਾਂ

ਮੈਨੂੰ ਪਤਾ ਸੀ ਕਿ ਲੱਤ ਬਾਂਹ ਟੁੱਟ ਜਾਵੇ, ਫੇਰ ਠੀਕ ਹੋ ਜਾਂਦੀ ਐ, ਟੁੱਟਣ ਤੋਂ ਬਾਦ ਦਿਮਾਗ ਵੀ ਠੀਕ ਹੋ ਸਕਦੈ ਇਹ ਮੈਨੂੰ ਪਤਾ ਨਹੀਂ।

ਇਕ ਦਿਨ ਰਛੈਲ ਨੂੰ ਮਿਲਣ ਗਿਆ, ਕਿਹਾ- ਮਾਫ ਕਰੀਂ ਕੁੜੀਏ। ਮੈਂ ਤੇਰਾ ਦਿਲ ਦੁਖਾਇਆ। ਕੁੜੀ ਬੋਲੀ- ਤੂੰ ਕੋਈ ਪਹਿਲਾ ਨਹੀਂ ਫੂਰੂ। ਤੇਰੇ ਵਰਗੇ ਹੋਰ ਵੀ ਬਹੁਤ ਹਨ ਦਿਲ ਦੁਖਾਣ ਵਾਲੇ।

ਨਾਰਮਲ ਹੋਕੇ ਫਿਰ ਪੇਂਟਿੰਗ ਕਰਨ ਲੱਗਾ। ਡਾਕਟਰ ਕੋਲ ਚੱਕਰ ਲਗਦਾ।
ਡਾਕਟਰ ਨੇ ਕਿਹਾ- ਵੈਸੇ ਤਾਂ ਸਾਰੇ ਈ ਕਲਾਕਾਰ ਅਸਾਧਾਰਨ ਹੱਦ ਤਕ ਜਜ਼ਬਾਤੀ ਹੁੰਦੇ ਹਨ, ਜੇ ਉਹ ਸਾਡੇ ਵਰਗੇ ਹੋਣ ਫੇਰ ਕਲਾਕਾਰ ਕਿਵੇਂ ਹੋਣ? ਪਰ ਤੈਨੂੰ ਬਚ ਬਚ ਕੇ ਰਹਿਣਾ ਪਵੇਗਾ ਵਾਨ। ਵੱਡੀ ਉਤੇਜਨਾ ਮਾਰੂ ਹੁੰਦੀ ਹੈ। ਇਹ ਬੰਦੇ ਨੂੰ ਲੈ ਬੈਠਦੀ ਹੈ।

-ਮੈਨੂੰ ਪਤੈ ਡਾਕਟਰ। ਮੈਂ ਉਸ ਰਸਤੇ ਉਤੇ ਚੱਲ ਰਿਹਾਂ ਤੇਜ਼ੀ ਨਾਲ ਜਿਹੜਾ ਮੌਤ ਤੱਕ ਪੁੱਜਦਾ ਹੈ। ਪਰ ਚਾਰਾ ਨਹੀਂ, ਪੇਂਟ ਨਹੀਂ ਕਰਦਾ ਤਾਂ ਵੀ ਮੌਤ ਹੈ। ਇਕ ਆਰਟਿਸਟ ਪੇਂਟ ਨਾ ਕਰੇ ਫਿਰ ਜਿਉਣਾ ਕਿਸ ਕੰਮ? ਮੈਂ ਪੇਂਟ ਕਰਾਂਗਾ।

ਬਿਨਾ ਨਾਗਾ ਉਸਨੇ ਇਸ ਅਵਧੀ ਵਿਚ ਸੈਂਤੀ ਚਿੱਤਰ ਬਣਾਏ। ਥੱਕ ਗਿਆ। ਕੁਰਸੀ ਤੇ ਬੈਠ ਗਿਆ, ਸਾਰਾ ਦਿਨ ਬੈਠਾ ਰਿਹਾ, ਸ਼ਾਮੀ ਹੋਟਲ ਵੱਲ ਤੁਰ ਪਿਆ, ਸੂਪ ਦਾ ਆਰਡਰ ਦਿੱਤਾ। ਉਸ ਨੂੰ ਖੌਫਨਾਕ ਆਵਾਜ਼ਾਂ ਫਿਰ ਸੁਣਾਈ ਦੇਣ ਲੱਗੀਆਂ। ਸੂਪ ਦਾ ਕਟੋਰਾ ਫਰਸ਼ ਤੇ ਪਟਕਾ ਕੇ ਦਹਾੜਿਆ- ਇਸ ਸੂਪ ਵਿਚ ਜ਼ਹਿਰ ਕਿਉਂ ਪਾਇਐ ? ਮੇਰੇ ਕਤਲ ਦੀ ਯੋਜਨਾ? ਸੁਰੱਖਿਆ ਕਰਮਚਾਰੀਆਂ ਨੇ ਜੱਫਾ ਮਾਰ ਕੇ ਬੱਘੀ ਵਿਚ ਸੁੱਟ ਲਿਆ ਤੇ ਹਸਪਤਾਲ ਵਿਚ ਛੱਡ ਆਏ। ਅੱਠ ਪਹਿਰ ਬਾਦ ਹੋਸ਼ ਪਰਤਣ ਲੱਗੀ। ਗੱਲਾਂ ਕਰਨ ਲੱਗਾ। ਫਿਰ ਤੁਰਨ ਫਿਰਨ ਲੱਗਾ। ਸਾਰਾ ਸ਼ਹਿਰ ਉਸ ਨੂੰ ਜਾਣ ਗਿਆ ਸੀ। ਬੱਚੇ ਫੂਰੂ ਫੂਰੂ ਕਹਿਕੇ ਦੌੜ ਜਾਂਦੇ, ਫੂਰੂ ਦੂਜਾ ਕੰਨ ਸਾਨੂੰ ਦੇ ਦੇ? ਕੱਟੇ ਕੰਨ ਦੇ ਟੱਪੇ ਜੋੜ ਜੋੜ ਗਾਉਂਦੇ-

ਫੂਰੂ ਨੇ ਕੱਟ ਲਿਆ ਸੱਜਾ ਕੰਨ।
ਖੱਬਾ ਵੀ ਜਾਏਗਾ ਗੱਲ ਮੇਰੀ ਮੰਨ।
ਰੌਲਾ ਪਾਓ ਟੱਲ ਖੜਕਾਓ
ਨਾ ਗੱਲ ਸੁਣਦਾ ਨਾ ਟੰਨ ਟੰਨ।।
ਫੂਰੂ ਫੂਰੂ, ਹੋ ਗਿਆ ਕਹਿਰ।
ਫੂਰੂ ਦੇ ਸੂਪ ਚ ਪੈ ਗਿਆ ਜ਼ਹਿਰ।

ਵਾਨ ਚੀਕਿਆ- ਦੌੜਦੇ ਹੋ ਕਿ ਨਹੀਂ ਸ਼ੈਤਾਨੋ? ਬੁਰੀ ਮਾਰ ਮਾਰਾਂਗਾ ਜੇ ਨਾ ਹਟੇ। ਭੱਜ ਜਾਉ।ਇਹ ਆਖਦਿਆਂ ਉਸਨੇ ਆਪਣੀਆਂ ਵਸਤੂਆਂ ਹੇਠਾਂ ਗਲੀ ਵਿਚ ਸੁੱਟਣੀਆਂ ਸ਼ੁਰੂ ਕਰ ਦਿਤੀਆਂ। ਬੱਚੇ ਤਾਂ ਦੌੜ ਗਏ ਪਰ ਉਸ ਨੇ ਕੋਈ ਚੀਜ਼ ਨਹੀਂ ਛੱਡੀ। ਧੇਲਾ ਧੇਲਾ ਜੋੜ ਕੇ ਖਰੀਦੀਆਂ ਸਾਰੀਆਂ ਵਸਤਾਂ ਹੇਠਾਂ ਵਗਾਹ ਮਾਰੀਆਂ, ਸਣੇ ਕੈਨਵਸਾਂ, ਰੰਗਾਂ ਤੇ ਬਰੱਸ਼ਾਂ ਦੇ।

ਨੱਬੇ ਬੰਦਿਆਂ ਨੇ ਸ਼ਹਿਰ ਦੇ ਮੇਅਰ ਨੂੰ ਅਰਜੀ ਲਿਖੀ, -ਅਸੀਂ ਆਰਲੀ ਦੇ
ਵਸਨੀਕ ਬੇਨਤੀ ਕਰਦੇ ਹਾਂ ਸ੍ਰੀਮਾਨ ਕਿ ਵਿਨਸੈਂਟ ਵਾਨ ਗਾਗ ਨਾਮ ਦਾ ਬੰਦਾ ਪਾਗਲ ਹੋ ਗਿਐ। ਜੇ ਉਸਨੂੰ ਬੰਦ ਨਾ ਕੀਤਾ, ਦੁਰਘਟਨਾ ਘਟ ਸਕਦੀ ਹੈ। ਪੁਲਸ ਆਈ, ਜੇਲ੍ਹ ਵਿਚ ਇਕੱਲੇ ਨੂੰ ਬੰਦ ਕਰ ਦਿੱਤਾ, ਬਾਹਰ ਪਹਿਰੇਦਾਰ ਲਾ ਦਿੱਤਾ। ਜਦੋਂ ਉਸਨੂੰ ਹੋਸ਼ ਆਈ ਤਾਂ ਕਿਹਾ- ਡਾਕਟਰ ਰੇ ਨੂੰ ਮਿਲਾ ਦਿਉ? ਸਿਪਾਹੀ ਨੇ ਕਿਹਾ- ਨਹੀਂ। ਫਿਰ ਕਿਹਾ- ਕੁਝ ਕਾਗਜ਼ ਤੇ ਇਕ ਪੈਨਸਿਲ ਦੇ ਦਿਉ। ਮੈ ਆਪਣੇ ਭਰਾ ਨੂੰ ਖਤ ਲਿਖਣੈ। ਸਿਪਾਹੀ ਨੇ ਕਿਹਾ- ਆਗਿਆ ਨਹੀਂ।

ਡਾਕਟਰ ਰੇ ਨੂੰ ਪਤਾ ਲੱਗਾ, ਖੁਦ ਚੱਲ ਆਇਆ, ਕਿਹਾ- ਤੇਰੇ ਲਈ ਅਜਿਹਾ ਵਰਤਾਰਾ ਠੀਕ ਨੀ ਵਾਨ। ਇਕ ਵਾਰ ਜੇ ਜੇਲ੍ਹ ਦੇ ਡਾਕਟਰ ਨੇ ਲਿਖ ਦਿਤਾ ਕਿ ਤੂੰ ਪਾਗਲ ਹੈਂ ਫੇਰ ਸਾਰੀ ਉਮਰ ਵਾਸਤੇ ਜੰਦਰਾ ਵੱਜਿਆ ਸਮਝ। ਮੈਂ ਤੈਨੂੰ ਜਲਦੀ ਛੁਡਾ ਕੇ ਆਪਣੇ ਕੋਲ ਲੈ ਜਾਵਾਂਗਾ। ਵਾਅਦਾ।

-ਥੀਓ ਨੂੰ ਖਬਰ ਨੀ ਕਰਨੀ ਡਾਕਟਰ। ਉਸਦਾ ਵਿਆਹ ਨੇੜੇ ਹੈ। ਸਭ ਸੱਤਿਆਨਾਸ ਹੋ ਜਾਏਗਾ। ਮੈਂ ਆਪ ਚਿਠੀ ਲਿਖਾਂਗਾ ਕਿ ਕੰਮ ਵਿਚ ਰੁਝਿਆ ਹੋਣ ਕਰਕੇ ਵਿਆਹ ਵਿਚ ਸ਼ਾਮਲ ਨਹੀਂ ਹੋਵਾਂਗਾ, ਬਾਦ ਵਿਚ ਜਸ਼ਨ ਮਨਾਵਾਂਗੇ। ਡਾਕਟਰ, ਤੁਸੀਂ ਮੈਨੂੰ ਆਪਣੇ ਹਸਪਤਾਲ ਵਿਚ ਕਦੋਂ ਲਿਜਾਉਗੇ?

- ਇਸ ਵਾਰੀ ਆਪਣੇ ਹਸਪਤਾਲ ਵਿਚ ਨਹੀਂ। ਦੂਜੇ ਵਿਚ ਲਿਜਾਵਾਂਗੇ।
- ਉਸ ਪਾਗਲਾਂ ਵਾਲੇ ਵਿਚ? ਪਰ ਮੈਂ ਤਾਂ ਠੀਕ ਆਂ? ਮੈਂ ਨੀ ਉਥੇ ਜਾਣਾ ਉਥੇ ਤਾਂ ਮੈਂ ਪਾਗਲ ਹੋ ਜਾਵਾਂਗਾ।

- ਨਹੀਂ ਵਾਨ, ਤੂੰ ਬਿਲਕੁਲ ਠੀਕ ਐਂ। ਗੱਲ ਇਹ ਹੈ, ਜਿਵੇਂ ਜਿਸਮਾਨੀ ਬਿਮਾਰੀਆਂ ਹੁੰਦੀਆਂ ਨੇ ਉਸੇ ਤਰਾਂ ਦਿਮਾਗੀ ਵੀ ਹਨ। ਰਤਾ ਕੁ ਕੋਈ ਪੇਚ ਢਿੱਲਾ ਹੋ ਗਿਐ ਤੇਰਾ, ਉਥੇ ਬੜੇ ਸਿਆਣੇ ਡਾਕਟਰ ਨੇ, ਬਸ ਪੇਚ ਕਸ ਦੇਣਗੇ।
- ਮੈਨੂੰ ਪੇਂਟ ਕਰਨ ਦੇਣਗੇ?
- ਕਿਉਂ ਨੀ? ਜੋ ਮਰਜ਼ੀ ਕਰੀਂ। ਬਸ ਆਪਣੇ ਆਪ ਨੂੰ ਜ਼ਖਮੀ ਨਾ ਕਰੀਂ ਫੇਰ ਸਭ ਠੀਕ।
- ਪਰ ਇਸ ਸੈੱਲ ਵਿਚੋਂ ਮੈਂ ਕਿਵੇਂ ਨਿਕਲਾਂਗਾ, ਜੇਲ੍ਹ ਵਿਚੋਂ?
- ਮੈਂ ਲਿਜਾਵਾਂਗਾ। ਮੈਂ ਜਮਾਨਤ ਭਰ ਦਿਤੀ ਹੈ। ਮੇਰੇ ਨਾਲ ਤੈਨੂੰ ਭੇਜ ਦੇਣਗੇ।

ਡਾਕਟਰ ਵਾਨ ਨੂੰ ਰਿਹਾ ਕਰਵਾ ਲਿਆਇਆ, ਬੱਘੀ ਵਿਚ ਬਿਠਾ ਕੇ ਪਾਗਲਖਾਨੇ ਵੱਲ ਚੱਲ ਪਿਆ।ਉਚੀ ਪਹਾੜੀ ਉਪੱਰ ਇਕ ਇਮਾਰਤ ਸੀ। ਡਾਕਟਰ ਨੇ ਦੱਸਿਆ- ਇਥੇ ਪਹਿਲਾਂ ਚੰਗੀ ਆਬਾਦੀ ਸੀ ਕਦੀ ਵਾਨ। ਦਰਿਆ ਵਿਚ ਹੜ੍ਹ ਆਇਆ ਤਾਂ ਪਾਣੀ ਇਥੇ ਤੱਕ ਆ ਗਿਆ ਜਿਥੇ ਆਪਾਂ ਹੁਣ ਖੜ੍ਹੇ ਹਾਂ। ਸਭ ਖੇਡ ਖਤਮ, ਅਹੁ ਹਸਪਤਾਲ ਈਸਾਈ ਆਸ਼ਰਮ ਹੁੰਦਾ ਸੀ। ਉਥੇ ਡਾਕਟਰ ਤੇ ਨਰਸਾਂ ਚੰਗੀਆਂ ਹਨ। ਲੋਹੇ ਦਾ ਵੱਡਾ ਗੇਟ ਖੁੱਲ੍ਹਿਆ, ਦੋਵੇਂ ਅੰਦਰ ਗਏ, ਅੰਦਰਲਾ ਡਾਕਟਰ ਨੇੜੇ ਖਲੋਤਾ ਸੀ, ਦੁਆ ਸਲਾਮ ਹੋਈ, ਰੇ ਨੇ ਕਿਹਾ- ਇਹ ਮਰੀਜ਼ ਨਹੀਂ ਡਾਕਟਰ ਪੇਰੋਂ, ਮੇਰਾ ਮਿੱਤਰ ਹੈ, ਸ਼ਾਨਦਾਰ ਪੇਂਟਰ। ਇਸ ਦਾ ਉਵੇਂ ਖਿਆਲ ਰੱਖਣਾ ਜਿਵੇਂ ਮੈਂ ਰਖਦਾ ਸੀ। ਇਹ ਕਹਿਕੇ ਡਾਕਟਰ ਰੇ ਚਲਾ ਗਿਆ ਤੇ ਪਾਗਲਖਾਨੇ ਦਾ ਲੋਹੇ ਦਾ ਵੱਡਾ ਦਰਵਾਜ਼ਾਂ ਠਾਹ ਬੰਦ ਹੋ ਗਿਆ।

ਜਿਸ ਵਾਰਡ ਵਿਚ ਵਾਨ ਨੂੰ ਰੱਖਿਆ ਗਿਆ ਉਹ ਥਰਡ ਕਲਾਸ ਰੇਲਵੇ ਵੇਟਿੰਗ ਰੂਮ ਵਰਗਾ ਸੀ। ਪਾਗਲ ਸਿਰ ਤੇ ਟੋਪੀ, ਹੱਥ ਵਿਚ ਸੋਟੀ ਫੜੀ ਇਧਰ ਉਧਰ ਘੁੰਮਦੇ ਰਹਿੰਦੇ ਜਿਵੇਂ ਗੱਡੀ ਬਸ ਆਉਣ ਹੀ ਵਾਲੀ ਹੈ ਤੇ ਸਵਾਰ ਹੋਕੇ ਉਹ ਆਪੋ ਆਪਣੇ ਟਿਕਾਣਿਆਂ ਤੇ ਚਲੇ ਜਾਣਗੇ। ਵਾਨ ਨੇ ਦੇਖਿਆ ਗਿਆਰਾਂ ਬੰਦੇ ਉਸ ਚੁੱਲ੍ਹੇ ਵੱਲ ਹੱਥ ਫੈਲਾ ਕੇ ਅੱਗ ਸੇਕ ਰਹੇ ਸਨ ਜਿਸ ਵਿਚ ਅੱਗ ਨਹੀਂ ਸੀ। ਕੋਈ ਨਵਾਂ ਬੰਦਾ ਆਇਆ ਹੈ, ਕਿਸੇ ਨੇ ਨਹੀਂ ਦੇਖਿਆ। ਆਪਸ ਵਿਚ ਵੀ ਕੋਈ ਗੱਲ ਨਹੀਂ ਕਰ ਰਿਹਾ ਸੀ। ਵਾਨ ਵਾਰਡ ਤੋਂ ਬਾਹਰ ਨਿਕਲਿਆ, ਉਸ ਥਾਂ ਵਿਹੜੇ ਵਿਚ ਚਲਾ ਗਿਆ ਜਿਥੇ ਡਾਕਟਰ ਪੇਰੋ ਕੁਰਸੀ ਤੇ ਬੈਠਾ ਸੀ, ਵਾਨ ਵੀ ਨੇੜੇ ਬੈਠ ਗਿਆ। ਡਾਕਟਰ ਨੇ ਕਿਹਾ- ਪਹਿਲਾਂ ਮੈਂ ਸਰੀਰ ਦਾ ਇਲਾਜ ਕਰਿਆ ਕਰਦਾ ਸਾਂ ਹੁਣ ਰੂਹਾਂ ਠੀਕ ਕਰਦਾ ਹੁੰਨਾ। ਇਕੋ ਗੱਲ ਐ।

- ਤੁਸੀਂ ਮਨੋਰੋਗੀਆਂ ਦੇ ਡਾਕਟਰ ਹੋ।ਮੈਂ ਆਪਣਾ ਕੰਨ ਕਿਉਂ ਕੱਟ ਲਿਆ ਸੀ ਪੇਰੋਂ?
- ਇਹ ਕੋਈ ਖਾਸ ਘਟਨਾ ਨਹੀਂ। ਕੰਨ ਦੇ ਤੰਤੂ ਬਹੁਤ ਨਾਜ਼ਕ ਹੁੰਦੇ ਨੇ। ਪਾਗਲ ਨੂੰ ਅਜੀਬ ਅਵਾਜ਼ਾਂ ਸੁਣੀ ਜਾਂਦੀਆਂ ਨੇ, ਉਹਨੂੰ ਲੱਗਣ ਲਗਦੈ ਕਿ ਕੰਨ ਕੱਟਣ ਨਾਲ ਅਵਾਜ਼ਾਂ ਆਉਣੀਆਂ ਬੰਦ ਹੋ ਜਾਣਗੀਆਂ।
- ਤੇ ਇਸ ਦਾ ਇਲਾਜ ਕੀ ਹੈ ਡਾਕਟਰ?
- ਇਲਾਜ? ਹਫਤੇ ਵਿਚ ਦੋ ਵਾਰ ਗਰਮ ਪਾਣੀ ਨਾਲ ਇਸ਼ਨਾਨ।
- ਹੋਰ ਮੈਂ ਕੀ ਕਰਿਆ ਕਰਾਂ ਡਾਕਟਰ?
- ਨਾ ਪੜ੍ਹ, ਨਾ ਬੋਲ, ਨਾ ਸੋਚ, ਨਾ ਦਲੀਲਬਾਜ਼ੀ ਕਰ। ਸ਼ਾਂਤ ਰਹਿ। ਜੇ ਤੇਰਾ

ਬਾਈਬਲ ਪੜਨ ਨੂੰ ਦਿਲ ਨਹੀਂ ਕਰਦਾ, ਮੈਂ ਸਿਸਟਰ ਨੂੰ ਕਹਿ ਦਿਆਂਗਾ ਤੈਨੂੰ ਮਜਬੂਰ ਨਾ ਕਰੇ।ਸ਼ਾਮ ਦਾ ਖਾਣਾ ਪੰਜ ਵਜੇ ਤਿਆਰ ਹੋ ਜਾਂਦੈ। ਘੰਟੀ ਵਜਦੀ ਹੁੰਦੀ ਐ। ਬਸ ਇਸ ਜੀਵਨ ਨਾਲ ਇਕ-ਸੁਰ ਹੋਜਾ, ਫੇਰ ਜਲਦੀ ਰਾਜ਼ੀ ਹੋ ਜਾਏਂਗਾ।

ਰਾਤ ਪਈ, ਸਾਰੇ ਜਣੇ ਆਪੋ ਆਪਣੇ ਬਿਸਤਰਿਆਂ ਤੇ ਜਾ ਲੇਟੇ। ਵਾਨ ਦੇਰ ਤਕ ਜਾਗਦਾ ਰਿਹਾ, ਪਤਾ ਨਹੀਂ ਕਦੋਂ ਨੀਂਦ ਆਈ। ਸਵੇਰ ਵੇਲੇ ਉਸ ਦੀ ਨੀਂਦ ਇਕ ਪਾਗਲ ਦੀਆਂ ਸਿਸਕੀਆਂ ਕਾਰਨ ਖੁੱਲ੍ਹੀ।

ਰੋਣਾ ਉਚੀ ਹੁੰਦਾ ਗਿਆ ਤੇ ਚੀਕਾਂ ਆਕਾਸ਼ ਤੱਕ ਪੁੱਜ ਗਈਆਂ।ਇਕ ਜੁਆਨ ਰੋਂਦਾ ਰੋਂਦਾ ਉਠਿਆ, ਵਾਨ ਨੂੰ ਕਿਹਾ- ਮੈਂ ਪੈਸੇ ਖੋਹਣ ਲਈ ਕਤਲ ਨਹੀਂ ਕੀਤਾ ਸ੍ਰੀਮਾਨ। ਮੇਰੀ ਤਲਾਸ਼ੀ ਲੈ ਲਉ। ਮੈਂ ਤਾਂ ਵਕੀਲ ਆਂ। ਮੈਂ ਤਹਾਡੇ ਕੇਸ ਲੜਨ ਲਈ ਵੀ ਤਿਆਰ ਆਂ। ਪੁਲੀਸ ਨੇ ਝੂਠੇ ਕੇਸ ਵਿਚ ਫਸਾ ਲਿਆ।

ਵਾਨ ਨੂੰ ਪਤਾ ਨਾ ਲਗਾ ਕੀ ਕਰੇ। ਆਲੇ ਦੁਆਲੇ ਦੇਖਿਆ। ਬਾਕੀ ਬੰਦੇ ਗੂੜ੍ਹੀ ਨੀਂਦ ਸੁੱਤੇ ਪਏ ਸਨ। ਸਵੇਰਾ ਹੋਇਆ। ਇਕ ਇਕ ਕਰਕੇ ਪਾਗਲ ਉਠਦੇ ਗਏ ਤੇ ਬੁਝੇ ਚੁਲ੍ਹੇ ਦੁਆਲੇ ਜੁੜਦੇ ਗਏ। ਵਾਨ ਸੋਚਣ ਲੱਗਾ- ਇਸ ਸੇਂਟ ਪਾਲ ਨਾਮ ਦੇ ਆਸ਼ਰਮ ਵਿਚ ਪਾਗਲ ਹਨ, ਮੈਨੂੰ ਇਥੇ ਕਿਉਂ ਛੱਡਿਆ ਗਿਐ? ਉਹ ਡਾਕਟਰ ਦੀ ਕੋਠੀ ਵੱਲ ਜਾਣ ਲੱਗਾ ਤਾਂ ਕੁੱਤੇ ਦੇ ਰੋਣ ਦੀ ਆਵਾਜ਼ ਸੁਣੀ, ਨਹੀਂ ... ਬਘਿਆੜ ਦੀ ਆਵਾਜ਼ ਸੀ... ਹੋਰ ਅਗੇ ਗਿਆ ਤਾਂ ਦੇਖਿਆ ਇਕ ਪਾਗਲ ਅਸਮਾਨ ਵੱਲ ਮੂੰਹ ਕਰੀ ਇਹ ਆਵਾਜ਼ਾਂ ਕੱਢ ਰਿਹਾ ਸੀ। ਬੁਝੇ ਹੋਏ ਚੁਲ੍ਹੇ ਦੁਆਲੇ ਅੱਗ ਸੇਕਦੇ ਬੰਦਿਆਂ ਉਤੇ ਆਵਾਜਾਂ ਦਾ ਕੋਈ ਅਸਰ ਨਾ ਹੋਇਆ।

ਇਕ ਪਾਗਲ ਨੇ ਚਾਕੂ ਦੀ ਨੋਕ ਆਪਣੀ ਛਾਤੀ ਉਪਰ ਰੱਖੀ ਤੇ ਚੀਕਿਆ- ਮੈਂ ਜਾ ਰਿਹਾਂ। ਖਬਰਦਾਰ। ਕੋਈ ਨਾ ਰੋਕੇ। ਛਾਲ ਮਾਰ ਦੇ ਇਕ ਪਾਗਲ ਨੇ ਚਾਕੂ ਖੋਹ ਲਿਆ ਕਿਹਾ- ਤੈਨੂੰ ਪਤਾ ਨੀ

ਅੱਜ ਐਤਵਾਰ ਹੈ? ਐਤਵਾਰ ਵਾਲੇ ਦਿਨ ਨੀ ਮਰਨਾ ਹੁੰਦਾ। ਅੱਜ ਛੁੱਟੀ ਹੈ। ਅੱਜ ਕੁਝ ਨਹੀ ਕਰਨਾ। ਛੁੱਟੀ ਮਨਾ। ਕੱਲ੍ਹ ਨੂੰ ਮਰ ਜਾਈਂ।

ਵਾਨ ਨੇ ਡਾਕਟਰ ਨੂੰ ਪੁੱਛਿਆ- ਇਹ ਮਰੀਜ਼ ਏਨੇ ਖਾਮੋਸ਼ ਕਿਉਂ ਨੇ ਡਾਕਟਰ? ਜਦੋਂ ਦੌਰਾ ਪੈਂਦੈਂ, ਉਦੋਂ ਚੀਕਦੇ ਨੇ ਬਸ। ਡਾਕਟਰ ਨੇ ਦੱਸਿਆ- ਗੱਲਾਂ ਕਰਨ ਦਾ ਮਤਲਬ ਹੁੰਦੈ ਦਲੀਲਾਂ ਦੇਣਾ, ਇਸ ਨਾਲ ਉਤੇਜਨਾ ਪੈਦਾ ਹੋ ਜਾਂਦੀ ਐ, ਉਤੇਜਨਾ ਦਾ ਅਰਥ ਹੈ ਦੌਰਾ। ਇਨ੍ਹਾਂ ਨੂੰ ਤਜਰਬੇ ਨੇ ਸਿਖਾ ਦਿਤੈ- ਇਕ ਚੁੱਪ ਸੌ ਸੁਖ।

- ਇਹ ਕਿਤਾਬਾਂ ਵੀ ਨਹੀਂ ਪੜਦੇ ਡਾਕਟਰ?
- ਵਾਨ, ਇਨਾਂ ਨੂੰ, ਇਨ੍ਹਾਂ ਦੇ ਆਪਣੇ ਜਹਾਨ ਵਿਚੋਂ ਬਾਹਰ ਨਾ ਕੱਢੋ। ਇਹ

ਨਿਕਲਣਾ ਵੀ ਨਹੀਂ ਚਾਹੁੰਦੇ। ਤੈਨੂੰ ਯਾਦ ਹੈ ਡਰਾਇਡਨ ਨੇ ਕੀ ਕਿਹਾ ਸੀ ? ਕਿਹਾ- ਪਾਗਲਪਨ ਵਿਚ ਅਨੰਦ ਹੈ, ਇਸ ਅਨੰਦ ਦੀ ਖੂਬੀ ਦਾ ਪਾਗਲਾਂ ਤੋਂ ਬਿਨਾ ਕਿਸੇ ਨੂੰ ਪਤਾ ਨਹੀਂ। ਥੀਓ ਨੇ ਡਾਕ ਰਾਹੀਂ ਸ਼ੈਕਸਪੀਅਰ ਦਾ *ਰਿਚਰਡ ਦੂਜਾ, ਹੈਨਰੀ ਚੌਥਾ, ਹੈਨਰੀ ਪੰਜਵਾਂ* ਭੇਜੇ। ਨਾਲ ਹੀ ਖਬਰ ਮਿਲੀ ਕਿ ਉਸਨੇ ਵਿਆਹ ਕਰਵਾ ਲਿਆ, ਪੈਕਟ ਵਿਚ ਰੰਗ ਅਤੇ ਬਰੱਸ਼ ਸਨ। ਡਾਕਟਰ ਨੇ ਕੈਨਵਸ ਤੇ ਸਟੈਂਡ ਮੰਗਵਾ ਦਿਤਾ। ਵਾਨ ਡੇਢ ਮਹੀਨੇ ਬਾਦ ਫੇਰ ਕੁਦਰਤ ਦੇ ਆਹਮੋ ਸਾਹਮਣੇ ਜ ਖਲੋਤਾ। ਉਸ ਨੂੰ ਲੱਗਾ ਜਿਵੇਂ ਵਾਰਡ ਵਿਚਲੀ ਮੌਤ ਦੀ ਦੁਰਗੰਧ ਚੋਂ ਬਾਹਰ ਆ ਗਿਐ।ਬਹੁਤ ਲੰਮਾ ਤੇ ਪਿਆਰਾ ਖਤ ਲਿਖ ਕੇ ਥੀਓ ਨੂੰ ਭੇਜਿਆ, ਲਿਖਿਆ- ਜਦੋਂ ਛੁੱਟੀ ਮਿਲੀ ਉਦੋਂ ਪੈਰਿਸ ਆ ਜਾਵਾਂਗਾ। ਬਥੇਰੀ ਧੁੱਪ ਦੇਖ ਲਈ।

ਪਾਗਲ, ਵਾਰਡ ਵਿਚੋਂ ਬਾਹਰ ਆਕੇ ਚੁਪਚਾਪ ਉਸ ਨੂੰ ਪੇਂਟ ਕਰ ਦਿਆਂ ਦੇਖਦੇ, ਇਕ ਦਮ ਖਾਮੋਸ਼, ਸਤਿਕਾਰ ਨਾਲ। ਪਾਗਲਾਂ ਦੀ ਖਾਮੋਸ਼ੀ ਸੁਹਣੀ ਹੈ।ਇਹੋ ਹਨ ਤਮੀਜ਼ ਵਾਲੇ ਲੋਕ ਦਰਅਸਲ।

ਇਕ ਦਿਨ ਵਾਨ ਨੇ ਡਾਕਟਰ ਨੂੰ ਕਿਹਾ- ਬਾਹਰ ਮੈਦਾਨਾ ਵਿਚ ਜਾਕੇ ਪੇਂਟ ਕਰ ਲਵਾਂ ਡਾਕਟਰ? ਡਾਕਟਰ ਨੇ ਕਿਹਾ- ਨਾ ਵਾਨ। ਖਤਰਾ ਹੈ। ਜੇ ਤੈਨੂੰ ਬਾਹਰ ਦੌਰਾ ਪੈ ਗਿਆ? ਇਥੇ ਤਾਂ ਮੈਂ ਹਾਂ, ਸੋ ਫਿਕਰ ਨਹੀਂ।

- ਨਹੀਂ ਡਾਕਟਰ। ਮੈਂ ਸਗੋਂ ਰਾਜ਼ੀ ਹੋ ਜਾਵਾਂਗਾ। ਇਸ ਬੰਦੀਖਾਨੇ ਵਿਚ ਮੈਨੂੰ ਦੌਰਾ ਪੈ ਸਕਦੈ, ਬਾਹਰ ਜਾਕੇ ਇਕ ਦਮ ਠੀਕ ਠਾਕ ਹੋ ਜਾਵਾਂਗਾ।

ਮਿਹਰਬਾਨ ਡਾਕਟਰ ਨੇ ਦਰਬਾਨ ਨੂੰ ਇਸ਼ਾਰਾ ਕੀਤਾ, ਆਪਣੇ ਰੰਗਾਂ, ਕੈਨਵਸ ਅਤੇ ਸਟੈਂਡ ਸਮੇਤ ਵਾਨ ਨੂੰ ਬਾਹਰ ਜਾਣ ਦੀ ਆਗਿਆ ਮਿਲ ਗਈ। ਬਹੁਤ ਖੁਸ਼। ਸੂਰਜ ਮੁਖੀ ਦੇ ਫੁੱਲ ਦੇਖੇ ... ਅੱਜ ਕੇਵਲ ਸੂਰਜ ਮੁਖੀ ਕਾਗਜ਼ ਉਪਰ ਉਤਰਨਗੇ। ਹਰ ਰੋਜ਼ ਰੰਗ ਭਰਦਾ, ਹਰ ਰੋਜ਼ ਨਵੀਂ ਤਾਕਤ ਹਾਸਲ ਹੁੰਦੀ। ਤੰਦਰੁਸਤ ਹੋਣ ਲੱਗਾ।

ਡਾਕੀਏ ਰੂਲੈਂ ਤੇ ਡਾਕਟਰ ਰੇ ਨੂੰ ਮਿਲਣ ਚੱਲ ਪਿਆ, ਫਿਰ ਖਿਆਲ ਆਇਆ, ਪਹਿਲਾਂ ਪੀਲੇ ਘਰ ਵਿਚ ਮਾਲਕ ਮਕਾਨ ਦੇ ਕਬਜ਼ੇ ਵਿਚੋਂ ਤਸਵੀਰਾਂ ਤਾਂ ਲੈ ਆਵਾਂ। ਉਸ ਸ਼ਾਮ ਉਹ ਆਸ਼ਰਮ ਵਿਚ ਵਾਪਸ ਨਾ ਗਿਆ। ਅਗਲੀ ਸਵੇਰ ਟੋਏ ਵਿਚ ਮੂੰਹ ਭਾਰ ਡਿਗਿਆ ਪਿਆ ਲੋਕਾਂ ਨੇ ਅਸ਼ਰਮ ਵਿਚ ਪੁਚਾਇਆ। ਤਿੰਨ ਹਫਤੇ ਬੁਖਾਰ ਨਾ ਉਤਰਿਆ, ਬੇਹੋਸ਼ੀ ਵਿਚ ਆਖੀ ਜਾਂਦਾ- ਸਤਿਆਨਾਸ, ਬੇੜਾ ਗਰਕ। ਨਰਸਾਂ ਆਪਸ ਵਿਚ ਗੱਲਾਂ ਕਰਦੀਆਂ- ਇਹ ਪਾਗਲ ਹੋਣ ਕਰਕੇ ਪੇਂਟ ਕਰੀ ਜਾਂਦੇ ਕਿ ਪੇਂਟ ਕਰਨ ਸਦਕਾ ਪਾਗਲ ਹੋਇਐ?

ਉਸਨੂੰ ਡੇਲਾਕ੍ਰੀਕਸ ਦਾ ਵਾਕ ਯਾਦ ਆਇਆ- ਜਦੋ ਮੇਰੇ ਮੂੰਹ ਵਿਚ ਦੰਦ ਨਹੀਂ ਸਨ, ਜਦੋ ਮੇਰੇ ਫੇਫੜਿਆਂ ਵਿਚ ਅਜੇ ਹਵਾ ਦੀ ਆਵਾਜਾਈ ਸ਼ੁਰੂ ਨਹੀਂ ਹੋਈ ਸੀ, ਉਦੋਂ ਮੈਂ ਪੇਂਟਿੰਗ ਲੱਭ ਲਈ ਸੀ। ਵਾਨ ਸੋਚਣ ਲੱਗਾ ਮੇਰੀ ਉਮਰ ਬੀਤ ਚੱਲੀ, ਮੈਨੂੰ ਕਦੋਂ ਲੱਭੇਗੀ? ਉਸਨੂੰ ਸੁਨੇਹਾ ਮਿਲਿਆ- ਡਾਕਟਰ ਪੇਰੋਂ ਨੇ ਸੱਦਿਆ ਹੈ। ਚਲਾ ਗਿਆ। ਰਜਿਸਟਰਡ ਖ਼ਤ ਆਇਆ ਸੀ। ਖੋਲ੍ਹਿਆ, ਥੀਓ ਦਾ ਸੀ, ਚਾਰ ਸੌ ਫਰਾਂਕ ਸਨ। ਏਨੀ ਵੱਡੀ ਰਕਮ? ਖਤ ਪੜ੍ਹਿਆ- ਪਿਆਰੇ ਵਾਨ, ਤੇਰੀ ਇਕ ਤਸਵੀਰ ਚਾਰ ਸੌ ਦੀ ਵਿਕ ਗਈ, ਲਾਲ ਬਗੀਚਾ, ਜਿਹੜੀ ਪਿਛਲੀ ਬਸੰਤ ਵਿਚ ਬਣਾ ਕੇ ਭੇਜੀ ਸੀ। ਹੁਣ ਤੂੰ ਸਾਰੇ ਯੋਰਪ ਵਿਚ ਜਾਏਂਗਾ। ਜੇ ਡਾਕਟਰ ਆਗਿਆ ਦੇਵੇ ਤਾਂ ਇਨ੍ਹਾਂ ਪੈਸਿਆਂ ਵਿਚੋਂ ਟਿਕਟ ਖਰੀਦ ਦੇ ਪੈਰਿਸ ਆ ਜਾਹ। ਤੇਰਾ- ਥੀਓ।

ਵਾਨ ਨੇ ਡਾਕਟਰ ਅਤੇ ਉਸਦੀ ਪਤਨੀ ਨੂੰ ਖਤ ਪੜ੍ਹਾਇਆ। ਖੁਸ਼ ਵਾਪਸ ਆ ਰਿਹਾ ਸੀ। ਪਤਨੀ ਨੇ ਡਾਕਟਰ ਨੂੰ ਪੁੱਛਿਆ- ਕੀ ਇਹ ਸੱਚ ਹੋ ਸਕਦੈ ਕਿ ਐਨੇ ਪੈਸਿਆਂ ਦੀ ਤਸਵੀਰ ਵਿਕੀ ਹੋਵੇ? ਡਾਕਟਰ ਹੱਸ ਪਿਆ- ਭਲੀਏ ਲੋਕੇ ਇ ਹਦਾ ਭਰਾ ਚੰਗੈ, ਇਹ ਨੂੰ ਠੀਕ ਕਰਨੈ ਨਾ ਉਹਨੇ। ਹੌਸਲਾ ਅਫਜ਼ਾਈ ਸਹੀ ਚੀਜ਼ ਹੁੰਦੀ ਹੈ।

ਅਗਲੇ ਦਿਨੋ ਥੀਓ ਦੀ ਤਾਰ ਆ ਗਈ- ਖੁਸ਼ਖਬਰੀ, ਜੋਹੰਨਾ ਨੇ ਬੇਟੇ ਨੂੰ ਜਨਮ ਦਿਤਾ ਹੈ, ਜੋ ਤੇਰਾ ਨਾਮ, ਉਹ੍ਹੀ ਰੱਖਿਆ ਹੈ ਵਿਨਸੈਂਟ। ਮਾਂ ਤੇ ਵਿਨਸੈਂਟ ਠੀਕ ਹਨ- ਥੀਉ। ਖੁਸ਼ਖਬਰੀ ਸੁਣ ਕੇ ਪੇਟਿੰਗ ਕਰਦਿਆਂ ਆਪਣੇ ਆਪ ਨੂੰ ਕਿਹਾ- ਜਦੋਂ ਮੇਰੇ ਮੂੰਹ ਵਿਚ ਦੰਦ ਨਾ ਰਹੇ ਤੇ ਫੇਫੜਿਆਂ ਵਿਚੋਂ ਸਾਹ ਮੁੱਕ ਗਿਆ, ਮੈਨੂੰ ਉਦੋਂ ਪੇਂਟਿੰਗ ਲੱਭੇਗੀ।

ਸਕਦੀ, ਡੇਢ ਮਹੀਨੇ ਸਰਦੀ ਵਿਚ ਸਫਰ ਮੈਨੂੰ ਮਾਰ ਦਵੇਗਾ। ਕਿਰਪਾ ਕਰਕੇ ਉਸ ਨੂੰ ਮੇਰੇ ਕੋਲ ਭੇਜ ਦਿਉ। ਅਸੀਂ ਦੋਵੇਂ ਜਰਮਨੀ ਚਲੇ ਜਾਵਾਂਗੇ। ਮਾਂ ਨੂੰ ਜਰਮਨੀ ਜਾਣ ਦੀ ਆਗਿਆ ਮਿਲ ਗਈ। ਲੁੱਜ਼ ਨੂੰ ਨਹੀਂ।

ਸਟਾਲਿਨ ਦੀ ਮੌਤ ਪਿਛੋਂ 1953 ਵਿਚ ਉਸ ਦੀ ਰਿਹਾਈ ਹੋਈ। ਆਖਰ ਪੂਰਬ ਜਰਮਨ (GDR) ਵਿਚ ਮਾਂ ਪੁੱਤ ਨੂੰ ਜਾਣ ਦੀ ਆਗਿਆ ਮਿਲ ਗਈ। ਸ਼ਰਤ ਸੀ ਕਿ ਜਰਮਨ ਤੋਂ ਬਾਹਰ ਨਹੀਂ ਜਾਣਾ। ਲੁੱਜ਼ ਨੇ ਅਰਜ਼ੀਆਂ ਪਾਈਆਂ ਕਿ ਮੇਰੀ ਪਤਨੀ ਤੇ ਧੀ ਇੰਗਲੈਂਡ ਵਿਚ ਹਨ, ਮੈਂ ਉਨ੍ਹਾਂ ਨੂੰ ਲੱਭਣਾ ਹੈ, ਆਗਿਆ ਦਿਉ, ਆਗਿਆ ਨਹੀਂ ਮਿਲੀ। ਏਨੇ ਤਸੀਹੇ ਝੱਲਣ ਪਿਛੋਂ ਵੀ ਮਾਂ ਪੁੱਤ ਦਾ ਕਮਿਊਨਿਜ਼ਮ ਅਤੇ ਪਾਰਟੀ ਵਿਚੋਂ ਵਿਸ਼ਵਾਸ ਨਹੀਂ ਟੁੱਟਾ। ਇਸ ਅਜਬ ਵਿਰੋਧਾਭਾਸ ਨੂੰ ਜਾਣਨ ਲਈ ਰੂਸ ਦੇ ਇਤਿਹਾਸਕਾਰ ਇਸਹਾਕ ਡਿਊਸ਼ਰ ਦੀਆਂ ਰਚਨਾਵਾਂ ਪੜ੍ਹੋ। ਉਸਨੇ, *ਰੱਬ ਜਿਹੜਾ ਹਾਰ ਗਿਆ (God that Failed)* ਦਾ ਜੋ ਰੀਵੀਊ *ਸਾਬਕ ਕਮਿਊਨਿਸਟਾਂ ਦੀ ਜ਼ਮੀਰ* ਦੇ ਨਾਂ ਹੇਠ ਲਿਖਿਆ ਉਹ ਪੜ੍ਹਨਯੋਗ ਹੈ।

ਇਕ ਪੁਰਾਣੇ ਅਖਬਾਰ ਵਿਚ ਦੋਰਾ ਦੀ ਸ਼ਰਧਾਂਜਲੀ ਛਪੀ। ਪੜ੍ਹ ਕੇ ਲੁੱਜ਼ ਨੂੰ ਪਤਾ ਲੱਗਾ, ਮਰ ਚੁਕੀ ਹੈ, ਧੀ ਲੰਡਨ ਵਿਚ ਹੈ। ਅਕਤੂਬਰ 1953 ਵਿਚ ਪੁਲਸੀਏ ਨੇ ਮੇਰੀਆਨਾ ਦਾ ਦਰਵਾਜਾ ਖੜਕਾਇਆ, ਉਸ ਦੇ ਪਿਤਾ ਦਾ ਖਤ। ਇਕ ਦਮ ਯਤੀਮ ਮੇਰੀਆਨਾ ਨੂੰ ਪਿਤਾ ਮਿਲ ਗਿਆ, ਦਾਦੀ ਵੀ ਹੈ। ਚਾਚਾ ਹਰਮਨ, ਚਾਚੀ ਐਲਿਸ, ਭਰਾ ਅਰਨਸਟ, ਸਾਰੇ ਹਨ।

ਸਟੀਮਰ ਦੀ ਨਿਗਰਾਨੀ ਹੇਠ ਮੇਰੀਆਨਾ ਰਾਜ਼ੀ ਹੋਣ ਲੱਗੀ। ਮਾਂ ਦੀਆਂ ਸਹੇਲੀਆਂ ਉਸ ਦੀਆਂ ਸਹੇਲੀਆਂ ਹੋ ਗਈਆਂ। ਕਿਤਾਬਾਂ ਪੜਦੀ ਰਹਿੰਦੀ, ਵੀਹ ਸਾਲ ਦੀ ਜਲਾਵਤਨੀ ਮਗਰੋਂ ਜਰਮਨੀ ਵਿਚ ਆਪਣੇ ਬਰਬਾਦ ਹੋ ਚੁਕੇ ਜਨਮ ਸਥਾਨ ਤੇ ਪੁੱਜੀ। ਨਿਕੀ ਹੁੰਦੀ ਦੀਆਂ ਫੋਟੋਆਂ ਘਰ ਵਿਚ ਪਈਆਂ ਸਨ। ਪਿਤਾ ਮਾਣ ਨਾਲ ਨਿਕੀ ਮੇਰੀਆਨਾ ਵੱਲ ਦੇਖ ਰਿਹਾ ਹੈ, ਮਾਂ ਦੇਖ ਰਹੀ ਹੈ। 87 ਸਾਲ ਦੀ ਬਰਟਾ, ਪਾਰਟੀ ਸਾਹਿਤ ਲਿਖ ਰਹੀ ਸੀ, ਉਸਨੂੰ ਸਨਮਾਨ ਮਿਲ ਰਹੇ ਸਨ ਤੇ ਨਾਲ ਨਾਲ ਉਹ ਬਾਲ ਸਾਹਿਤ ਰਚ ਰਹੀ ਸੀ।

ਭੂਆ ਰੁਥ ਨੇ ਮੇਰੀਆਨਾ ਨੂੰ ਅਮਰੀਕਾ ਆਉਣ ਦਾ ਸੱਦਾ ਦਿਤਾ, 28 ਸਾਲ ਦੀ ਕੁੜੀ ਨੇ ਜਾਣ ਦਾ ਫੈਸਲਾ ਕਰ ਲਿਆ। ਸਮੁੰਦਰੀ ਜਹਾਜ਼ ਦਾ ਸਫਰ ਮੁਕਾ ਕੇ ਕੈਲੀਫੋਰਨੀਆਂ ਪੁੱਜੀ। ਭੂਆ ਅਤੇ ਫੁੱਫੜ ਘਰ ਲੈ ਗਏ। ਦੋ ਮਹੀਨਿਆ ਵਾਸਤੇ ਗਈ ਸੀ, ਚਾਰ ਖੁਸ਼ ਮਹੀਨੇ ਬਿਤਾ ਕੇ ਵਾਪਸ ਲੰਡਨ ਪਰਤੀ।

1973 ਵਿਚ ਜਦੋ ਲੁੱਜ਼ 70 ਸਾਲ ਦਾ ਹੋ ਗਿਆ ਤਾਂ ਕਿਤੇ ਉਸ ਨੂੰ ਲੰਡਨ ਜਾ ਕੇ ਆਪਣੀ ਧੀ ਨੂੰ ਮਿਲਣ ਦੀ ਆਗਿਆ ਮਿਲੀ। ਅਮਰੀਕਾ ਵਾਲੀ ਭੂਆ ਰੁਥ ਨੂੰ ਪਤਾ ਲੱਗਾ ਕਿ ਭਰਾ ਲੰਡਨ ਜਾ ਰਿਹਾ ਹੈ, ਉਸੇ ਦਿਨ ਉਸਨੇ ਵੀ ਪੁੱਜਣ ਦਾ ਫੈਸਲਾ ਕਰ ਲਿਆ। ਸਾਰਿਆਂ ਨੇ ਖੁਸ਼ ਦਿਨ ਬਿਤਾਏ ਤੇ ਵਾਪਸ ਪਰਤ ਗਏ। ਵਾਪਸ ਜਾਕੇ ਕੁਝ ਦਿਨਾ ਬਾਦ ਲੁੱਜ਼ ਦੀ ਮੌਤ ਹੋ ਗਈ।

6 ਜੂਨ 1977, ਮੇਰੀਆਨਾ 43 ਸਾਲ ਦੀ ਸੀ, ਵਸੀਅਤ ਲਿਖ ਦਿਤੀ। ਮਾਂ ਦੀ ਕਬਰ ਉਪਰ ਪੱਥਰ ਨਹੀਂ ਰਖਵਾ ਸਕੀ ਸੀ। ਲਿਖਿਆ, ਕਰਜ਼ੇ ਉਤਾਰਨ ਪਿਛੋਂ ਜੋ ਰਕਮ ਬਚੇ ਉਸ ਨਾਲ ਮਾਂ ਦੀ ਕਬਰ ਬਣਾ ਦੇਣੀ। ਉਸ ਨੂੰ ਲਗਦਾ ਸੀ ਨਾਜ਼ੀਆਂ ਵਲੋਂ ਖੋਹੇ ਕਾਫਕਾ ਦੇ ਖਤ ਲੱਭ ਸਕਦੇ ਹਨ। ਸਾਰਾ ਮਾਸੀ ਦੀ ਧੀ ਤੋਵਾ ਅਪਣੇ ਪਤੀ ਮੋਤੀ ਨਾਲ ਉਸ ਨੂੰ ਇਜਰਾਈਲ ਤੋਂ ਮਿਲਣ ਆਏ। ਸੱਦਾ ਦਿਤਾ ਕਿ ਇਜ਼ਰਾਈਲ ਆਈਂ। ਸਫਰ ਖਰਚ ਦੇ ਪੈਸੇ ਦੇ ਕੇ ਗਏ। ਮੇਰੀਆਨਾ ਨੇ ਵਿਆਹ ਨਹੀਂ ਕਰਵਾਇਆ। 1980 ਵਿਚ ਮਾਨਸਿਕ ਬਿਮਾਰੀ ਦਾ ਸ਼ਿਕਾਰ ਹੋਣ ਲੱਗੀ, ਉਸਨੂੰ ਅਜੀਬ ਅਵਾਜ਼ਾਂ ਸੁਣਾਈ ਦੇਈ ਜਾਂਦੀਆਂ, ਹੋਰ ਕਿਸੇ ਨੂੰ ਨਹੀਂ ਸੁਣਦੀਆਂ ਸਨ, ਪੁਲਸ ਕੋਲ ਵੀ ਸ਼ਿਕਾਇਤ ਲਿਖਵਾਈ। ਹਸਪਤਾਲ ਦਾਖਲ ਰਹੀ। ਫਿਰ ਇਕਾਂਤਵਾਸੀ ਹੋ ਗਈ, ਨਾ ਕਿਸੇ ਕੋਲ ਜਾਂਦੀ ਨਾ ਆਉਣ ਦਿੰਦੀ, ਦਰਵਾਜਾ ਨਾਂ ਖੋਲ੍ਹਦੀ, ਦਵਾਈਆਂ ਖਾਣ ਤੋਂ ਇਨਕਾਰ ਕਰਦਿਆਂ ਕਿਹਾ- ਮੈ ਨਹੀਂ ਰਾਜ਼ੀ ਹੋਣਾ। ਮੈਂ ਮਰਨਾ ਚਾਹੁੰਦੀ ਹਾਂ, ਮੈਂ 50 ਸਾਲ ਦੀ ਉਮਰ ਹੋਣ ਤੱਕ ਮਰ ਜਾਣਾ ਹੈ।

ਹੈਨੀ ਅਪਣੇ ਪਤੀ ਪਾਲ ਨਾਲ ਉਸਦੇ ਫਲੈਟ ਵਿਚ ਗਈ, ਘੰਟੀ ਖੜਕਾਈ, ਦੇਰ ਬਾਦ ਅੰਦਰਲਾ ਇਕ ਦਰਵਾਜਾ ਖੁੱਲ੍ਹਾ, ਦੂਜਾ ਜਾਲੀ ਵਾਲਾ ਬੰਦ ਰਿਹਾ। ਪਿਛੇ ਹਟ ਕੇ ਕਹਿਣ ਲੱਗੀ- ਮੈਂ ਨੀ ਕਿਸੇ ਨੂੰ ਅੰਦਰ ਆਉਣ ਦੇਣਾ। ਹੈਨੀ ਨੇ ਕਿਹਾ- ਤੂੰ ਸਾਡੇ ਪਰਿਵਾਰ ਦੀ ਕੁੜੀ ਹੈਂ ਮੇਰੀਆਨੀ, ਦੇਖ ਤੇਰੇ ਵਾਸਤੇ ਕਿੰਨੀਆ ਮਠਿਆਈਆਂ ਤੇ ਫਲ ਲਿਆਏ ਹਾਂ। ਮੇਰੀ ਨੇ ਕਿਹਾ- ਮੇਰਾ ਕੋਈ ਪਰਿਵਾਰ ਨਹੀਂ, ਮੈ ਕੁਝ ਨਹੀਂ ਲੈਂਦੀ। ਜਾਓ। ਰੋਂਦੀ ਰੋਂਦੀ ਹੈਨੀ ਪੈਕਟਾਂ ਸਮੇਤ ਪਤੀ ਦੀ ਕਾਰ ਵਿਚ ਜਾ ਬੈਠੀ।

ਹੈਨੀ ਨੇ ਕੁਝ ਦਿਨਾ ਬਾਦ ਬਹੁਤ ਪਿਆਰਾ ਖ਼ਤ ਪੋਸਟ ਕੀਤਾ। ਬਿਨਾ ਲਿਫਾਫਾ ਖੋਲ੍ਹਿਆਂ ਵਾਪਸ ਭੇਜ ਦਿਤਾ, ਲਿਫਾਫੇ ਤੇ ਲਿਖਿਆ ਸੀ- ਮੈਨੂੰ ਖਤ ਨਾ ਲਿਖਿਆ ਕਰੋ, ਨਾ ਹਟੇ ਤਾਂ ਮੈਂ ਪੁਲਸ ਕੋਲ ਸ਼ਿਕਾਇਤ ਕਰ ਦਿਆਂਗੀ।

ਕੰਮ ਨਹੀ ਕਰ ਸਕਦੀ ਸੀ, ਪੈਸੇ ਮੁੱਕ ਗਏ ਸਨ। ਮਕਾਨ ਦੇ ਕਿਰਾਏ ਸਮੇਤ ਸਾਰੇ ਕਰਜ਼ੇ 1000 ਪੌਂਡ ਤੋਂ ਵੱਧ ਸਨ। ਮੇਰੀਆਨਾ ਕੋਲ ਕੋਈ ਪੈਸਾ ਨਹੀਂ ਸੀ। ਮਾਲਕ ਮਕਾਨ ਨੇ ਕਾਨੂੰਨੀ ਨੋਟਿਸ ਦੇ ਦਿਤਾ। ਬਿਜਲੀ ਕੱਟੀ ਜਾ ਚੁਕੀ ਸੀ। ਗਵਾਂਢੀਆਂ ਨੇ ਪੁਲਸ ਨੂੰ ਸੂਚਿਤ ਕੀਤਾ ਕਿ ਕਈ ਦਿਨਾ ਤੋਂ ਦਰਵਾਜਾ ਨਹੀਂ ਖੁੱਲ੍ਹਾ। ਪੁਲਸ ਨੇ ਦਰਵਾਜਾ ਤੋੜਿਆ, ਫਰਸ਼ ਉਪਰ ਗਲੀ ਸੜੀ ਲਾਸ਼ ਪਈ ਸੀ।

ਕਬਰਸਤਾਨ ਵਿਚ ਬਾਰਾਂ ਔਰਤਾਂ ਮਰਦ ਦਫਨ ਕਰਨ ਵਕਤ ਸਨ। ਪਾਦਰੀ ਨੇ ਅਰਦਾਸ ਕੀਤੀ। ਹੈਨੀ ਨੇ ਡਾਇਰੀ ਵਿਚ ਲਿਖਿਆ- *48 ਸਾਲ ਦੀ ਮੇਰੀਆਨਾ ਸੈਂਕੜੇ ਸਾਲਾਂ ਵਾਲੀ ਸਿਆਣਪ ਨਾਲ ਭਰੀ ਹੋਈ ਸੀ, ਸਨਿਆਸੀ, ਇਕਾਂਤਵਾਸੀ। ਜਦੋਂ ਉਹ ਫਰਸ਼ ਉਪਰ ਡਿਗੀ ਅਤੇ ਮਰੀ, ਉਸਨੇ ਕਿਸ ਨੂੰ ਆਵਾਜ਼ ਮਾਰੀ ਹੋਵੇਗੀ? ਉਮਰਾਂ ਛੋਟੀਆਂ। ਦੁਖ ਵੱਡੇ।*

ਕਾਫਕਾ ਤੇ ਦੋਰਾ ਦੇ ਗੁੰਮ ਕਾਗਜਾਂ ਦੀ ਤਲਾਸ਼ ਬੰਦ ਨਹੀਂ ਹੋਈ। ਯੋਰਪ ਵਿਚ ਥਾਂ ਥਾਂ ਸਰਚ ਕਮੇਟੀਆਂ ਬਣੀਆਂ, ਜਰਮਨ ਵਿਚੋਂ ਪਾਬੰਦੀ ਸ਼ੁਦਾ ਜ਼ਬਤ ਸਾਹਿਤ ਫਰੋਲਣ ਦੀ ਆਗਿਆ ਹਿਤ ਅਰਜ਼ੀਆਂ ਚਲ ਪਈਆਂ। ਸਾਨ ਡੀਗੋ ਯੂਨੀਵਰਸਿਟੀ ਅਮਰੀਕਾ ਨੇ ਵੀ ਇਸ ਬਾਬਤ ਖੋਜ ਵਿਭਾਗ ਕਾਇਮ ਕਰਕੇ ਜਰਮਨ ਪਾਸ ਪਟੀਸ਼ਨ ਦਾਇਰ ਕਰ ਦਿਤੀ। ਜਿਹੜੀ ਲਿਖਤ ਗੁਰਮੁਖੀ ਅੱਖਰਾਂ ਵਿਚ ਤੁਸੀਂ ਹੁਣ ਪੜ੍ਹ ਰਹੇ ਹੋ, ਉਹ ਸਾਨ ਡੀਗੋ ਯੂਨੀਵਰਸਿਟੀ ਦੀ ਪ੍ਰੋਫੈਸਰ ਕੈਥੀ ਦਾਇਮੰਤ ਦੀ ਖੋਜ ਵਿਚੋਂ ਲਏ ਨੋਟਸ ਉਪਰ ਆਧਾਰਤ ਹੈ।

ਦੋਰਾ ਦੇ ਵਡੇ ਭਰਾ ਦਾਊਦ ਦਾ ਪੁੱਤਰ ਜ਼ਵੀ 1947 ਵਿਚ ਜੰਮਿਆ, ਦੋ ਸਾਲ ਦਾ ਸੀ ਜਦੋਂ 1949 ਵਿਚ ਮਾਪੇ ਇਜ਼ਰਾਈਲ ਚਲੇ ਗਏ, ਸਾਲ 1960 ਵਿਚ ਜਦੋਂ ਪਿਤਾ ਦੀ ਮੌਤ ਹੋਈ, 13 ਸਾਲ ਦਾ ਸੀ। ਪਿਤਾ ਤੋਂ ਇਸ ਨੇ ਭੂਆ ਦੋਰਾ ਦੀ ਕੋਈ ਗੱਲ ਨਹੀਂ ਸੁਣੀ ਸੀ। 1996 ਦੇ ਸਾਲ ਇਕ ਦਿਨ ਅਖਬਾਰ ਵਿਚ ਦੋਰਾ ਅਤੇ ਕਾਫਕਾ ਦੀ ਪ੍ਰੇਮ-ਕਥਾ ਛਪੀ ਹੋਈ ਪੜ੍ਹੀ। ਦੋਰਾ ਦੇ ਨਾਮ ਨਾਲ ਦਾਇਮੰਤ ਲੱਗਾ ਹੋਇਆ ਸੀ। ਜ਼ਵੀ ਸੋਚਣ ਲੱਗਾ, ਮੈਂ ਵੀ ਦਾਇਮੰਤ ਹਾਂ, ਕੀ ਪਤਾ ਦੋਰਾ ਨਾਮ ਦੀ ਕੁੜੀ ਨਾਲ ਮੇਰਾ ਕੋਈ ਰਿਸ਼ਤਾ ਹੋਵੇ? ਕੀ ਉਹ ਘੱਲੂਘਾਰੇ ਵਿਚੋਂ ਬਚ ਗਈ ਸੀ? ਫਿਰ ਕਿੱਥੇ ਗਈ? ਵਿਆਹ ਕਰਵਾਇਆ? ਉਸਦੇ ਬੱਚੇ ਹੋਏ? ਕਿਥੋਂ ਲੱਭਾਂ?

ਉਸਨੇ ਇੰਟਰਨੈੱਟ ਤੇ ਕਾਫਕਾ ਦੀ ਵੈੱਬਸਾਈਟ ਖੋਲ੍ਹੀ।ਕਾਫਕਾ ਦੇ ਖੋਜੀ ਨੀਲ ਬੋਖੋਵ ਦੀ ਮੇਲ ਆਈਡੀ ਮਿਲੀ, ਉਸ ਨੂੰ ਖਤ ਲਿਖਕੇ ਸਵਾਲ ਪੁੱਛੇ, ਅਪਣੇ ਬਾਰੇ ਦੱਸਿਆ। ਨੀਲ ਨੇ ਚਾਰ ਪੰਨਿਆਂ ਦੀ ਜਾਣਕਾਰੀ ਭੇਜੀ ਤਾਂ ਪਤਾ ਲੱਗਾ ਕਿ ਲੁੱਜ਼ ਲਾਸਕ ਨਾਮ ਦੇ ਬੰਦੇ ਨਾਲ ਦੋਰਾ ਨੇ 1926-1936 ਵਿਚਕਾਰ ਕਦੀ ਵਿਆਹ ਕੀਤਾ ਸੀ ਤੇ ਇਕ ਧੀ ਜੰਮੀ ਜਿਸ ਦਾ ਨਾਮ ਮੇਰੀਆਨਾ ਸੀ। ਇਹ ਵੀ ਜਾਣਿਆਂ ਕਿ 15 ਅਗਸਤ 1952, ਦੋਰਾ ਦੀ ਮੌਤ ਹੋਈ, ਕਬਰ ਲੰਡਨ ਵਿਚ ਹੈ। ਉਹ ਕਬਰ ਦੇਖਣੀ ਚਾਹੁੰਦਾ ਸੀ ਪਰ ਡੱਚ ਖੋਜੀ ਨੀਲ ਨੂੰ ਕਬਰ ਦੀ ਥਾਂ ਪਤਾ ਨਹੀਂ ਸੀ। ਜ਼ਵੀ ਨੇ ਫੈਸਲਾ ਕੀਤਾ, ਭੂਆ ਦੀ ਕਬਰ ਲੱਭਾਂਗਾ। ਅਮਰੀਕਣ ਖੋਜੀ ਕੁੜੀ ਕੈਥੀ ਦਾਇਮੰਤ ਦਾ ਪੱਤਾ ਲੱਗਾ, ਜ਼ਵੀ ਨੇ ਉਸਨੂੰ ਖਤ ਲਿਖਿਆ। ਕੈਥੀ ਨੇ ਦੱਸਿਆ- ਮੈਂ ਬਾਰਾਂ ਸਾਲ ਤੋਂ ਦੋਰਾ ਤੇ ਕੰਮ ਕਰ ਰਹੀ ਹਾਂ, ਮੈਨੂੰ ਕਬਰ ਦਾ ਪਤਾ ਹੈ ਅਜੇ ਤੱਕ ਪੱਥਰ ਨਹੀਂ ਰੱਖਿਆ, ਕੈਥੀ ਨੇ ਧੀ ਦੀ ਮੌਤ ਦੀ ਖਬਰ ਵੀ ਦੱਸੀ। ਦੋਵਾਂ ਨੇ ਫੈਸਲਾ ਕੀਤਾ, 15 ਅਗਸਤ 1999 ਨੂੰ ਕਬਰਿਸਤਾਨ ਜਾਕੇ ਪੱਥਰ ਟਿਕਾਣ ਦੀ ਰਸਮ ਕਰਾਂਗੇ, ਜਿਸ ਤਰੀਕ ਨੂੰ ਦੋਰਾ ਦਫਨਾਈ ਸੀ। ਲਾਸਕ ਪਰਿਵਾਰ ਬਾਰੇ ਪਤਾ ਲੱਗਾ। ਜ਼ਵੀ ਜਹਾਜ਼ ਤੇ ਚੜ੍ਹਿਆ, ਬਰਲਿਨ ਪੁੱਜਾ। ਲਾਸਕ ਪਰਿਵਾਰ ਦੇ ਬਚੇ ਮੈਂਬਰ ਉਸ ਨੂੰ ਦੇਖ ਕੇ, ਮਿਲ ਕੇ ਬੇਅੰਤ ਖੁਸ਼ ਹੋਏ। ਜ਼ਵੀ ਨੇ ਆਪਣਾ ਪਰਿਵਾਰ ਲੱਭ ਲੈਣ ਦੀ ਸਾਖੀ ਇਜ਼ਰਾਈਲ ਦੇ ਸਭ ਤੋਂ ਵਡੇ ਅਖਬਾਰ *ਯੇਦੀ ਅਖਰੋਨੋ* ਵਿਚ 20 ਮਈ 1999 ਨੂੰ ਛਪਵਾਈ। ਉਸੇ ਦਿਨ ਜ਼ਵੀ ਨੂੰ ਤੋਵਾ ਦਾ ਫੋਨ ਆਇਆ, *ਮੈਂ ਤੇਰੀ ਭੂਆ ਸਾਰਾ ਦੀ ਧੀ ਹਾਂ। ਮੇਰੀ ਮਾਂ ਅਜੇ ਜਿਉਂਦੀ ਹੈ, ਤਲ ਅਵੀਵ ਵਿਚ ਹੈ।* ਜਿਹੜਾ ਸਿਰਨਾਵਾਂ ਲਿਖਾਇਆ, ਉਹ ਘਰ ਜ਼ਵੀ ਦੇ ਘਰੋਂ ਦਸ ਮਿੰਟ ਦੀ ਦੂਰੀ ਤੇ ਸੀ। ਕਰਾਮਾਤ, ਇਕ ਦਮ ਭੂਆ ਅਤੇ ਮਾਸੀ ਦੇ ਪਰਿਵਾਰ ਮਿਲ ਗਏ।

ਬਰਲਿਨ ਤੋਂ ਲਾਸਕ ਪਰਿਵਾਰ ਲੰਡਨ ਪੁੱਜਾ, ਅਰਨਸਟ ਦੀ ਵਿਧਵਾ ਦਾਇਨਾ, ਭੂਆ ਰੂਥ, ਪੋਤੀ, ਸਭ। ਦੋਰਾ ਦਾ ਪੇਕਾ ਪਰਿਵਾਰ, ਜ਼ਵੀ, ਉਸਦੀ ਪਤਨੀ ਸ਼ੋਸ਼ੀ ਤੇ ਚਾਰ ਬੱਚੇ, ਸਾਰਾ, ਸਾਰਾ ਦੀ ਧੀ ਤੋਵਾ। ਸਾਰਾ 77 ਸਾਲ ਦੀ ਸੀ ਤੇ ਦੋਰਾ ਦੀ ਇਹ 46ਵੀਂ ਬਰਸੀ ਸੀ। ਦੋਰਾ, ਕਾਫਕਾ, ਮਿਲੇਨਾ ਦੇ ਰਿਸ਼ਤੇਦਾਰਾਂ ਤੋਂ ਇਲਾਵਾ ਇਨ੍ਹਾਂ ਦੇ ਪ੍ਰਸ਼ੰਸਕ, ਖੋਜੀ, ਪਾਠਕ, ਆਲੋਚਕ, ਸਭ ਇਕੱਠੇ ਹੋਏ। ਜਰਮਨੀ ਅਤੇ ਇਜ਼ਰਾਈਲ ਤੋ ਇਲਾਵਾ ਹਾਲੈਂਡ ਅਤੇ ਅਮਰੀਕਾ ਤੋਂ ਆਏ। ਹੈਮਸਟੈਂਡ ਵਿਖੇ, ਕਿੰਗਜ਼ ਕਾਲਜ ਦੇ ਹਾਲ ਵਿਚ ਦੋਰਾ ਦਾ ਸ਼ਰਧਾਂਜਲੀ ਸਮਾਗਮ ਰਚਾਇਆ ਗਿਆ। ਚੁਰਾਨਵੇਂ ਸਾਲ ਦੀ ਉਮਰ ਦਾ ਮੇਜਰ ਬੋਦਾਂਸਕੀ ਮੰਚ ਉਤੇ ਆਇਆ, ਕਿਹਾ- ਯਿਦਿਸ਼ ਲੇਖਕ ਪੇਰੇਜ਼ ਦੀ ਜਿਹੜੀ ਕਹਾਣੀ ਦੋਰਾ ਨੂੰ ਸਭ ਤੋਂ ਵਧੀਕ ਪਸੰਦ ਸੀ, ਉਸਨੂੰ ਸਟੇਜ ਉਪਰ ਅਭਿਨੈ ਰਾਹੀਂ ਪੇਸ਼ ਕਰਾਂਗਾ। ਉਦੋਂ ਮੈਂ ਜੁਆਨ ਸਾਂ ਜਦੋਂ ਦੋਰਾ ਵਲੋਂ ਡਰਾਮੇ ਦੀ ਪੇਸ਼ਕਾਰੀ ਦੇਖੀ ਸੀ। ਮੌਜੂਦ ਸਰੋਤਿਆ ਵਿਚੋਂ ਥੋੜ੍ਹੇ ਸਨ ਜਿਹੜੇ ਯਿਦਿਸ਼ ਜ਼ਬਾਨ ਜਾਣਦੇ ਸਨ, ਅਦਾਕਾਰੀ ਏਡੀ ਗਜ਼ਬ ਦੀ ਕਿ ਹਾਵ ਭਾਵ ਹਰੇਕ ਗੱਲ ਸਮਝਾ ਰਹੇ ਸਨ। ਹਾਲ ਵਿਸਮਾਦੀ ਸੁੰਨ ਵਿਚ ਗੁੰਮ ਹੋ ਗਿਆ।

ਕਬਰਿਸਤਾਨ ਜਾਕੇ ਜ਼ਵੀ ਨੇ ਯਿਦਿਸ਼ ਵਿਚੋਂ ਅਤੇ ਸਾਰਾ ਨੇ ਤੋਰਾਹ ਵਿਚੋਂ ਪ੍ਰਾਰਥਨਾਵਾਂ ਪੜ੍ਹੀਆਂ। ਸਾਰਾ ਨੇ ਉਹ ਪਲ ਸਾਂਝੇ ਕੀਤੇ ਜਦੋਂ ਦੋਰਾ ਲੰਮੀ ਜੁਦਾਈ ਬਾਦ ਇਜ਼ਰਾਈਲ ਆਕੇ ਮਿਲੀ ਸੀ- *ਮੇਰੀ ਇਕੋ ਇਕ ਜਿਉਂਦੀ ਭੈਣ, ਮੈ ਕਿੰਨੀ ਖੁਸ਼ ਹੋਈ ਸਾਂ ਤੈਨੂੰ ਮਿਲਕੇ ਉਦੋਂ। ਤੂੰ ਤਾਂ ਕਹਿਦੀ ਹੁੰਦੀ ਸੈਂ ਇਜ਼ਰਾਈਲ ਵਿਚ ਮਰਾਂਗੀਆਂ, ਕਦੀ ਨਹੀਂ ਵਿਛੜਨਾ, ਫਿਰ ਤੂੰ ਏਨੀ ਕਾਹਲੀ ਕਿਉਂ ਕੀਤੀ? ਕੇਵਲ ਤੂੰ ਸੈਂ ਉਹ ਨਿਰਮਲ, ਨਿਰਛਲ ਪਵਿਤਰ ਰੂਹ ਜਿਹੜੀ ਉਨ੍ਹਾਂ ਨੂੰ ਮਾਫ ਕਰ ਸਕੀ ਜਿਨ੍ਹਾਂ ਤੇਰੇ ਉਪਰ ਜ਼ੁਲਮ ਢਾਏ। ਤੈਨੂੰ ਸ਼ਾਂਤੀ ਮਿਲੇ, ਸੁਰਗ ਦੀਆਂ ਪਵਿਤਰ ਰੂਹਾਂ ਵਿਚ ਤੇਰਾ ਵਾਸਾ ਹੋਵੇ।*

ਦੋਰਾ ਦੀ ਸੁੰਦਰ ਸਫੈਦ ਸੰਗਮਰਮਰੀ ਸਲੈਬ ਉਪਰ ਮੇਰੀਆਨਾ ਦਾ ਨਾਮ ਵੀ ਲਿਖਿਆ ਗਿਆ। ਕਾਫਕਾ ਦੀ ਮੌਤ ਉਪਰੰਤ ਰਾਬਰਟ ਕਲਾਪਸਟੱਕ ਨੇ ਜਿਹੜੀ ਸ਼ਰਧਾਂਜਲੀ ਛਪਵਾਈ ਸੀ ਉਸ ਵਿਚ ਦੋਰਾ ਨੂੰ ਵੀ ਯਾਦ ਕੀਤਾ ਸੀ। ਉਸ ਸ਼ਰਧਾਂਜਲੀ ਵਿਚ ਦੋਰਾ ਬਾਰੇ ਜਿਹੜੀ ਪੰਕਤੀ ਲਿਖੀ ਉਹ ਇਹ ਸੀ :

*ਜਿਸ ਨੇ ਦੋਰਾ ਨੂੰ ਜਾਣਿਆ,*
*ਉਸਨੇ ਪਿਆਰ ਨੂੰ ਜਾਣਿਆ।*

ਕਬਰ ਦੀ ਸਲੈਬ ਉਪਰ ਇਹੋ ਅੱਖਰ ਲਿਖੇ ਗਏ। ਸਲਾਮ ਕਰਕੇ ਮੁਸਾਫਰ ਆਪੋ ਆਪਣੇ ਵਤਨੀ ਤੁਰੇ।

*(ਕਾਫਕਾ ਜਾਣਦਾ ਸੀ ਕੰਮ ਕਿਵੇਂ ਕਰਨਾ ਹੈ। ਜੋ ਉਸਨੇ ਲਿਖਿਆ ਜਾਂ ਕੀਤਾ, ਉਹ ਸੰਪੂਰਨ ਹੈ। ਜਿਥੇ ਕਿਤੇ ਤੁਸੀ ਸਰਬੋਤਮ ਦੇਖੋ, ਸ੍ਰੇਸ਼ਟ ਲਿਖਤ ਦੇਖੋ, ਉਥੇ ਤੁਹਾਨੂੰ ਕਾਫਕਾ ਦਿਸ ਜਾਂਦੈ। ਫਲਾਬੇਅਰ ਅਤੇ ਫਰਾਇਡ ਵਿਚ ਦਿੱਸ ਜਾਂਦਾ ਹੈ -ਮੈਕਸਬਰੋਦ)*



## 4 – ਈਦੀ

9 ਜੁਲਾਈ 1992 ਨੂੰ ਰਾਵਲਪਿੰਡੀ ਜਾ ਰਹੀ ਮੁਸਾਫਰ ਰੇਲ ਗੱਡੀ ਘੋਟਕੀ ਸਟੇਸ਼ਨ ਤੇ ਖਲੋਤੀ ਮਾਲਗੱਡੀ ਨਾਲ ਜਾ ਟਕਰਾਈ। ਮਾਲਗੱਡੀ ਵਿਚ ਫਾਸਫੇਟ ਲੱਦਿਆ ਹੋਇਆ ਸੀ। ਸੈਂਕੜੇ ਜ਼ਖਮੀ ਹੋਏ, ਸੈਂਕੜੇ ਮਾਰੇ ਗਏ। ਇਸ ਦੁਰਘਟਨਾ ਵਿਚ ਮੱਦਦ ਕਰਨ ਵਾਸਤੇ ਈਦੀ ਨੂੰ ਹੈਲੀਕਾਪਟਰ ਲੈਣ ਆ ਗਿਆ। ਸਟਾਫ ਸਮੇਤ ਉਹ ਹੈਲੀਕਾਪਟਰ ਵੱਲ ਤੁਰ ਪਿਆ। ਸਿਰ ਵਿਚ ਕੋਈ ਖਿਆਲ ਨਹੀਂ, ਲੱਤਾਂ ਵਿਚ ਜਾਨ ਨਹੀਂ, ਸਭ ਕੁੱਝ ਸੁੰਨ ਮਸੁੰਨ ਸੀ। ਉਸਨੂੰ ਲੱਗਾ– ਕੋਈ ਮੁਰਦਾ ਨਵੀਆਂ ਪੀੜਾਂ ਲੈ ਕੇ ਕਬਰ ਵਿਚੋਂ ਉਠ ਕੇ ਤੁਰ ਪਿਆ ਹੋਵੇ। ਪਾਇਲਟ ਸੁਨੇਹੇ ਲੈ ਰਿਹਾ ਸੀ, ਸੁਨੇਹੇ ਦੇ ਰਿਹਾ ਸੀ। ਤੁਰਨ ਤੋਂ ਪਹਿਲਾਂ ਨਰਸਾਂ, ਡਾਕਟਰ, ਦਵਾਈਆਂ, ਐਂਬੂਲੈਂਸਾਂ ਅਤੇ ਕੱਫਣ ਲੈ ਕੇ ਗੱਡੀਆਂ ਦਾ ਕਾਰਵਾਂ ਸੜਕ ਰਾਹੀਂ ਤੋਰ ਦਿਤਾ ਸੀ।

ਦੋ ਘੰਟਿਆਂ ਦੀ ਉਡਾਣ ਬਾਦ ਪਾਇਲਟ ਨੇ ਈਦੀ ਨੂੰ ਪੁੱਛਿਆ– ਤੁਹਾਡਾ ਕੋਈ ਦੋਹਤਾ ਹਸਪਤਾਲ ਵਿਚ ਹੈ ਮੌਲਾਨਾ ? ਈਦੀ ਕੰਬ ਗਿਆ– ਹਾਂ ਹੈ, ਕਿਉਂ ? ਦਸਿਆ– ਉਹ ਚਲਾ ਗਿਐ। ਹਵਾਈ ਸਟਾਫ ਨੇ ਈਦੀ ਨਾਲ ਰਲ ਕੇ ਦੁਆ ਕਰਨ ਲਈ ਅਸਮਾਨ ਵੱਲ ਹੱਥ ਫੈਲਾਏ।ਪਾਇਲਟ ਨੇ ਪੁੱਛਿਆ– ਵਾਪਸ ਚੱਲੀਏ? ਈਦੀ ਨੇ ਕਿਹਾ– ਨਹੀਂ, ਪਹਿਲਾਂ ਹੀ ਲੇਟ ਹਾਂ। ਕੰਮ ਬਹੁਤ ਜ਼ਿਆਦਾ ਹੈ। ਮੇਰੀ ਬੀਵੀ ਬਿਲਕੀਸ ਨੂੰ ਕਹਿ ਦਿਉ ਕਿ ਦਫਨ ਕਰ ਦੇਵੇ, ਮੈਨੂੰ ਉਡੀਕੇ ਨਾ। ਵਿਆਹ ਤੋਂ ਪਹਿਲਾਂ ਉਸਨੇ ਆਪਣੀ ਬੀਵੀ ਨੂੰ ਕਹਿ ਦਿਤਾ ਸੀ, ਮੈ ਸਾਰੇ ਦਾ ਸਾਰਾ ਤੇਰੇ ਵਾਸਤੇ ਹਾਂ, ਪਰ ਕੋਈ ਵੱਡਾ ਦੁਖ ਦੇਖਾਂਗਾ ਤਾਂ ਸਾਰੇ ਦਾ ਸਾਰਾ ਵਜੂਦ ਤੇਰੇ ਤੋਂ ਵਾਪਸ ਲੈ ਲਿਆ ਕਰਾਂਗਾ। ਠੀਕ ਹੈ ? ਬੋਲੀ– ਠੀਕ ਹੈ।

ਧੀ ਨੇ ਬਿਲਾਲ ਨੂੰ ਜਨਮ ਦਿਤਾ ਤਾਂ ਈਦੀ ਨੂੰ ਲੱਗਾ– ਦੋਹਤਾ ਮੇਰੇ ਲਈ ਜਹਾਨ ਵਿਚ ਆਇਆ ਹੈ। ਦੇਖੋ ਕਿੰਨਾ ਕੰਮ ਹੈ। ਮੇਰੇ ਨਾਲ ਹੱਥ ਵਟਾਏਗਾ। ਜਿਵੇਂ ਦੇਰ ਤੋਂ ਇਕ ਦੂਜੇ ਨੂੰ ਲਭ ਰਹੇ ਹੋਈਏ ਤੇ ਮਿਲ ਜਾਈਏ। ਇਕੱਠੇ ਬਰੇਕਫਾਸਟ ਕਰਦੇ। ਨਾਨਾ ਆਪਣੀ ਬਾਸੀ ਰੋਟੀ ਵਿਚੋਂ ਇਕ ਬੁਰਕੀ ਦਿੰਦਾ ਤਾਂ ਦੋਹਤਾ ਪੁਛਦਾ– ਨਾਨਾ ਕੀ ਤੁਸੀਂ ਵਾਕਈ ਗਰੀਬ ਹੋ? ਈਦੀ ਹੱਸ ਪੈਂਦਾ – ਗਰੀਬ ਨਹੀਂ ਹਾਂ ਪੁੱਤਰ, ਬਾਸੀ ਰੋਟੀ ਇਸ ਲਈ ਖਾਂਨਾ ਤਾਂ ਕਿ ਮੈਨੂੰ ਗਰੀਬੀ ਯਾਦ ਰਹੇ।

ਈਦ ਦੇ ਦਿਨ ਰੌਣਕਾਂ ਹੁੰਦੀਆਂ। ਬਿਲਾਲ ਵਾਸਤੇ ਖਿਡੌਣੇ ਤੇ ਕੱਪੜੇ ਆਉਂਦੇ। ਖੁਸ਼ ਹੋ ਹੋ ਪੈਕਟ ਖੋਲ੍ਹਦਾ। ਇਹ ਅੱਜ ਖਾਵਾਂਗਾ, ਇਹ ਕੱਲ੍ਹ ਇਹ ਪਰਸੋਂ। ਨਾਨਾ ਆਖਦਾ– ਬਿਲਾਲ ਤੈਨੂੰ ਪਤੈ ਕੁੱਝ ਬੱਚਿਆਂ ਕੋਲ ਕੱਪੜੇ ਹੁੰਦੇ ਈ ਨੀ? ਬਿਲਾਲ ਹਸਦਾ ਹੋਇਆ ਬਾਹਾਂ ਛੁੜਾ ਕੇ ਕੱਪੜਿਆਂ ਦੀ ਅਲਮਾਰੀ ਕੋਲ ਜਾ ਕੇ ਆਖਦਾ–
ਪਰ ਮੇਰੇ ਕੋਲ ਤਾਂ ਹੈਗੇ ਨੇ।

ਈਦੀ ਦੀ ਨਿਗਰਾਨੀ ਵਿਚ ਮਨੋਰੋਗਣ ਜੁਆਨ ਕੁੜੀ ਨੂਰਮਾਲ ਜ਼ੇਰੇ ਇਲਾਜ ਸੀ। ਠੀਕ ਹੋ ਰਹੀ ਸੀ। ਬਿਲਾਲ ਨਾਲ ਖੇਡਦੀ ਰਹਿੰਦੀ। ਨੁਹਾਉਂਦੀ, ਕੱਪੜੇ ਪਹਿਨਾਉਂਦੀ। ਇਕ ਸਵੇਰ ਬਗੈਰ ਠੰਢਾ ਪਾਣੀ ਮਿਲਾਏ, ਬਗੈਰ ਕੋਸਾ ਕਰਨ ਦੇ, ਉਬਲਦੇ ਪਾਣੀ ਦੀ ਬਾਲਟੀ ਬਿਲਾਲ ਉਪਰ ਸੁੱਟ ਦਿਤੀ। ਚੀਕ ਮਾਰ ਦੇ ਬਿਲਾਲ ਥਾਏਂ ਢੇਰੀ ਹੋ ਗਿਆ। ਹਸਪਤਾਲ ਲੈ ਗਏ। ਮੌਤ ਦੀ ਖਬਰ ਮਿਲੀ।

ਈਦੀ ਦੁਰਘਟਨਾ ਗ੍ਰਸਤ ਥਾਂ ਤੇ ਪੁੱਜ ਕੇ ਕੰਮ ਦੀ ਤਕਸੀਮ ਕਰਨ ਲੱਗਾ, ਟੁਕੜੀਆਂ ਵਿਚ ਵੰਡਣ ਲੱਗਾ। ਲੋਕਾਂ ਨੇ ਈਦੀ ਪਛਾਣ ਲਿਆ, "ਉਨਾਂ ਨੇ ਮੇਰਾ ਲੜਕਾ ਨੀ ਲੱਭਿਆ ਈਦੀ ...... ਅਹੁ ਦੇਖੋ ਮੇਰਾ ਅੱਬੂ, ਤੁਰਤ ਹਸਪਤਾਲ ਨਾ ਪੁਚਾਇਆ ਮਰ ਜਾਏਗਾ ........, ਅੱਲਾਹ ਦਾ ਸੁਕਰ ਈਦੀ ਤੁਸੀਂ ਆ ਗਏ। ਮੇਰੇ ਬੱਚੇ ਲੱਭੋ, ਕਿਥੇ ਨੇ ਉਹ?......ਮੇਰੇ ਬੱਚੇ ਮਰ ਗਏ ਹਨ ਈਦੀ, ਉਨ੍ਹਾਂ ਦੀ ਮਾਂ ਦਾ ਲਹੂ ਬਹੁਤਾ ਵਗ ਗਿਐ, ਉਹ ਮਰ ਰਹੀ ਐ, ਬਚਾਉ।"

ਈਦੀ ਨੂੰ ਯਾਦ ਆਇਆ, ਸੜੇ ਜਿਸਮ ਨਾਲ ਹਸਪਤਾਲ ਦੇ ਬੈੱਡ ਤੇ ਪਏ ਦੋਹਤੇ ਬਿਲਾਲ ਦੀਆਂ ਅੱਖਾਂ ਵਿਚ ਇਹੋ ਉਮੀਦ ਸੀ ......ਨਾਨਾ ਹੈ ਨਾ। ਹੁਣ ਮੈਨੂੰ ਕੌਣ ਮਾਰ ਸਕਦੈ ? ਇਹੀ ਉਮੀਦ ਹੁਣ ਈਦੀ ਨੂੰ ਦੇਖਣ ਸਾਰ ਸੈਂਕੜੇ ਅੱਖਾਂ ਵਿਚ ਪੈਦਾ ਹੋ ਗਈ। ਇਕ ਜੁਆਨ ਰੋਂਦਾ ਆਇਆ– ਬਾਪੂ ਤਾਂ ਲੱਭ ਲਿਆ, ਮਾਂ ਕਿਥੇ ਹੈ ? ਬਾਪੂ ਦੀ ਲਾਸ਼ ਲੱਭਣ ਤੋਂ ਬਾਦ ਉਹ ਮਾਂ ਦੀ ਲਾਸ਼ ਤਲਾਸ਼ ਰਿਹਾ ਸੀ, " ਕੋਈ ਵੀ ਉਹਦੇ ਵਰਗੀ ਨੀਂ ਲਗਦੀ। "

ਕੰਮ ਵਿਚ ਰੁਝੇ ਈਦੀ ਸਾਹਮਣੇ ਬਿਲਾਲ ਆ ਖਲੋਂਦਾ। ਕਦੀ ਨਾਨਾ, ਕਦੀ ਨਾਨੀ ਇਸ ਨਾਲ ਲੁਕਣ-ਮੀਟੀ ਖੇਡਦੇ, ਫੜੇ ਨਾ ਜਾਈਏ, ਦੌੜਦੇ, ਬਿਲਾਲ ਸੰਦੂਕ ਤੇ ਲੁਕਦਾ, ਕਦੀ ਮੰਜੀ ਹੇਠ, ਫੜੇ ਜਾਣ ਤੇ ਖੁਸ਼ੀ ਨਾਲ ਚੀਕਾਂ ਮਾਰਦਾ। ਨਾਨੀ ਹੱਥੀਂ ਇਕ ਇਕ ਬੁਰਕੀ ਵੱਖਰੇ ਵਖਰੇ ਨਾਮ ਲੈਕੇ ਖੁਲਾਉਂਦੀ– ਉਹ ਕੁਤਬ ਲਈ ਹੈ ... ਇਹ ਕੁਬਰਾ ਲਈ, ਹੁਣ ਇਹ ਫੈਸਲ ਲਈ ਹੈ .... ਇਹ ਅਲਮਾਸ ਲਈ।

ਰੇਲਵੇ ਸਟੇਸ਼ਨ ਤੇ ਲੱਤਾਂ, ਬਾਹਾਂ, ਸਿਰ, ਇਧਰ ਉਧਰ ਖਿਲਰੇ ਪਏ ਸਨ। ਚਾਰੇ ਪਾਸੇ ਤਾਜ਼ੇ ਲਹੂ ਦੀ ਦੁਰਗੰਧ। ਲਾਊਡ ਸਪੀਕਰ ਲਹੂਦਾਨ ਵਾਸਤੇ ਅਪੀਲਾਂ ਕਰ ਰਹੇ ਸਨ। ਹਸਪਤਾਲ ਭਰ ਚੁਕੇ ਸਨ। ਬਾਕੀ ਮਸਜਿਦਾਂ ਵੱਲ ਤੋਰੇ ਜਾਣ ਲੱਗੇ। ਇਦੀ ਫਾਊਂਡੇਸ਼ਨ ਦੀਆਂ 75 ਐਬੂਲੈਂਸਾਂ ਜ਼ਖਮੀਆਂ ਅਤੇ ਮੁਰਦਿਆਂ ਨੂੰ ਲੈ ਲੈ ਵੱਖ ਵੱਖ ਦਿਸ਼ਾਵਾਂ ਵੱਲ ਦੌੜ ਰਹੀਆਂ ਸਨ।

ਇਸ ਹੌਲਨਾਕ ਹਾਲਤ ਵਿਚ ਵੀ ਇਖਲਾਕੋਂ ਗਿਰੇ ਬੰਦੇ ਪੁੱਜ ਗਏ ਸਨ। ਇਕ ਜੁਆਨ ਨੇ ਲਾਸ਼ ਪਛਾਣੀ, ਕਾਗਜ਼ ਤੇ ਦਸਖਤ ਕਰਕੇ ਐਂਬੂਲੈਂਸ ਰਾਹੀਂ ਘਰ ਲੈ ਗਿਆ। ਘਰਦਿਆਂ ਨੇ ਲਾਸ਼ ਲੈਣ ਤੋਂ ਇਨਕਾਰ ਕਰ ਦਿਤਾ ਕਿ ਸਾਡਾ ਤਾਂ ਕੋਈ ਜੀ ਮਰਿਆ ਈ ਨੀ। ਮੁੰਡਾ ਦੌੜ ਕੇ ਕਿਧਰੇ ਛੁਪ ਗਿਆ। ਸਰਕਾਰ ਤੋਂ ਮੁਆਵਜ਼ਾ ਲੈਣ ਵਾਸਤੇ ਡਰਾਮਾ ਕੀਤਾ ਸੀ। ਐਂਬੂਲੈਂਸ ਲਾਸ਼ ਵਾਪਸ ਲੈ ਆਈ।

ਇਸ ਐਕਸੀਡੈਂਟ ਵਿਚ ਕੋਟਲੀ ਪਿੰਡ ਦੇ ਇਕ ਪਰਿਵਾਰ ਦੇ ਨੌ ਮੈਂਬਰ ਮਾਰੇ ਗਏ ਸਨ। ਇਨ੍ਹਾਂ ਦੀਆਂ ਲਾਸ਼ਾ ਕੋਣ ਲੈਕੇ ਜਾਏਗਾ? ਏਨੀਆਂ ਲਾਸ਼ਾਂ ਦੇਖਕੇ ਕਿੰਨੇ ਬੰਦੇ, ਔਰਤਾਂ, ਬੱਚੇ ਰੁਦਨ ਕਰਨਗੇ। ਈਦੀ ਨੇ ਕਿਹਾ- ਮੈਂ ਜਾਵਾਂਗਾ, ਮੇਰੇ ਉਪਰ ਚੀਕਾਂ ਦਾ ਅਸਰ ਨਹੀਂ ਹੋਵੇਗਾ ਕਿਉਂਕਿ ਮੈ ਬਿਲਾਲ ਵਾਸਤੇ ਰੋਵਾਂਗਾ, ਇਧਰਲੀਆਂ ਲਾਸ਼ਾਂ ਵੱਲ ਮੇਰਾ ਧਿਆਨ ਈ ਨੀਂ ਜਾਏਗਾ। ਪਰ ਸਾਰਿਆਂ ਦੇ ਘਾਟੇ ਮਿਲਕੇ ਕਿੰਨਾ ਵੱਡਾ ਘਾਟਾ ਬਣਾ ਦੇਣਗੇ?

ਈਦੀ ਨੇ ਪ੍ਰਾਰਥਨਾ ਕਰਦਿਆਂ ਕਿਹਾ- ਮਾਲਕ, ਤੈਨੂੰ ਪਿਆਰ ਕਰਦਾ ਹਾਂ ਮੈਂ। ਜਦੋਂ ਦੁਖ ਦੇਖਦਾ ਹਾਂ, ਤੈਨੂੰ ਭੁੱਲ ਕੇ ਦੁਖੀ ਬੰਦੇ ਨੂੰ ਪਿਆਰ ਕਰਨ ਲੱਗ ਜਾਨਾ।

ਇਕ ਬਜ਼ੁਰਗ ਕੰਬਦਾ ਹੋਇਆ ਈਦੀ ਕੋਲ ਆਇਆ, "ਈਦੀ, ਮੇਰਾ ਇਕੋ ਪੁੱਤਰ ਸੀ। ਹੋਰ ਮੇਰਾ ਕੋਈ ਨਹੀ। ਮੈਂ ਇਕੱਲਾ ਹਾਂ ਈਦੀ, ਬਿਲਕੁਲ ਇਕੱਲਾ। ਕਿਸੇ ਨੂੰ ਮੇਰੇ ਦੁਖ ਦਾ ਪਤਾ ਨਹੀ।" ਈਦੀ ਨੇ ਰੋਂਦਿਆਂ ਕਿਹਾ- ਮੈਨੂੰ ਪਤਾ ਹੈ ਭਰਾ, ਮੈਂ ਤੇਰਾ ਦੁਖ ਜਾਣਦਾਂ। ਆਦਿ ਕਾਲ ਤੋਂ ਜਾਣਦਾਂ। "

ਈਦੀ ਦਾ ਕੰਮ ਦਿਨ ਛਿਪਣ ਨਾਲ ਖਤਮ ਹੋਇਆ। ਹੱਥਾਂ ਪੈਰਾਂ ਤੇ ਜਮ ਕੇ ਲਹੂ ਸੁੱਕ ਗਿਆ ਸੀ, ਮਸਾਂ ਉਤਾਰਿਆ। ਲਹੂ ਲੁਹਾਣ ਕੱਪੜੇ ਬਦਲੇ। ਘਰ ਵਾਪਸੀ ਵਾਸਤੇ ਹੈਲੀਕਾਪਟਰ ਵਿਚ ਬੈਠ ਗਿਆ। ਸੀਟ ਬੈਲਟਾਂ ਕਸ ਲਈਆਂ। ਜਹਾਜ਼ ਉਡਣ ਲੱਗਾ। ਮਨ ਵਿਚ ਬਿਲਾਲ ਆ ਰਿਹਾ ਸੀ, "ਜਦੋਂ ਮੈ ਚੁਰਸਤੇ ਵਿਚ ਮੰਗਣ ਲਈ ਬੈਠਦਾ, ਬਿਲਾਲ ਨੂੰ ਚਾਅ ਚੜ੍ਹ ਜਾਂਦਾ। ਇਹ ਕੰਮ ਉਸਨੂੰ ਸਭ ਤੋਂ ਵਧੀਆ ਲਗਦਾ। ਸਿੱਕੇ ਗਿਣਦਾ ਜਾਂਦਾ। ਕੋਈ ਲੋੜਵੰਦ ਮੰਗਣ ਆ ਜਾਂਦਾ, ਈਦੀ ਕਹਿ ਦਿੰਦਾ- ਦੇ ਦੇਹ ਬਿਲਾਲ। ਕੁਝ ਪੈਸੇ ਦੇ ਦੇ ਇਹਨੂੰ। ਬਿਲਾਲ ਪੁਛਦਾ- ਨਾਨਾ ਤੁਹਾਨੂੰ ਇਹਦੀ ਕਹਾਣੀ ਸੱਚੀ ਲਗਦੀ ਹੈ ? ਕਿਤੇ ਝੂਠ ਤਾਂ ਨਹੀਂ ਮਾਰਦਾ?

- ਤਾਂ ਵੀ ਪੈਸੇ ਦੇ ਈ ਦੇਹ ਬਿਲਾਲ। "

ਜਹਾਜ-ਘਰ ਤੋਂ ਐਂਬੁਲੈਂਸ ਰਾਹੀਂ ਕਬਰਸਤਾਨ ਹੋਕੇ ਈਦੀ ਘਰ ਪਹੁੰਚਾ। ਬੀਵੀ ਅਤੇ ਖਾਵੰਦ ਇਕ ਦੂਜੇ ਤੋਂ ਲੁਕਣਾ ਚਾਹ ਰਹੇ ਸਨ। ਬੈਠ ਗਏ। ਨਿਕੇ ਨਿਕੇ ਬੂਟ ਪਏ ਸਨ। ਉਨ੍ਹਾਂ ਵੱਲ ਦੇਖਣ ਲੱਗੇ। ਨਿਕੇ ਨਿਕੇ ਕਮੀਜ਼ਾਂ, ਨਿੱਕਰਾਂ ਵਿਚ ਚਿਹਰਾ ਛੁਪਾ ਕੇ ਖੂਬ ਰੋਏ। ਧੀ ਕੁਬਰਾ ਕਮਜ਼ੋਰ, ਬੇਜ਼ੁਬਾਨ ਖਲੋਤੀ ਰਹੀ। ਨਾ ਜਿਸਮ ਤੇ ਕਾਬੂ ਨਾ ਲਫਜ਼ਾਂ ਉਪਰ। ਈਦੀ ਨੇ ਕਿਹਾ- "ਅੱਜ ਜੋ ਗਲ ਬਿਲਾਲ ਬਾਰੇ ਕਰਨੀ ਹੈ ਕਰ ਲੈ ਧੀਏ। ਫੇਰ ਮੁੜ ਕੇ ਉਸਦਾ ਨਾਂ ਨੀ ਲੈਣਾ ਆਪਾਂ। ਠੀਕ ? " ਉਸ ਨੇ ਕੁਝ ਨਾ ਕਿਹਾ।

ਈਦੀ ਦੇ ਪੂਰਵਜ ਸਿੰਧੀ ਹਿੰਦੂ ਸਨ ਜੋ ਨਿਕੀ ਮੋਟੀ ਕਿਸਾਨੀ ਦਾ ਕੰਮ ਕਰਦੇ ਸਨ। ਤਿੰਨ ਸਦੀਆਂ ਪਹਿਲਾਂ ਮੁਸਲਮਾਨ ਹੋ ਗਏ।ਇਨ੍ਹਾਂ ਨੂੰ ਮੋਮਿਨ ਕਿਹਾ ਜਾਂਦਾ ਰਿਹਾ ਪਰ ਇਹੋ ਨਾਮ ਪਤਾ ਨਹੀਂ ਕਿਵੇਂ ਵਿਗੜ ਗਿਆ, ਮੈਮਨ ਹੋ ਗਿਆ। ਈਦੀ ਪਰਿਵਾਰ ਭਾਰਤੀ ਗੁਜਰਾਤ ਦੇ ਕਾਠੀਆਵਾੜ ਇਲਾਕੇ ਵਿਚ ਵਸ ਕੇ ਵਪਾਰ ਕਰਨ ਲੱਗਾ। ਗੁਜਰਾਤੀ ਵਿਚ ਈਦੀ ਮਾਇਨੇ ਆਲਸੀ ਹੁੰਦਾ ਏ ਪਰ ਇਹ ਬੜਾ ਹਿੰਮਤੀ ਪਰਿਵਾਰ ਸੀ। ਮੁਹੰਮਦ ਅਲੀ ਜਿਨਾਹ ਨੇ ਮੈਮਨਾ ਦੀ ਮੱਦਦ ਨਾਲ ਹੀ ਬੰਬਈ ਵਿਚ ਹਬੀਬ ਬੈਂਕ ਖੋਲਿਆ ਸੀ। ਮੈਮਨ ਵੱਡੇ ਵਪਾਰੀ ਘਰਾਣਿਆਂ ਦੇ ਮਾਲਕ ਸਨ ਜਿਨ੍ਹਾਂ ਦਾ ਮੁਕਾਬਲਾ ਕੇਵਲ ਪਾਰਸੀ ਕਰ ਸਕਦੇ ਸਨ, ਹੋਰ ਨਹੀਂ। ਪ੍ਰਸ਼ਾਸਨਿਕ ਜਿਮੇਵਾਰੀਆਂ ਮੈਮਨਾ ਕੋਲ ਤੇ ਮੁਲਾਜ਼ਮਤ ਆਮ ਹਿੰਦੁਸਤਾਨੀਆਂ ਨੂੰ ਦਿਤੀ ਜਾਂਦੀ। ਪਿਤਾ ਦਾ ਨਾਮ ਅਬਦੁਲ ਸ਼ਕੂਰ ਈਦੀ ਤੇ ਮਾਂ ਗੁਰਬਾ ਸੀ। ਜੂਨਾਗੜ੍ਹ ਦੇ ਨੇੜੇ ਬੰਟਵਾ ਨਾਮ ਦੇ 25 ਹਜ਼ਾਰ ਆਬਾਦੀ ਵਾਲੇ ਕਸਬੇ ਵਿਚ 20 ਹਜ਼ਾਰ ਮੈਮਨ ਸਨ।

ਮਾਂ ਦਿਆਲੂ ਸੀ। ਵਪਾਰਕ ਦੌਰੇ ਤੇ ਗਿਆ ਪਿਤਾ ਕਈ ਵਾਰ ਸਾਲ ਸਾਲ ਨਾ ਪਰਤਦਾ। ਸੁੱਕੇ ਮੇਵਿਆਂ ਦੀਆਂ ਪੇਟੀਆਂ ਭੇਜਦਾ ਰਹਿੰਦਾ। ਮਾਂ ਇਨ੍ਹਾਂ ਦੇ ਨਿਕੇ ਨਿਕੇ ਪੈਕਟ ਬਣਾ ਕੇ ਈਦੀ ਨੂੰ ਗਰੀਬ ਬਸਤੀਆਂ ਵਿਚ ਵੰਡਣ ਲਈ ਫੜਾ ਦਿੰਦੀ। ਸਕੂਲ ਜਾਣ ਵੇਲੇ ਹਰ ਰੋਜ ਦੋ ਪੈਸੇ ਦੇ ਕੇ ਮਾਂ ਆਖਦੀ - ਇਕ ਪੈਸਾ ਤੇਰਾ ਹੈ, ਇਕ ਕਿਸੇ ਲੋੜਵੰਦ ਦਾ। ਦੂਜਾ ਉਸ ਨੂੰ ਦੇਈਂ ਜੋ ਤੈਨੂੰ ਮੁਥਾਜ ਲੱਗੇ। ਉਹ ਚਿਹਰਾ ਪੜ੍ਹ ਕੇ ਹੀ ਸਮਝ ਜਾਂਦੀ ਜਦੋਂ ਈਦੀ ਦੋਵੇਂ ਪੈਸੇ ਛਕ ਆਉਂਦਾ, "ਕਿੰਨਾ ਖੁਦਗਰਜ਼ ਐਂ ਤੂੰ। ਕਿਸ ਤਰਾਂ ਦਾ

ਪੱਥਰ ਦਿਲ ਹੈ ਤੇਰਾ? ਏਨੀ ਛੋਟੀ ਉਮਰ ਵਿਚ ਹੀ ਤੂੰ ਗਰੀਬਾਂ ਨੂੰ ਲੁੱਟਣਾ ਸ਼ੁਰੂ ਕਰ ਦਿਤੈ ? ਵੱਡਾ ਹੋ ਕੇ ਕੀ ਕੀ ਕਰੇਂਗਾ, ਪਤਾ ਨਹੀਂ।" ਸ਼ਰਮਸਾਰ ਈਦੀ ਨੀਵੀਂ ਪਾਈ ਖਲੋਤਾ ਰਹਿੰਦਾ।

ਸਕੂਲ ਜਾਂਦਿਆਂ ਉਸਨੇ ਦੇਖਿਆ ਮੁੰਡਿਆਂ ਦੀ ਇਕ ਟੋਲੀ ਪਾਗਲ ਨੂੰ ਘੇਰੀ ਖਲੋਤੀ ਹੈ। ਛਟੀਆਂ ਨਾਲ ਛੇੜ ਛਾੜ ਕਰ ਰਹੇ ਸਨ। ਖਿਲਰੇ ਵਾਲਾਂ ਵਾਲੇ ਪਾਗਲ ਦੀ ਨਜ਼ਰ ਅਜਿਹੀ, ਜਿਵੇਂ ਸੱਪ ਡੰਗ ਮਾਰ ਰਹੇ ਹੋਣ। ਈਦੀ ਉਨ੍ਹਾਂ ਕੋਲ ਆ ਕੇ ਗੱਜਿਆ, "ਸ਼ਰਮ ਨੀ ਆਉਂਦੀ ਤੁਹਾਨੂੰ ? ਇਹਦੀ ਮਦਦ ਨੀਂ ਕਰ ਸਕਦੇ ਤਾਂ ਘੱਟੋ- ਘੱਟ ਰਹਿਮ ਤਾਂ ਕਰੋ। " ਬੱਚਿਆਂ ਨੇ ਦੇਖਿਆ, ਇਹ ਮਾੜਚੂ ਜਿਹਾ ਮੁੰਡਾ ਕਿਵੇਂ ਹੁਕਮ ਚਾੜ੍ਹ ਰਿਹਾ ਹੈ। ਪਾਗਲ ਤੋਂ ਹਟ ਕੇ ਇਸ ਵੱਲ ਹੋ ਗਏ, ਖੂਬ ਕੁਟਾਈ ਕੀਤੀ। ਘਰ ਆਕੇ ਮਾਂ ਨੂੰ ਦੱਸਿਆ। ਮਾਂ ਨੇ ਜ਼ਖਮ ਧੋਏ।ਦਵਾਈ ਲਾਈ, ਅਸੀਸਾਂ ਦਿੰਦਿਆਂ ਕਿਹਾ- ਤੂੰ ਉਸ ਦੀ ਆਵਾਜ਼ ਬਣਿਆਂ ਜਿਸ ਦੀ ਕੋਈ ਆਵਾਜ਼ ਨਹੀਂ ਸੀ, ਬੇਸਹਾਰੇ ਦਾ ਸਹਾਰਾ। ਰੱਬ ਤੇਰਾ ਭਲਾ ਕਰੇਗਾ ਪੁੱਤਰ, ਚੰਗੇ ਕੰਮ ਵਾਸਤੇ ਕੁੱਟ ਖਾਣੀ ਪਵੇ ਝਿਜਕੀਂ ਨਾਂਹ।

ਪੜ੍ਹਾਈ ਵਿਚ ਚੰਗਾ ਨਾ ਨਿਕਲਿਆ। ਪੰਜ ਜਮਾਤਾਂ ਪਾਸ ਕਰਕੇ ਕੱਪੜੇ ਦੇ ਵਪਾਰੀ ਕੋਲ ਪੰਜ ਰੁਪਏ ਮਹੀਨੇ ਦੀ ਨੌਕਰੀ ਤੇ ਲੱਗ ਗਿਆ। ਉਥੇ ਹੋਰ ਲੜਕੇ ਵੀ ਨੌਕਰ ਸਨ। ਈਦੀ ਨੇ ਦੋ ਲੜਕਿਆਂ ਵਿਰੁੱਧ ਪੈਸੇ ਚੋਰੀ ਕਰਨ ਬਾਬਤ ਦੱਸ ਦਿਤਾ। ਉਨ੍ਹਾਂ ਵਿਚੋਂ ਇਕ ਨੇ ਕਿਹਾ- ਈਦੀ ਵੀ ਸਾਡੇ ਨਾਲ ਸ਼ਾਮਲ ਸੀ। ਸੇਠ ਗਰਜਿਆ- ਖਬਰਦਾਰ ਜੇ ਹੋਰ ਬਕਵਾਸ ਕੀਤਾ। ਹਾਜੀ ਸ਼ਕੂਰ ਦਾ ਪੁੱਤਰ ਚੋਰ ਨਹੀਂ ਹੋ ਸਕਦਾ।

ਸੋਚਿਆ ਕਰਦਾ- ਮੈਂ ਤੀਲਾਂ ਦੀਆਂ ਡੱਬੀਆਂ ਤੇ ਪੈਨਸਲਾਂ ਗਲੀਆਂ ਵਿਚ ਵੇਚਿਆ ਕਰਾਂਗਾ, ਆਮਦਨ ਵਿਚੋਂ ਸ਼ੇਅਰ ਖਰੀਦਾਂਗਾ, ਹੋਰ ਬਚਤ ਹੋਵੇਗੀ ਤਾਂ ਹਸਪਤਾਲ ਉਸਾਰਾਂਗਾ, ਇਕ ਫੈਕਟਰੀ ਵੀ, ਜਿਥੇ ਕੇਵਲ ਗਰੀਬਾਂ ਨੂੰ ਰੁਜਗਾਰ ਮਿਲੇ। ਅੰਗਹੀਣਾ ਵਾਸਤੇ ਵੱਖਰਾ ਪਿੰਡ ਵਸਾਵਾਂਗਾ। ਹਮਉਮਰ ਬੱਚੇ ਹੱਸਦੇ- ਤੂੰ ਸੁਫਨ ਸਾਜ਼ ਹੈਂ, ਸੇਖਚਿਲੀ, ਹਵਾਈ ਮਹਿਲ ਉਸਾਰਦਾ ਰਹਿੰਨੈ। ਈਦੀ ਆਖਦਾ - ਹਾਲੇ ਕੰਮ ਮੈਂ ਘੱਟ ਕਰ ਸਕਦਾ ਹਾਂ, ਪਰ ਸੋਚਾਂ ਕਿਉਂ ਘੱਟ ? ਜਿੰਨੀ ਦੂਰ ਤੱਕ ਸੋਚਿਆ ਜਾ ਸਕਦੈ, ਸੋਚਾਂਗਾ।

ਦੇਸ ਵੰਡ ਵੇਲੇ ਮੈਮਨ ਪਾਕਿਸਤਾਨ ਨਹੀਂ ਜਾਣਾ ਚਾਹੁੰਦੇ ਸਨ। ਇਕ ਤਾਂ ਜਿਨਾਹ ਨੇ ਵਾਸਤਾ ਪਾਇਆ- ਮੈਮਨਾ ਬਗੈਰ ਪਾਕਿਸਤਾਨ ਦਾ ਵਪਾਰ ਠੱਪ ਹੋ ਜਾਏਗਾ, ਦੂਜੇ ਵੱਲਭ ਭਾਈ ਪਟੇਲ ਨੇ ਬੰਟਵਾ ਤੇ ਹਮਲਾ ਕਰਵਾ ਦਿੱਤਾ। ਉਸਦਾ ਇਰਾਦਾ ਮੈਮਨਾ ਦਾ ਕਾਰੋਬਾਰ ਹਥਿਆਉਣ ਦਾ ਸੀ। ਦੰਗੇ ਹੋਣ ਲੱਗੇ ਤਾਂ ਅਮਨ ਪਸੰਦ ਮੈਮਨ ਹਿਜਰਤ ਕਰਨ ਲਗੇ । ਕਰਾਚੀ ਦੀ ਇਕ ਸੁੰਨੀ ਹਵੇਲੀ ਵਿਚ ਇਨ੍ਹਾਂ ਦਾ ਉਤਾਰਾ ਹੋਇਆ। ਬੇਸ਼ਕ ਵਧੇਰੇ ਲੋਕ ਉੱਜੜੀਆਂ ਹਿੰਦੂ ਜਾਇਦਾਦਾਂ ਉਪਰ ਕਬਜ਼ੇ ਕਰਦੇ ਗਏ, ਈਦੀ ਦਾ ਪਿਤਾ ਇਸ ਦੇ ਖਿਲਾਫ ਸੀ। ਇਕ ਕਮਰਾ ਕਿਰਾਏ ਤੇ ਲਿਆ ਜਿਸ ਵਿਚ ਪਰਿਵਾਰ ਵਸ ਗਿਆ ਤੇ ਦੁਕਾਨ ਕਿਰਾਏ ਤੇ ਲੈਕੇ ਆਪ ਕਮਿਸ਼ਨ ਏਜੰਟ ਦਾ ਕੰਮ ਕਰਨ ਲੱਗਾ। ਈਦੀ ਨੇ ਪਹਿਲਾਂ ਨਿਕਸੁਕ ਰੇਹੜੀ ਤੇ ਵੇਚਿਆ, ਮੁਨਾਫਾ ਹੋ ਗਿਆ ਤਾਂ ਪਾਨ ਦੀ ਨਿੱਕੀ ਜਿਹੀ ਦੁਕਾਨ ਖੋਲ੍ਹ ਲਈ।

ਪਿਤਾ ਨੂੰ ਲੋਕ ਆਖਦੇ- ਤੇਰੇ ਕੋਲ ਪੈਸੇ ਦੀ ਘਾਟ ਨਹੀਂ। ਮੁੰਡੇ ਨੂੰ ਚੱਜ ਦਾ ਕਾਰੋਬਾਰ ਸਿਖਾ, ਵੱਡੀ ਦੁਕਾਨ ਲੈ ਦੇਹ। ਪਿਤਾ ਆਖਦਾ- ਹੇਠਾਂ ਤੋਂ ਸ਼ੁਰੂ ਕਰੇਗਾ ਕਾਮਯਾਬ ਹੋਏਗਾ। ਇਹਨੂੰ ਆਦਮੀ ਦੀ ਫਿਤਰਤ ਅਤੇ ਪੈਸੇ ਦੀ ਕੀਮਤ ਦਾ ਪਤਾ ਲੱਗਣਾ ਚਾਹੀਦੈ। ਪਹਿਲੋਂ ਹੀ ਉਪਰ ਚੜ੍ਹ ਜਾਵੇ ਤਾਂ ਬੱਚਾ ਹੇਠਲੀ ਸਚਾਈ ਤੋਂ ਵਾਕਫ ਨਾ ਹੋਣ ਕਾਰਨ ਫੇਲ੍ਹ ਹੋ ਜਾਂਦੈ। ਹੇਠੋਂ ਉਪਰ ਜਾਏਗਾ, ਨਹੀਂ ਡਿਗੇਗਾ।

1948 ਵਿਚ ਮੈਮਨਾ ਨੇ ਦਾਨ ਰਾਸ਼ੀ ਰਾਹੀਂ ਚੱਲਣ ਵਾਲੀ ਡਿਸਪੈਂਸਰੀ ਖੋਲ੍ਹੀ। ਵਾਲੰਟੀਅਰ ਮੰਗੇ ਗਏ। ਈਦੀ ਨੇ ਨਾਮ ਲਿਖਵਾ ਦਿਤਾ। ਕੁੱਲ ਅੱਠ ਵਲੰਟੀਅਰਾਂ ਵਿਚੋ ਈਦੀ ਸਭ ਤੋਂ ਛੋਟਾ ਸੀ। ਅੱਬੂ ਨੂੰ ਲੋਕ ਪੁਛਦੇ- ਤੂੰ ਕਿੰਨਾ ਦਾਨ ਦਿੱਤਾ ਭਰਾ? ਅੱਬਾ ਈਦੀ ਵੱਲ ਉਂਗਲ ਕਰਕੇ ਆਖਦਾ- ਸਭ ਕੁੱਝ।

ਈਦੀ ਨੇ ਦੇਖਿਆ, ਬਿਮਾਰਾਂ ਨਾਲ ਵਿਤਕਰਾ ਹੋ ਰਿਹਾ ਸੀ। ਮੈਮਨਾ ਨੂੰ ਦਵਾਈ ਦਿਤੀ ਜਾਵੇਗੀ। ਜੇ ਬਚੀ ਤਾਂ ਹੋਰਾਂ ਨੂੰ । ਈਦੀ ਸਾਰਾ ਦਿਨ ਨੌਕਰੀ ਕਰਕੇ ਅੱਧੀ ਰਾਤ ਤੱਕ ਡਿਸਪੈਂਸਰੀ ਵਿਚ ਮੁਫਤ ਡਿਊਟੀ ਦਿੰਦਾ ਪਰ ਬਾਕੀ ਵਾਲੰਟੀਅਰ ਪੰਜ ਘੰਟਿਆਂ ਬਾਦ ਬੂਹਾ ਬੰਦ ਕਰਕੇ ਚਲੇ ਜਾਂਦੇ। ਐਕਸਰੇ ਕਰਨ ਵਾਲੇ ਮੁੰਡੇ ਸ਼ਰੇਆਮ ਰਿਸ਼ਵਤ ਲੈਂਦੇ। ਪ੍ਰਬੰਧਕਾਂ ਦੀ ਮੀਟਿੰਗ ਹੋਈ, ਇਕ ਅਮੀਰ ਦੂਜੇ ਨੂੰ ਵਡਿਆ ਰਿਹਾ ਸੀ। ਚਾਪਲੂਸੀ ਦੇ ਸਾਰੇ ਵਾਕ ਖਤਮ ਹੋਏ ਤਾਂ ਈਦੀ ਖਲੋ ਗਿਆ, ਕਿਹਾ ਮੈਂ ਵੀ ਕੋਈ ਗੱਲ ਕਰਨੀ ਹੈ। ਇਹ ਕੀ ਗੱਲ ਕਰੇਗਾ? ਹੱਸਣ ਲੱਗੇ, ਤਾਅਨੇ ਦੇਣ ਲੱਗੇ, ਨਾ ਹਟਿਆ ਤਾਂ ਚੁੱਪ ਕਰਕੇ ਸੁਣਨ ਲਗੇ। ਈਦੀ ਨੇ ਸਾਰੀਆਂ ਚੋਰ ਮੋਰੀਆਂ, ਕਮਜ਼ੋਰੀਆਂ ਦਾ ਪਰਦਾ ਫਾਸ਼ ਕਰ ਦਿਤਾ। ਮੁੱਕੇ ਹਵਾ ਵਿਚ ਉਲਰੇ, ਹੱਥੋਪਾਈ ਹੋਈ, ਈਦੀ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਤਾ, ਕੋਈ ਮਦਦਗਾਰ ਨਾ ਬਹੁੜਿਆ। ਕਿਸੇ ਨੇ ਈਦੀ ਨੂੰ ਕਿਹਾ- ਮਾੜਾ ਹੋਇਆ, ਤੇਰੀ ਬੇਇਜ਼ਤੀ ਹੋਈ ਈਦੀ। ਈਦੀ ਨੇ ਕਿਹਾ- ਬਿਲਕੁਲ ਨਹੀਂ, ਮੇਰੀ ਬੇਇਜ਼ਤੀ ਕੋਈ ਕਰ ਈ ਨੀ ਸਕਦਾ। ਮੈਨੂੰ ਕੁਝ ਪ੍ਰੇਸ਼ਾਨ ਕੀਤਾ ਹੈ ਉਨ੍ਹਾਂ ਨੇ। ਬੇਇਜ਼ਤੀ ਤਾਂ ਉਨ੍ਹਾਂ ਦੀ ਹੋਈ ਜਿਹੜੇ ਚੋਰ ਨੇ, ਝੂਠੇ ਨੇ। ਪਿਤਾ ਨੇ ਸ਼ਾਬਾਸ਼ ਦਿਤੀ ਤੇ ਕਿਹਾ- ਤੂੰ ਸਖਤ ਮਿਹਨਤ ਅਤੇ ਈਮਾਨਦਾਰੀ ਨਾਲ ਉਨ੍ਹਾਂ ਨੂੰ ਪਛਾੜੇਗਾ। ਨਜ਼ਰਅੰਦਾਜ਼ ਕਰੀ ਚਲ, ਆਪਣਾ ਰਸਤਾ ਨਾ ਛੱਡੀਂ।

1951 ਵਿਚ ਅਪਣੀ ਬੱਚਤ ਕੀਤੀ ਰਕਮ 2300 ਰੁਪਏ ਵਿਚੋਂ ਉਸਨੇ ਮੀਠਾਦਾਰ ਵਿਚ ਡਿਸਪੈਂਸਰੀ ਖੋਲ੍ਹੀ। ਸਿੱਧੀਆ ਕੰਪਨੀ ਤੋਂ, ਘਟ ਪੈਸੇ ਨਾਲ ਦਵਾਈਆਂ ਖਰੀਦਦਾ, ਇਕ ਡਾਕਟਰ ਰੱਖ ਲਿਆ ਨੌਕਰੀ ਤੇ। ਖੁਦ ਫਾਰਮੇਸੀ ਅਤੇ ਵਹੀਖਾਤੇ ਦੀ ਸਿਖਲਾਈ ਲੈਂਦਾ ਰਹਿੰਦਾ, ਰਾਤ ਨੂੰ ਦੁਕਾਨ ਅੱਗੇ ਪੱਥਰ ਦੇ ਬੈਂਚ ਉਪਰ ਸੌਂ ਜਾਂਦਾ, ਰਾਤ ਨੂੰ ਮਰੀਜ਼ ਆਉਂਦਾ ਤਾਂ ਫਸਟ ਏਡ ਦੇ ਦਿੰਦਾ। ਬੇਸ਼ਕ ਇਲਾਜ ਦੀ ਫੀਸ ਬਹੁਤ ਥੋੜ੍ਹੀ ਸੀ ਪਰ ਬੱਚਤ ਹੋਣ ਲੱਗੀ। ਇਸ ਬੱਚਤ ਸਦਕਾ ਉਸਨੇ ਦੁਨੀਆਂ ਦੇਖਣੀ ਚਾਹੀ। ਬਸ ਰਾਹੀਂ 1956 ਵਿਚ ਈਰਾਨ, ਤੁਰਕੀ ਯੂਨਾਨ, ਬਲਗਾਰੀਆਂ ਵਿਚੋਂ ਲੰਘਦਾ ਹੋਇਆ ਯੋਗੋਸਲਾਵੀਆ ਤੱਕ ਅੱਪੜਿਆ, ਫਰਾਂਸ ਅਤੇ ਤੁਰਕੀ ਦੇਖੇ। ਇਮੀਗਰੇਸ਼ਨ ਵਾਲੇ ਸਰਹੱਦ ਤੇ ਰੋਕ ਕੇ ਤਲਾਸ਼ੀ ਲੈਂਦੇ, ਸਿਵਾਇ ਦੋ ਜੋੜੇ ਕੱਪੜਿਆ ਦੇ ਤੇ ਕੁਝ ਖਾਣ ਦੇ ਸਾਮਾਨ ਦੇ, ਕੱਪੜੇ ਦੇ ਝੋਲੇ ਵਿਚ ਕੁੱਝ ਨਾ ਹੁੰਦਾ ਤਾਂ ਗਰੀਬ ਯਾਤਰੀ ਸਮਝ ਕੇ ਦਾਨੀ ਅਫਸਰ ਪੈਸੇ ਦੇ ਦਿੰਦੇ। ਦੁਆਵਾਂ ਦਿੰਦਾ ਲੰਘ ਜਾਂਦਾ।

ਦੇਖਦਾ, ਪੱਛਮੀ ਦੇਸਾਂ ਦੇ ਲੋਕ ਕਿੰਨੀ ਤੇਜ਼ ਚਾਲ ਚਲਦੇ ਹਨ। ਕਿੰਨੀ ਸਖਤ ਮਿਹਨਤ ਕਰਦੇ ਹਨ। ਪਾਕਿਸਤਾਨ ? ਪਾਕਿਸਤਾਨ ਇਨ੍ਹਾਂ ਨਾਲ ਕਿਵੇਂ ਰਲੇਗਾ। ਜਿਨਾਹ ਨੇ ਪਹਿਲੇ ਦੌਰ ਵਿਚ ਜਿਹੜੀ ਬਾਜ਼ੀ ਜਿੱਤੀ, ਦੂਜੇ ਦੌਰ ਵਿਚ ਹਾਰੀ ਜਾ ਰਹੀ ਦਿਸਦੀ ਸੀ।ਸੋਚਦਾ, ਦੇਸ ਆਪੇ ਈ ਆਪਣੇ ਖਿਲਾਫ਼ ਹੋਈ ਜਾ ਰਿਹਾ ਹੈ।

ਲੋਕ ਉਸ ਨੂੰ ਖਾਣ ਲਈ ਕੁਝ ਦੇ ਦਿੰਦੇ, ਖਾ ਲੈਂਦਾ। ਰੇਲਵੇ ਸਟੇਸ਼ਨ ਤੇ ਸੌਂ ਗਿਆ। ਸਵੇਰੇ ਦੇਖਿਆ ਬੈਂਚ ਹੇਠੋਂ ਜੁੱਤੀ ਗਾਇਬ। ਕੋਈ ਗੱਲ ਨਹੀਂ। ਨੰਗੇ ਪੈਰੀਂ ਕਿਹੜਾ ਤੁਰਿਆ ਨਹੀਂ ਜਾਂਦਾ। ਇਕ ਔਰਤ ਨੇ ਪੁਰਾਣੇ ਬੂਟਾਂ ਦਾ ਜੋੜਾ ਦੇ ਦਿਤਾ, ਵੱਡਾ ਸਾਈਜ਼ ਸੀ, ਉਸੇ ਨਾਲ ਯਾਤਰਾ ਜਾਰੀ ਰਹੀ। ਇੰਗਲੈਂਡ ਜਾਕੇ ਆਪਣੇ ਪੁਰਾਣੇ ਗੁਜਰਾਤੀ ਮਿੱਤਰ ਸਿਦਕ ਈਦੀ ਦਾ ਘਰ ਲੱਭ ਲਿਆ। ਉਹ ਚੰਗੀ ਨੌਕਰੀ ਤੇ ਸੀ। ਈਦੀ ਨੂੰ ਕਿਹਾ- ਤੈਨੂੰ ਵੀ ਚੰਗੀ ਕਮਾਈ ਵਾਲੀ ਨੌਕਰੀ ਮਿਲ ਸਕਦੀ ਹੈ ਇਥੇ, ਜਿੰਨੀ ਮਿਹਨਤ ਕਰੋ, ਉਨੀ ਕਮਾਈ। ਈਦੀ ਨੇ ਕਿਹਾ- ਮੇਰੇ ਬਿਨਾ ਪਾਕਿਸਤਾਨ ਕਿਵੇਂ ਚਲੇਗਾ? ਜਿਹੋਂ ਜਿਹਾ ਇੰਗਲੈਂਡ ਹੈ, ਮੈਂ ਪਾਕਿਸਤਾਨ ਉਸ ਤਰਾਂ ਦਾ ਬਣਾਉਣਾ ਹੈ।

ਗੈਰਹਾਜ਼ਰੀ ਵਿਚ ਈਦੀ ਵਿਰੁੱਧ ਅਫਵਾਹਾਂ ਉਡਾਈਆਂ ਗਈਆਂ ਕਿ ਉਹ ਦਾਨ ਦੇ ਪੈਸੇ ਲੈਕੇ ਵਿਦੇਸ਼ ਭੱਜ ਗਿਆ ਹੈ। ਡਿਸਪੈਂਸਰੀ ਵਾਲਿਆਂ ਪ੍ਰਚਾਰ ਕੀਤਾ- ਤਾਂ ਹੀ ਤਾਂ ਅਸੀ ਉਸ ਚੋਰ ਨੂੰ ਕੱਢਿਆ ਸੀ।

ਵਾਪਸ ਆ ਕੇ ਦੁਕਾਨ ਦੇ ਉਪਰਲਾ ਕਮਰਾ ਕਿਰਾਏ ਤੇ ਲੈਕੇ ਜੱਚਾ ਬੱਚਾ ਸਿਖਲਾਈ ਕੇਂਦਰ ਖੋਲ੍ਹਣ ਦਾ ਐਲਾਨ ਕਰ ਦਿਤਾ। ਕੋਰਸ ਸਿਖਣ ਲਈ ਅਰਜੀਆਂ ਦਾ ਹੜ੍ਹ ਆ ਗਿਆ। ਆਲੋਚਕਾਂ ਨੇ ਪ੍ਰਚਾਰ ਕੀਤਾ- ਇਹ ਦੁਰਾਚਾਰੀ ਹੈ, ਮਾੜੇ ਕੰਮਾਂ ਲਈ ਨਵੀ ਦੁਕਾਨ ਖੋਲ੍ਹੀ ਹੈ, ਇਹ ਮੁਸਲਮਾਨ ਨਹੀਂ। ਵਗੈਰਾ ਵਗੈਰਾ। ਜਿਹੜੀਆਂ ਕੁੜੀਆਂ ਪਹਿਲੇ ਬੈਚ ਵਿਚ ਡਰਦੀਆਂ ਦਾਖਲ ਨਾ ਹੋਇਆ ਉਹ ਅਗਲੇ ਬੈਚ ਵਿਚ ਆ ਗਈਆਂ। ਦਾਨ-ਡੱਬੇ ਵਿਚ ਦਾਨੀ ਲੋਕ ਵਧੀਕ ਪੈਸੇ ਪਾਉਣ ਲੱਗੇ। ਕਿਉਂਕਿ ਮਾਲਕੀ ਇਕੱਲੇ ਦੀ ਸੀ, ਸੁਸਤ, ਕਮਜੋਰ ਮੁਲਾਜ਼ਮਾਂ ਨੂੰ ਹਟਾ ਕੇ ਹਿੰਮਤੀ ਬੰਦੇ ਰੱਖ ਲੈਂਦਾ।

1951 ਵਿਚ ਹਾਂਗਕਾਂਗ ਫਲੂ ਦੀ ਬਿਮਾਰੀ ਉਠੀ, ਵਡੀ ਗਿਣਤੀ ਵਿਚ ਮੌਤਾਂ ਹੋਣ ਲੱਗੀਆ। ਸਲਾਹਕਾਰਾਂ ਦੀ ਸਲਾਹ ਦੇ ਉਲਟ, ਈਦੀ ਨੇ ਸੇਵਾ ਕਰਨ ਦਾ ਫੈਸਲਾ ਲਿਆ। ਸ਼ਹਿਰ ਦੇ ਚਾਰੇ ਪਾਸੇ ਤੇਰਾਂ ਟੈਂਟ ਬਾਹਰਵਾਰ ਲਾ ਕੇ ਐਲਾਨ ਕਰ ਦਿਤਾ ਕਿ ਮਰੀਜ਼ ਆਉਣ। ਦਵਾਇਆਂ ਦਾ ਬੰਦੋਬਸਤ ਜੋ ਹੋ ਸਕਦਾ ਸੀ ਕੀਤਾ। ਦਾਨ-ਬਕਸੇ ਰੱਖ ਕੇ ਉਪਰ ਲਿਖਿਆ- ਦੇਣ ਲਈ ਕੁਝ ਹੈ ਦਿਉ, ਨਹੀਂ ਤਾਂ ਨਾ ਸਹੀ। ਈਦੀ ਦਾ ਸਭ ਕੁਝ ਤੁਹਾਡਾ ਹੈ। ਤੁਹਾਡਾ- ਈਦੀ।

ਇਕ ਮੈਮਨ ਵਪਾਰੀ ਕਈ ਦਿਨ ਈਦੀ ਦਾ ਕੰਮ ਢੰਗ ਬਰੀਕੀ ਨਾਲ ਦੇਖਦਾ ਰਿਹਾ। ਉਸਨੇ ਇਕੋ ਵਾਰ ਵੀਹ ਹਜ਼ਾਰ ਦਾਨ ਦੇ ਦਿਤਾ। ਉਸੇ ਸ਼ਾਮ ਪੁਰਾਣੀ ਵੈਗਨ ਸੱਤ ਹਜ਼ਾਰ ਰੁਪਏ ਦੀ ਲੈਕੇ ਪੇਂਟ ਕਰਵਾਇਆ, ਉਪਰ ਲਿਖ ਦਿਤਾ- ਗਰੀਬ ਦੀ ਮੋਟਰ। ਇਸ ਪਿਛੋਂ ਕਦੀ ਧਨ ਦੀ ਕਮੀ ਨਾਂ ਆਈ। ਸਾਰੇ ਸਿੰਧ ਵਿਚ ਪੰਜ ਐਂਬੂਲੈਂਸ ਗੱਡੀਆ ਸਨ ਜੋ ਲੋੜ ਪੈਣ ਤੇ ਨਾਂ ਮਿਲਦੀਆਂ, ਈਦੀ ਹਾਜ਼ਰ ਹੁੰਦਾ, ਇਥੋ ਤੱਕ ਕਿ ਪੁਲਸ ਮਹਿਕਮੇ ਨੂੰ ਵੀ ਜਵਾਬ ਨਾ ਦਿੰਦਾ। ਕਿਸੇ ਨੂੰ ਇਨਕਾਰ ਨਹੀਂ। ਹੁਣ ਤਕ ਦਾਨ ਕੇਵਲ ਗਰੀਬਾਂ ਨੇ ਦਿਤਾ ਸੀ, ਪਹਿਲੀ ਵਾਰ ਅਮੀਰ ਆਦਮੀ ਵਲੋਂ ਦਾਨ ਮਿਲਿਆ। ਇਸ ਪਿਛੋਂ ਤਿੰਨ ਲੱਖ ਰੁਪਏ ਇਕ ਸੇਠ ਨੇ ਦਿੱਤੇ ਜਿਸ ਨਾਲ ਪੁਰਾਣੀ ਐਕਸਰੇ ਦੀ ਮਸ਼ੀਨ ਖਰੀਦੀ, ਪਲਾਟ ਖਰੀਦਿਆ ਦੋ ਡਾਕਟਰ ਹੋਰ ਰੱਖ ਲਏ, ਦੋ ਹਾਲ, ਤਿੰਨ ਵਰਾਂਡੇ ਚਾਰ ਕਮਰੇ ਮੈਟਰਨਿਟੀ ਯੂਨਿਟ ਦੇ ਪਿਛੇ ਕਿਰਾਏ ਤੇ ਲੈ ਲਏ।

ਉਸਨੇ ਫੁੱਟਪਾਥਾਂ ਤੇ ਪਏ, ਸੀਵਰ ਪਾਈਪਾਂ ਵਿਚ ਪਏ ਗਰੀਬ ਲੋਕਾਂ ਨੂੰ ਛੱਤ ਹੇਠ ਲਿਆਂਦਾ। ਅਮੀਰ ਚੀਕਦੇ- ਦੇਖੋ, ਉਹ ਬਿਮਾਰਾਂ ਨੂੰ ਕਿੰਨੀ ਘਟੀਆ ਖੁਰਾਕ ਦਿੰਦੈ। ਈਦੀ ਆਖਦਾ- ਤੁਸੀਂ ਇਨ੍ਹਾਂ ਨੂੰ ਆਪਣੇ ਮਹਿਲਾਂ ਵਿਚ ਲੈ ਜਾਓ, ਸੇਵਾ ਕਰੋ, ਅੱਲਾਹ ਖੁਸ਼ ਹੋਵੇਗਾ। ਮਦਦ ਨਹੀਂ ਕਰਨੀ ਨਾ ਸਹੀ, ਮੈਨੂੰ ਰੋਕੋ ਤਾਂ ਨਾ।

ਉਸਨੇ ਦੇਖਿਆ- ਝੁੱਗੀਆਂ ਝੌਂਪੜੀਆਂ ਵਿਚੋਂ ਆਉਂਦੇ ਬੰਦਿਆਂ ਵਿਚੋ ਬਦਬੂ ਆਉਂਦੀ। ਵਾਲੰਟੀਅਰ ਮਰੀਜ਼ ਨੂੰ ਨੁਹਾ ਦਿੰਦੇ ਤਾਂ ਫਟਾ ਫਟ ਆਪ ਸਾਬਣ ਨਾਲ ਰਗੜ ਰਗੜ ਪਿੰਡਾ ਮਲ ਕੇ ਨਹਾਉਂਦੇ। ਕੱਪੜੇ ਧੋਕੇ ਕੀਟਨਾਸ਼ਕ ਘੋਲ ਵਿਚ ਪਾ ਦਿੰਦੇ, ਕਈ ਤਾਂ ਫੇਰ ਵੀ ਸੁਕੇ ਕੱਪੜੇ ਦਾਨ ਕਰ ਦਿੰਦੇ। ਈਦੀ ਨੇ ਇਸ

ਐਲਰਜੀ ਤੋਂ ਛੁਟਕਾਰਾ ਪਾਉਣ ਲਈ ਲਾਵਾਰਸ ਲਾਸ਼ਾਂ ਦਾ ਸਸਕਾਰ ਕਰਨ ਦਾ ਕੰਮ ਆਰੰਭਿਆ। ਖੂਹਾਂ ਵਿਚ ਬਦਬੂ ਮਾਰਦੀਆਂ ਲਾਸ਼ਾਂ, ਸਮੁੰਦਰ ਵਿਚ ਤੈਰਦੀਆਂ ਕਾਲੀਆਂ ਲਾਸ਼ਾਂ, ਹੱਥ ਲਾਉਣ ਤੇ ਹੀ ਮਾਸ ਖੁਰ ਜਾਂਦਾ।ਟੈਲੀਫੋਨ ਲੱਗ ਗਿਆ ਤਾਂ ਕੰਮ ਕਈ ਗੁਣਾ ਵਧ ਗਿਆ, ਦਿਨ ਰਾਤ ਚਲ ਸੋ ਚੱਲ। ਉਹ ਜ਼ਖਮੀਆਂ ਨੂੰ ਪਹਿਲਾਂ ਚੁਕਦਾ, ਲਾਸ਼ਾਂ ਬਾਦ ਵਿਚ।

ਸੇਠਾਂ ਨੇ ਪੈਸੇ ਦੀ ਦੁਰਵਰਤੋਂ ਦੇ ਫਿਰ ਸ਼ੋਸ਼ੇ ਛੱਡੇ, ਈਦੀ ਨੇ ਬਿਆਨ ਛਪਵਾਇਆ "ਜਿਹੜਾ ਮੈਨੂੰ ਪੈਸੇ ਦਿੰਦਾ ਹੈ, ਉਹ ਮੈਥੋਂ ਹਿਸਾਬ ਮੰਗਣ ਦਾ ਹੱਕਦਾਰ ਹੈ। ਜਿਸ ਨੂੰ ਦਾਨ ਦੇਣ ਪਿਛੋਂ ਪਛਤਾਵਾ ਹੋਇਆ, ਉਹ ਆਏ ਤੇ ਪੈਸੇ ਵਾਪਸ ਲੈ ਜਾਵੇ। ਹਰੇਕ ਦਾਨੀ ਨੂੰ ਰਸੀਦ ਦਿਆ ਕਰਾਂਗਾ, ਰਸੀਦ ਦਿਖਾਏ ਤੇ ਪੈਸੇ ਲੈ ਜਾਵੇ। ਜਿਸ ਨੇ ਕੋਈ ਦਾਨ ਨਹੀਂ ਦਿਤਾ, ਉਸ ਨੂੰ ਨਾ ਹਿਸਾਬ ਦਿਆਂਗਾ, ਨਾਂ ਪ੍ਰਵਾਹ ਕਰਾਂਗਾ। "

1958 ਵਿਚ ਪਿਤਾ ਨੇ ਦੋਵਾਂ ਭਰਾਵਾਂ ਵਿਚ ਜਾਇਦਾਦ ਵੰਡੀ ਤਾਂ ਈਦੀ ਲੱਖਪਤੀ ਬਣ ਗਿਆ। ਬੈਂਕ ਵਿਚ ਜਮ੍ਹਾ ਕਰਵਾ ਕੇ ਆਪਣਾ ਨਿੱਜੀ ਖਰਚਾ ਇਸ ਦੇ ਵਿਆਜ ਵਿਚੋਂ ਕਰਨ ਲੱਗਾ, ਜੋ ਬਚ ਜਾਂਦਾ, ਸ਼ੇਅਰ ਖਰੀਦ ਲੈਂਦਾ। ਈਦੀ ਵਿਰੁੱਧ ਸਭ ਤੋਂ ਵਧੀਕ ਮੰਦਾ ਬੋਲਣ ਵਾਲੇ ਸੇਠ ਦਾ ਬੱਚਾ ਛੱਤ ਤੋਂ ਡਿਗ ਪਿਆ। ਐਂਬੂਲੈਂਸ ਨਾ ਮਿਲੀ। ਈਦੀ ਨੂੰ ਪਤਾ ਲੱਗਾ, ਗੱਡੀ ਦੋੜਾਈ, ਮੌਕੇ ਤੇ ਪੁੱਜਾ।ਜ਼ਮੀਨ ਤੇ ਪਿਆ ਬੱਚਾ ਛਾਤੀ ਨਾਲ ਲਾਇਆ, ਦੁਸ਼ਮਣਾ ਨੂੰ ਗੱਡੀ ਵਿਚ ਬਿਠਾ ਕੇ ਹਸਪਤਾਲ ਵੱਲ ਦੌੜਿਆ, ਹਸਪਤਾਲ ਦਾਖਲ ਕਰਵਾਕੇ ਪਰਤਦਿਆਂ ਮਾਂ ਦੇ ਬੋਲ ਯਾਦ ਆਏ- ਜਿੰਨਾ ਪਿਆਰ ਤੁਹਾਨੂੰ ਮੈਂ ਕੀਤਾ, ਉੱਨਾ ਪਿਆਰ ਕਰੀਂ ਮਨੁੱਖਾਂ ਨੂੰ। ਅੱਲਾਹ ਨੇ ਆਪਣੇ ਆਪ ਨੂੰ ਐਵੇਂ ਤਾਂ ਨਹੀਂ ਰੱਬੁੱਲਆਲਮੀਨ (ਸਾਰੇ ਸੰਸਾਰਾਂ ਦਾ ਸਾਂਝਾ ਰੱਬ) ਕਿਹਾ। ਬੱਚਾ ਬਚ ਨਾ ਸਕਿਆ। ਸੇਠ ਦੀ ਔਰਤ ਹਰ ਮਹੀਨੇ ਜ਼ਕਾਤ ਦੇ ਪੈਸੇ ਈਦੀ ਕੋਲ ਭੇਜਦੀ।

ਇਕ ਦਿਨ ਈਦੀ ਬੱਸ ਵਿਚ ਸਫਰ ਕਰ ਰਿਹਾ ਸੀ। ਉਸ ਦਾ ਗੋਡਾ ਇਕ ਸੂਟਡ ਬੂਟਡ ਬਾਬੂ ਦੇ ਗੋਡੇ ਨੂੰ ਛੁਹ ਗਿਆ। ਬਾਬੂ ਚਿੱਲਾਇਆ- ਮੁਝੇ ਮਤ ਛੂ। ਤੂ ਗੰਦਾ ਆਦਮੀ ਹੈ। ਪੰਜ ਸਤ ਜੁਆਨ ਉਠੇ, ਬਾਬੂ ਨੂੰ ਕਿਹਾ- ਦੁਰਭਾਗਵਸ ਜੇ ਤੂੰ ਲਾਵਾਰਿਸ ਮਰ ਗਿਆ, ਇਸ ਤੋਂ ਬਿਨਾ ਤੈਨੂੰ ਕੌਣ ਦਫਨ ਕਰੇਗਾ? ਈਦੀ ਨੇ ਸਭ ਨੂੰ ਸ਼ਾਂਤ ਕੀਤਾ।

ਈਦੀ ਦੇਖ ਰਿਹਾ ਸੀ, ਜਿਨ੍ਹਾਂ ਮੈਮਨਾ ਨੂੰ ਜਿਨਾਹ ਨੇ ਪਾਕਿਸਤਾਨ ਜਾਣ ਲਈ ਮਨਾਇਆ ਸੀ, ਨਹੀਂ ਤਾਂ ਵਪਾਰ ਡੁੱਬ ਜਾਵੇਗਾ, ਉਹ ਭਰਿਸ਼ਟ ਹੋ ਗਏ ਸਨ। ਧਨ ਅਤੇ ਚਾਪਲੂਸੀ ਨਾਲ ਚੋਣ ਲੜਨ ਵਾਲੇ ਲੋਕਾਂ ਦੀ ਮਦਦ ਕਰਦੇ ਤੇ ਫਿਰ ਵਪਾਰ ਵਿਚ ਹੱਥ ਰੰਗਦੇ। ਪੈਸੇ ਦੇ ਜੋਰ ਮੁਜਰਿਮ ਬਰੀ ਹੋ ਜਾਂਦੇ। ਇਸ ਹਨੇਰਨਗਰੀ ਖਿਲਾਫ ਲੜਨ ਲਈ 1962 ਦੇ ਸਾਲ ਪਾਰਲੀਮੈਂਟ ਚੋਣ ਲਈ ਕਾਗਜ਼ ਭਰ ਦਿਤੇ।

ਪਹਿਲੋਂ ਮਨਾਉਣ ਦੇ ਯਤਨ ਹੋਏ, ਫਿਰ ਧਮਕੀਆਂ ਮਿਲੀਆਂ, ਕਾਗਜ਼ ਵਾਪਸ ਨਾ ਲਏ ਤਾਂ ਫਿਰ ਕੂੜ ਪਰਚਾਰ ਦਾ ਦੌਰ ਚੱਲਿਆ।ਖਬਰਾਂ ਛਪਣੀਆਂ ਸ਼ੁਰੂ, "ਈਦੀ ਦੇ ਹਸਪਤਾਲ ਵਿਚੋਂ ਜਿਹੜੀਆਂ ਚਾਰ ਕੁੜੀਆਂ ਗਾਇਬ ਹੋਈਆਂ ਸਨ, ਪਤੈ ਉਹ ਕਿਸ ਕਿਸ ਨੂੰ ਕਿੰਨੇ ਕਿੰਨੇ ਦੀਆਂ ਵੇਚੀਆਂ? ਪਤੈ ਈਦੀ ਨੇ ਕਿੰਨੇ ਲੱਖ ਦਾ ਗਬਨ ਕੀਤਾ?"

ਈਦੀ ਸੁੰਨ ਹੋ ਗਿਆ। ਇਹ ਕੀ ਹੋਇਆ? ਜਾਣਨ ਲਈ ਕਿ ਕੋਈ ਮੈਨੂੰ ਪਸੰਦ ਕਰਦਾ ਹੈ ਕਿ ਨਾ, ਕਾਗਜ਼ ਭਰੇ। ਇਹ ਤਾਂ ਨੇਕੀ ਵਾਲਾ ਕਾਰੋਬਾਰ ਹੀ ਬੰਦ ਕਰ ਦੇਣਗੇ। ਉਸਨੂੰ ਨਾਸਤਕ, ਚੋਰ, ਵਿਭਚਾਰੀ ਅਤੇ ਅਨਪੜ੍ਹ, ਮੂਰਖ ਦੇ ਖਿਤਾਬ ਮਿਲੇ। ਨਾ ਉਸਦੀ ਕੋਈ ਪਾਰਟੀ, ਨਾ ਉਸਨੇ ਪਰਚਾਰ ਕੀਤਾ, ਕਿਉਂ ਖਾਹਮਖਾਹ ਪੈਸਾ ਰੋਹੜੇ? ਵੋਟਾਂ ਪਈਆ ਨਤੀਜਾ ਆਇਆ, 29 ਸਾਲ ਦਾ ਜੁਆਨ ਰਿਕਾਰਡ ਤੋੜ ਵੋਟ ਲੈ ਕੇ ਜਿੱਤਿਆ।

1965 ਦੀ ਭਾਰਤ-ਪਾਕਿ ਜੰਗ ਲੱਗੀ। ਬੰਬਾਰੀ ਹੁੰਦੀ, ਚੀਖਾਂ ਚਿੱਲਾਹਟਾਂ। ਈਦੀ ਕੋਲ ਸੈਂਕੜਿਆਂ ਦੀ ਗਿਣਤੀ ਵਿਚ ਜੁਆਨ, ਵਾਲੰਟੀਅਰ ਭਰਤੀ ਹੋਣ ਲੱਗੇ। ਈਦੀ ਨੇ ਪਹਿਲੇ ਦਿਨ ਸਮਝਾ ਦਿਤੇ- ਲੀਡਰਾਂ ਦੀ ਰੀਸ ਨਹੀਂ ਕਰਨੀ ਮੁਕਾਬਲਾ ਨਹੀਂ ਕਰਨਾ, ਇਨ੍ਹਾਂ ਵਰਗੀ ਸਿਆਸਤ ਨਹੀਂ ਕਰਨੀ। ਉੱਚਾ ਉਠਣਾ ਹੈ ਤਾਂ ਮੇਰੀ ਸਿਆਸਤ ਕਰੋ, ਧਰਮ ਦੀ, ਹਮਦਰਦੀ ਦੀ ਸਿਆਸਤ। ਸ਼ੱਕ ਹੈ ਤਾਂ ਪਹਿਲਾ ਇਨ੍ਹਾਂ ਨਾਲ ਤੁਰ ਪਵੋ। ਇਕ ਦਿਨ ਆਵੇਗਾ, ਇਨ੍ਹਾਂ ਨੂੰ ਛੱਡ ਕੇ ਫੇਰ ਤੁਸੀਂ ਮੇਰੇ ਕੋਲ ਆ ਜਾਓਗੇ।ਮੇਰੀ ਸਿਆਸਤ ਥਿਰ ਹੈ, ਜਿਥੇ ਹੈ, ਉਥੋਂ ਕੋਈ ਨਹੀਂ ਹਿਲਾ ਸਕਦਾ। ਸੇਵਾ ਦੀ ਸਿਆਸਤ ਕਰੋ।

ਛੇ ਵਿਧਵਾਵਾਂ, ਤਲਾਕ-ਸ਼ੁਦਾ ਔਰਤਾਂ ਕੋਲ ਈਦੀ ਨੇ ਵਿਆਹ ਦੀ ਪੇਸ਼ਕਸ਼ ਭੇਜੀ, ਕਿਸੇ ਨੇ ਪ੍ਰਵਾਨ ਨਾ ਕੀਤੀ, "ਸੀਮਿੰਟ ਦਾ ਬੈਂਚ ਇਸ ਦਾ ਹਨੀਮੂਨ ਬੈੱਡ ਹੋਏਗਾ। ਮੁਰਦੇ ਇਸਦੀ ਜੰਨ ਚੜ੍ਹਨਗੇ", ਵਰਗੀਆਂ ਟਿੱਪਣੀਆਂ ਕਰਕੇ ਕੁੜੀਆਂ ਬੁੜ੍ਹੀਆਂ ਹੱਸਦੀਆਂ। ਪੰਦਰਾਂ ਸਾਲ ਦੀ ਬਿਲਕੀਸ ਦਾ ਵਿਆਹ ਹੋਇਆ ਸੀ ਤਾਂ ਦੇਸ ਵੰਡ ਵਕਤ ਉਹ ਵਿਧਵਾ ਹੋ ਗਈ, ਉਨੀ ਸਾਲ ਦੀ ਨੂੰ ਉਸਦੀ ਮਾਸੀ ਈਦੀ ਦੇ ਨਰਸਿੰਗ ਹੋਮ ਵਿਚ ਕੰਮ ਦਿਵਾਣ ਆਈ। ਕੁੜੀ ਖੁਸ਼ ਮਿਜਾਜ਼ ਸੀ, ਕੰਮ ਕਰਨ ਵਿਚ ਫੁਰਤੀ ਤੇ ਨਿਮਰਤਾ ਦੋਵੇਂ।ਉਸ ਨੂੰ ਦੇਖ ਕੇ ਈਦੀ ਦਾ ਕੁਰੱਖਤ ਸੁਭਾ ਮਿੱਠਾ ਹੋ ਜਾਂਦਾ, ਉਹ ਧੀਮਾ ਹੋਣ ਦਾ ਯਤਨ ਕਰਦਾ, ਕਦੀ ਹੋਠਾਂ ਤੇ ਮੁਸਕਾਨ ਆ ਜਾਂਦੀ। ਇਕ ਕੁੜੀ ਨੇ ਈਦੀ ਵੱਲ ਇਸ਼ਾਰਾ ਕਰਕੇ ਕਿਹਾ- ਦੇਖੋ ਈਦੀ ਹੱਸ ਰਿਹਾ ਹੈ ਤੇ ਚੀਕਣ ਦੀ

ਥਾਂ ਗੱਲਾਂ ਕਰ ਰਿਹਾ ਹੈ। ਬਿਲਕੀਸ ਬੋਲੀ, " ਅਜੇ ਜਿਉਂਦਾ ਹੈ। " ਈਦੀ ਨੇ ਇਹ ਕੁਮੈਂਟ ਸੁਣਕੇ ਕਿਹਾ, " ਮੈਂ ਇਮਾਰਤ ਉਚੀ ਉਸਾਰਨੀ ਚਾਹੁੰਦਾ ਸਾਂ। ਧੁੱਟੀ ਜਾ ਰਿਹਾ ਹਾਂ, ਚੌਦਾਂ ਸਾਲ ਤੋਂ ਮੌਤਾਂ ਵਿਚਕਾਰ ਘਿਰਿਆ ਬੰਦਾ ਜਿਉਂਦਾ ਹੋਣ ਦਾ ਦਾਅਵਾ ਕਿਵੇਂ ਕਰੇ ? ਸੁਕਰ ਹੈ ਕਿਸੇ ਨੂੰ ਲੱਗਿਆ ਕਿ ਮੈਂ ਜਿਉਂਦਾ ਹਾਂ।"

ਉਸ ਦੀ ਸੁਹਰਤ ਵਧਣ ਲੱਗੀ। ਚੁਰਸਤੇ ਵਿਚ ਠੂਠਾ ਰੱਖ ਕੇ ਬੈਠ ਜਾਂਦਾ। ਦਾਨੀਆਂ ਦੀ ਭੀੜ ਲੱਗ ਜਾਂਦੀ, ਟਰੈਫਿਕ ਜਾਮ ਹੋ ਜਾਂਦਾ। ਅਖਬਾਰ ਵਾਲੇ ਪੁਛਦੇ, "ਈਦੀ ਤੇਰੇ ਕੋਲ ਪੈਸੇ ਘੱਟ ਹਨ ਜੋ ਚੁਰਸਤੇ ਵਿਚ ਬੈਠ ਜਾਨੈ?" ਆਖਦਾ- ਨਹੀਂ ਲੋੜ ਜੋਗੇ ਹਨ। ਕੁਝ ਬੰਦੇ ਹਨ, ਜੋ ਸੋਚਦੇ ਹਨ ਕਿ ਮੇਰੇ ਮੁਲਾਜ਼ਮਾ ਦੀ ਥਾਂ ਮੈਨੂੰ ਦਾਨ ਦੇਣਗੇ, ਇਸ ਦਾ ਵਧੀਕ ਪੁੰਨ ਲੱਗੇਗਾ। ਮੇਰੇ ਕੋਲ ਹੁਣ ਪੰਜ ਐਂਬੁਲੈਂਸਾਂ, ਵੱਡਾ ਨਰਸਿੰਗ ਹੋਮ, ਵੱਡਾ ਯਤੀਮਖਾਨਾ ਤੇ ਲੋੜ ਜੋਗੇ ਪੈਸੇ ਹਨ। ਤਾਂ ਵੀ ਮੈਨੂ ਠੂਠਾ ਇਹ ਯਾਦ ਕਰਵਾਉਂਦਾ ਰਹਿੰਦਾ ਹੈ ਕਿ ਈਦੀ, ਅਸਲ ਵਿਚ ਤੂ ਮੰਗਤਾ ਹੈ। ਇਹ ਹੈ ਤੇਰੀ ਸਹੀ ਔਕਾਤ। ਨਾ ਮੈ ਮੌਲਵੀ ਹਾਂ ਨਾ ਸੰਤ। ਮੇਰੀ ਹੈਸੀਅਤ, ਮੰਗਤੇ ਦੀ ਹੈਸੀਅਤ ਮੈਨੂ ਭੁੱਲਣੀ ਨਹੀਂ ਚਾਹੀਦੀ।ਹੁਣ ਤਾਂ ਲੋਕ ਬਿਨਾ ਰਸੀਦ ਮੰਗਣ ਦੇ ਧੜਾ ਧੜ ਪੈਸੇ ਸੁੱਟੀ ਜਾਂਦੇ। ਈਦੀ ਰੱਬ ਦਾ ਸੁਕਰਾਨਾ ਕਰਦਿਆਂ ਆਖਦਾ- ਇਹ ਹੈ ਖਰਾ ਇਸਲਾਮ। ਮਨੁੱਖ, ਮਨੁੱਖ ਦੀ ਬਾਂਹ ਫੜੇ, ਦੁਖੀ ਦੀ ਦਾਰੂ ਬਣੇ।

ਬਿਲਕੀਸ ਨਾਲ ਮੰਗਣਾ ਹੋਇਆ ਤਾਂ ਮੈਮਨਾ ਨੇ ਸੁਨੇਹਾ ਭੇਜਿਆ- ਜੇ ਤੂੰ ਬਿਆਨ ਦੇ ਦੇਵੇਂ ਕਿ ਤੈਨੂੰ ਈਦੀ ਨੇ ਛੇੜਿਆ ਹੈ, ਬਲੈਕਮੇਲ ਕੀਤਾ ਹੈ ਤਾਂ ਪੱਚੀ ਹਜ਼ਾਰ ਦੇ ਦਿਆਂਗੇ ।ਬਿਲਕੀਸ ਨਾਲ ਉਸਦਾ ਨਿਕਾਹ ਹੋ ਗਿਆ। ਕੋਈ ਇਕੱਠ ਨਹੀਂ, ਦਿਖਾਵਾ ਨਹੀਂ, ਰੀਤਾਂ ਰਸਮਾ ਨਹੀਂ। ਈਦੀ ਹੱਸ ਕੇ ਕਿਹਾ ਕਰਦਾ ਸੀ- ਭਾਰਤੀ ਹੀਰੋਆਂ, ਦਲੀਪ ਕੁਮਾਰ ਜਾਂ ਰਾਜਕਪੂਰ ਵਰਗਾ ਨਹੀਂ ਮੈਂ, ਪਰ ਫਿਲਮਾਂ ਵਿਚ ਜਿਵੇਂ ਉਨ੍ਹਾਂ ਦਾ ਰੁਮਾਂਸ ਅਤੇ ਵਿਆਹ ਹੁੰਦਾ ਹੈ, ਮੇਰਾ ਉਸੇ ਤਰਾਂ ਹੋ ਗਿਆ। ਉਨ੍ਹਾਂ ਦਾ ਨਕਲੀ, ਮੇਰਾ ਅਸਲੀ। ਕੁੜੀਆਂ ਨੂੰ ਜਦੋਂ ਬਿਲਕੀਸ ਦੀ ਮੰਗਣੀ ਬਾਰੇ ਖਬਰ ਮਿਲੀ ਤਾਂ ਉਨਾਂ ਕਿਹਾ- ਬਿਲਕੀਸ ਕੀ ਕਰ ਰਹੀਂ ਹੈ ਤੂੰ? ਸਾਡੇ ਖਾਵੰਦ ਸਾਨੂੰ ਜਦੋਂ ਪਹਾੜੀਆਂ ਤੇ ਘੁਮਾਉਣ ਫਿਰਾਉਣ ਲਿਜਾਇਆ ਕਰਨਗੇ, ਇਹ ਤੈਨੂੰ ਕਬਰਸਤਾਨ ਵਿਖਾਉਣ ਲੈ ਜਾਏਗਾ। ਬਿਲਕੀਸ ਵੀ ਖੂਬ ਹਸਦੀ। ਕੋਈ ਕੁੜੀ ਈਦੀ ਵਰਗੀ ਮੋਟੀ ਆਵਾਜ ਕੱਢਦੀ, " ਬਿਲਕੀਸ ਲਾਸ਼ਾਂ ਨੂੰ ਨੁਹਾ ਦਿਤਾ ? ਬਿਲਕੀਸ ਪਾਗਲਾਂ ਦੇ ਵਾਲਾਂ ਵਿਚੋਂ ਜੂਆਂ ਕੱਢ ਦਿੱਤੀਆਂ? ਜਦੋਂ ਅਸੀਂ ਮੇਕਅੱਪ ਕਰਿਆ ਕਰਾਂਗੀਆਂ, ਤੂੰ ਮੁਰਦਿਆ ਨੂੰ ਮੱਲ੍ਹਮ ਤੇ ਸੈਂਟ ਲਾਇਆ ਕਰੇਂਗੀ। "

ਸੜਕ ਕਿਨਾਰੇ ਕੋਈ ਨਵਜਾਤ ਬੱਚਾ ਸੁੱਟ ਗਿਆ। ਈਦੀ ਨੇ ਬਿਲਕੀਸ ਨੂੰ ਫੜਾ ਕੇ ਕਿਹਾ- ਇਹ ਆਪਣਾ ਹੈ। ਖਬਰਾਂ ਉਡੀਆਂ- ਇਹ ਈਦੀ ਦਾ ਨਾਜਾਇਜ਼ ਬੱਚਾ ਹੈ ਜੋ ਨਿਕਾਹ ਤੋਂ ਪਹਿਲਾਂ ਦੀ ਕਰਤੂਤ ਦਾ ਨਤੀਜਾ ਹੈ।ਈਦੀ ਨੂੰ ਮਾਰ ਦਿਉ, ਉਹ ਬਦਮਾਸ਼ ਹੈ, ਗੁਨਾਹਗਾਰ ਹੈ।

ਨਵਾਂ ਨਵਾਂ ਵਿਆਹ, ਕੁਰਸੀ ਤੇ ਬੈਠੀ ਬਿਲਕੀਸ ਕੋਈ ਕੰਮ ਕਰ ਰਹੀਂ ਹੁੰਦੀ ਤਾਂ ਗਲੀ ਵਿਚੋਂ ਦੀ ਲੰਘਦਾ ਕੋਈ ਸ਼ਰਾਰਤੀ ਮੁੰਡਾ ਇਹ ਕਹਿ ਕੇ ਦੌੜ ਜਾਂਦਾ- ਦੇਖੋ, ਮੰਗਤੇ ਕੁਰਸੀਆਂ ਤੇ ਬੈਠੇ ਦੇਖੋ। ਜਦੋਂ ਪਹਿਲੀ ਵਾਰ ਗਰਭਵਤੀ ਹੋਈ, ਉਲਟੀਆਂ ਸ਼ੁਰੂ ਹੋ ਗਈਆਂ। ਈਦੀ ਆਪਣੇ ਬੁੱਕ ਵਿਚ ਉਸ ਦੀ ਉਲਟੀ ਸੰਭਾਲਦਾ। ਇਹ ਉਸ ਨੂੰ ਇਕ ਤਰਾਂ ਸਬਕ ਸਿਖਾਉਣ ਵਾਂਗ ਸੀ ਕਿ ਈਦੀ ਨੂੰ ਦੁਖੀ ਬੰਦੇ ਦੀ ਕੋਈ ਚੀਜ਼ ਬੁਰੀ ਨਹੀ ਲਗਦੀ। ਮੈਮਨ ਸਮਾਜ ਬੇਇਜ਼ਤੀ ਕਰਦਾ ਕਰਦਾ ਥੱਕ ਗਿਆ ਸੀ, ਈਦੀ ਹੱਸ ਕੇ ਕਿਹਾ ਕਰਦਾ- ਉਸ ਬੰਦੇ ਨੂੰ ਕੋਈ ਬੇਇਜ਼ਤ ਕਿਵੇਂ ਕਰੇ ਜਿਸ ਦੀ ਇਜ਼ਤ ਹੈ ਈ ਨਹੀਂ?

ਅਮੀਨਾ ਦੀ ਮੱਦਦ ਨਾਲ ਬਿਲਕੀਸ ਦੇ ਪੁੱਤਰ ਪੈਦਾ ਹੋਇਆ। ਬਿਲਕੀਸ ਨੇ ਪੁੱਛਿਆ- ਇਹ ਕਿਸ ਦਾ ਬੱਚਾ ਮੇਰੀ ਗੋਦ ਵਿਚ ਦੇ ਦਿਤੈਂ? ਅਮੀਨਾ ਹੱਸ ਪਈ- ਇਉਂ ਸਮਝ, ਕਿਸੇ ਦਾ ਹੋਵੇ ਭਾਵੇਂ, ਤੂੰ ਇਸ ਨੂੰ ਪਾਲੇਂਗੀ। ਮੰਨ ਲੈ ਕਿ ਤੂੰ ਇਸ ਦੀ ਮਾਂ ਹੈ। ਈਦੀ ਦਾ ਅੱਬਾ ਆਇਆ- ਪੋਤੇ ਦਾ ਨਾਮ ਕੁਤਬ ਰੱਖਿਆ।

ਆਪਣੇ ਬੱਚੇ ਨਾਲ ਗੱਲਾਂ ਕਰਦੀ ਬਿਲਕੀਸ ਆਖਦੀ- ਅੱਜ ਨਵੇਂ ਕੱਪੜੇ ਪਾਕੇ ਫਲਾਣੀ ਸਹੇਲੀ ਦੇ ਘਰ ਚੱਲੀਏ? ਈਦੀ ਚੁੱਪ ਕਰ ਜਾਂਦਾ ਤਾਂ ਆਖਦੀ- ਚਲੋ ਇਉ ਕਰਦੇ ਆਂ- ਸਮੁੰਦਰ ਕੰਢੇ ਚੱਲੀਏ। ਮੈਂ ਲਹਿਰਾਂ ਦੇਖਦੀ ਰਹਾਂਗੀ। ਤੁਸੀਂ ਲਹਿਰਾਂ ਵਿਚੋਂ ਮੇਰੀ ਲਾਸ਼ ਲੱਭ ਲੈਣੀ। ਫਿਰ ਆਖਦੀ- ਸਾਡੇ ਰਿਸ਼ਤੇਦਾਰ ਕਿੰਨੇ ਚੰਗੇ ਨੇ ਮਿਲਣਾ ਚਾਹੁੰਦੇ ਨੇ ਪਰ ਅਸੀਂ ਉਨ੍ਹਾਂ ਨੂੰ ਉਦੋਂ ਮਿਲਣ ਜਾਵਾਂਗੇ ਜਦੋਂ ਉਹ ਮਰ ਜਾਣਗੇ ।

ਇਕ ਗੁਸੈਲਾ ਬੰਦਾ ਦਫਤਰ ਵਿਚ ਆਕੇ ਚਿੱਲਾਣ ਲੱਗਾ- ਲਾਸ਼ਾਂ ਦਾ ਵਪਾਰ ਠੀਕ ਨਹੀਂ ਹੈ।ਇਥੇ ਇਸ ਇਲਾਕੇ ਦੇ ਬੱਚੇ ਹਰ ਵਕਤ ਡਰੇ, ਹਰ ਵਕਤ ਸਹਿਮੇ ਰਹਿੰਦੇ ਨੇ। ਮੀਠਾਦਾਰ ਤੋ ਬਾਹਰ ਲੈ ਜਾਉ ਆਪਣਾ ਇਹ ਕਾਰਖਾਨਾ। ਸਭ ਸ਼ਾਂਤ ਰਹੇ। ਉਹ ਉਚੀ ਉਚੀ ਬੋਲਦਾ ਵਾਪਸ ਚਲਾ ਗਿਆ। ਤਿੰਨ ਦਿਨ ਬਾਦ ਫਿਰ ਆਇਆ। ਕਿਹਾ- ਜੀ ਛੇਵੀਂ ਮੰਜ਼ਲ ਤੇ ਮੇਰਾ ਭਰਾ ਦਿਲ ਫੇਲ ਹੋਣ ਕਾਰਨ ਮਰ ਗਿਆ ਹੈ। ਐਂਬੁਲੈਂਸ ਚਾਹੀਦੀ ਹੈ। ਈਦੀ ਐਂਬੁਲੈਂਸ ਲੈਕੇ ਚਲਾ ਗਿਆ।

ਖਿਝ ਕੇ ਬਿਲਕੀਸ ਚੀਕਦੀ- ਚੰਗਾ ਹੋਵੇ ਮੈਨੂੰ ਤਲਾਕ ਦੇ ਦਿਉ। ਰੱਬ ਕਰੇ ਮੈਥੋਂ ਬਾਦ ਤੁਹਾਨੂੰ ਪਤਨੀ ਨਾ ਲੱਭੇ। ਈਦੀ ਚੁਪ ਰਹਿੰਦਾ। ਫਿਰ ਚੀਕਦੀ- ਤੁਹਾਨੂੰ ਮੇਰੀ ਜਿਹੀ ਬੀਵੀ ਮਿਲੀ, ਕੀ ਅੱਲਾਹ ਦਾ

ਸੁਕਰਾਨਾ ਕੀਤਾ ? ਕਦੀ ਰੱਬ ਯਾਦ ਆਇਆ ? ਈਦੀ ਕੰਨਾਂ ਨੂੰ ਹੱਥ ਲਾਕੇ ਆਖਦਾ- ਰੱਬ ਨੂੰ ਕਦੋਂ ਭੁੱਲਿਆਂ ਮੈਂ? ਮੇਰੇ ਕੋਲ ਰੱਬ ਅਤੇ ਤੈਥੋਂ ਇਲਾਵਾ ਹੋਰ ਹੈ ਕੀ? ਹੋਰ ਕੁੱਝ ਮੈਨੂੰ ਚਾਹੀਦਾ ਵੀ ਨਹੀਂ।

ਈਦੀ ਤੋਂ ਜਦੋਂ ਕਦੀ ਗਲਤ ਫੈਸਲਾ ਹੋ ਜਾਂਦਾ ਤਾਂ ਬਿਲਕੀਸ ਆਖਦੀ- ਪਛਤਾਵਾ ਨਾ ਕਰੋ।ਗਲਤੀ ਹੋਈ, ਬੇਈਮਾਨੀ ਨਹੀਂ ਕੀਤੀ। ਘਾਟਾ ਬਰਦਾਸ਼ਤ ਕਰੋ। ਬਹੁਤ ਵੱਡਾ ਨੁਕਸਾਨ ਨਹੀਂ ਹੋਇਆ। ਈਦੀ ਆਖਦਾ- ਔਰਤ ਚਾਹੇ ਤਾ ਚੰਗੇ ਭਲੇ ਬੰਦੇ ਨੂੰ ਨਿਕੰਮਾਂ ਕਰ ਸਕਦੀ ਹੈ, ਇਸੇ ਤਰਾਂ ਦਲੇਰ ਔਰਤ ਦਾ ਖਾਵੰਦ ਬੁਜ਼ਦਿਲ ਨਹੀਂ ਹੋ ਸਕਦਾ।

ਬਿਲਕੀਸ ਪਾਗਲਾਂ ਦੀਆਂ ਗੱਲਾਂ ਸੁਣਦੀ ਰਹਿੰਦੀ। ਈਦੀ ਪੁਛਦਾ, " ਇਹ ਝੂਠ ਮਾਰਦੇ ਹਨ, ਤੈਨੂੰ ਸੱਚ ਲਗਦੈ ?" ਬਿਲਕੀਸ ਆਖਦੀ- ਚੰਗੇ ਭਲੇ ਬੰਦੇ ਝੂਠ ਮਾਰਨੋ ਨਹੀਂ ਹਟਦੇ। ਇਨ੍ਹਾਂ ਦਾ ਦਿਲ ਹਲਕਾ ਹੋ ਜਾਂਦਾ ਹੈ, ਮੇਰਾ ਕੀ ਘਟਦੈ?

1971 ਵਿਚ ਭਾਰਤ-ਪਾਕਿ ਜੰਗ ਛਿੜਿਆ ਤਾਂ ਪਾਕਿਸਤਾਲ ਦੇ ਦੋ ਟੋਟੇ ਹੋ ਗਏ। ਬੰਗਲਾ ਦੇਸ ਵਿਚ ਵਸਦੇ ਪੰਜਾਬੀ ਵਪਾਰੀ ਬੰਗਾਲੀਆਂ ਦੀ ਨਫਰਤ ਤੋਂ ਡਰਕੇ ਪਾਕਿਸਤਾਨ ਭੱਜ ਆਏ। ਮਹਿੰਗੀਆਂ ਜਾਇਦਾਦਾਂ ਸਸਤੀਆਂ ਵੇਚ ਆਏ। ਇਧਰ ਆ ਕੇ ਕੋਈ ਕਾਰੋਬਾਰ ਫਟਾਫਟ ਕਿਵੇਂ ਚੱਲ ਸਕਦਾ ਸੀ? ਬਹੁਤ ਲੋਕਾਂ ਨੇ ਈਦੀ ਨੂੰ ਦਾਨ ਦਿੱਤਾ ਸੀ। ਉਹ ਰਸੀਦਾਂ ਲੈ ਕੇ ਆ ਗਏ ਕਿ ਪੈਸੇ ਵਾਪਸ ਚਾਹੀਦੇ ਹਨ। ਈਦੀ ਨੇ ਹਰੇਕ ਦੇ ਪੈਸੇ ਵਾਪਸ ਕੀਤੇ ਤੇ ਕਿਹਾ- ਜਦੋਂ ਤੱਕ ਕਾਰੋਬਾਰ ਠੀਕ ਨਹੀਂ ਹੁੰਦੇ ਇਥੇ ਰਹੋ। ਜਿਨ੍ਹਾਂ ਨੇ ਦਾਨ ਨਹੀਂ ਦਿੱਤਾ ਉਹ ਵੀ ਰਹੋ।

ਛੇ ਮੰਜ਼ਲੀ ਬਿਸਮਿੱਲਾ ਇਮਾਰਤ ਢਹਿ ਕੇ ਤੇਰਾਂ ਫੁੱਟ ਉਚੇ ਥੇਹ ਵਿਚ ਬਦਲ ਗਈ। ਵੀਹ ਪਰਿਵਾਰ ਮਾਰੇ ਗਏ। ਈਦੀ ਨੇ ਕਰੇਨਾ ਨੂੰ ਨਿਰਦੇਸ਼ ਦਿੱਤਾ, ਲਾਸ਼ਾਂ ਵਾਸਤੇ ਵੱਖ, ਜ਼ਖਮੀਆਂ ਵਾਸਤੇ ਵੱਖ ਤੰਬੂ ਲਾਏ। ਢਾਈ ਸਾਲ ਦਾ ਬੱਚਾ ਬਾਹਰ ਖੇਡਦਾ ਹੋਣ ਕਰਕੇ ਬਚ ਗਿਆ, ਉਸ ਦੇ ਮਾਪੇ ਅਤੇ ਸੱਤ ਸਾਲ ਦਾ ਭਰਾ ਮਲਬੇ ਵਿਚ ਦਬੇ ਪਏ ਸਨ। ਇਕ ਪਾਸਿਉਂ ਬੱਚੇ ਦੀ ਆਵਾਜ਼ ਆਈ। ਭਾਰੀ ਬੀਮ ਹਟਾਇਆ ਗਿਆ ਤਾਂ ਜ਼ਖਮੀ ਬੱਚਾ ਜਿਉਂਦਾ ਮਿਲ ਗਿਆ। ਸਿਰ ਉਪਰ ਸੱਟ, ਛਾਤੀ ਦੀਆਂ ਪੱਸਲੀਆਂ ਦਬੀਆਂ ਹੋਈਆਂ। ਹਸਪਤਾਲ ਵਿਚ ਉਸਨੇ ਦੱਸਿਆ- ਮਾਂ ਖਾਣਾ ਬਣਾ ਰਹੀ ਸੀ। ਕੋਈ ਚੀਜ਼ ਮੇਰੇ ਤੇ ਡਿੱਗੀ ਤੇ ਹਨੇਰਾ ਹੋ ਗਿਆ। ਮੈਂ ਮਾਂ ਦੀ ਅਵਾਜ਼ ਸੁਣੀ, ਸਾਨੂੰ ਦੋਹਾਂ ਭਰਾਵਾਂ ਨੂੰ ਆਵਾਜ਼ਾਂ ਮਾਰ ਰਹੀ ਸੀ...... ਇਮਰਾਨ......ਜਾਵੇਦ। ਬਹੁਤ ਦੇਰ ਤਕ ਇਹ ਅਵਾਜ਼ਾਂ ਸੁਣਦਾ ਰਿਹਾ। ਫਿਰ ਚੁਪ ਹੋ ਗਈ। ਮੈਂ ਸੋਚਿਆ ਮੈਂ ਮਰ ਗਿਆ ਹਾਂ। ਫੇਰ ਮੈਂ ਕਿਸੇ ਦਾ ਬੋਲ ਸੁਣਿਆਂ... ਕਿਸੇ ਨੇ ਈਦੀ ਨੂੰ ਵਾਜ ਮਾਰੀ, ਤਾਂ ਮੈਂ ਚੀਕਾਂ ਮਾਰਨ ਲੱਗਾ। ਮੈਨੂੰ ਈਦੀ ਦਾ ਨਾਂ ਸੁਣਕੇ ਲੱਗਾ ਮੈਂ ਮਰਿਆ ਨਹੀਂ। ਹੁਣੇ ਈਦੀ ਬਚਾ ਲਏਗਾ। ਦੋਵੇਂ ਯਤੀਮ ਬੱਚੇ ਦਾਦੀ ਕੋਲ ਪੁਚਾ ਦਿੱਤੇ। ਉਸ ਸਾਲ ਈਦ ਨਹੀਂ ਮਨਾਈ ਗਈ। ਭੁੱਟੋ ਮੌਕੇ ਤੇ ਆਇਆ, ਈਦੀ ਨੂੰ ਕਿਹਾ- ਮੈਂ ਮੱਦਦ ਕਰਾਂ ? ਈਦੀ ਨੇ ਕਿਹਾ- ਹੋਰ ਕੌਣ ਕਰੇਗਾ? ਫੌਰਨ ਰਾਹਤ ਭੇਜ। ਉਸਨੇ ਧਨ, ਰਾਸ਼ਣ ਅਤੇ ਦਵਾਈਆਂ ਤੁਰੰਤ ਭੇਜੀਆਂ।

ਇਕ ਆਦਮੀ ਇਹ ਦਸਦਾ ਹੋਇਆ ਰੋਂਦਾ ਰਹਿੰਦਾ- ਮੇਰੀ ਪਤਨੀ ਅਤੇ ਦੋ ਧੀਆਂ ਕੱਪੜੇ ਸੀ ਕੇ ਗੁਜ਼ਾਰਾ ਕਰਦੀਆਂ। ਸ਼ਾਮ ਪੈਣ ਤੇ ਮੈਂ ਜਬਰਨ ਉਨ੍ਹਾਂ ਤੋਂ ਪੈਸੇ ਖੋਹ ਕੇ ਸ਼ਰਾਬ ਪੀਂਦਾ। ਉਹ ਰੋਂਦੀਆਂ ਤੇ ਰੱਬ ਅੱਗੇ ਅਰਦਾਸ ਕਰਦੀਆਂ- ਸਾਨੂੰ ਮੌਤ ਦੇਹ। ਉਹ ਤਿੰਨੇ ਮਰ ਗਈਆਂ। ਮੈਂ ਕਦੋਂ ਮਰਾਂਗਾ? ਈਦੀ ਆਖਦਾ - ਤੂੰ ਕਿਉਂ ਮਰੇਂ ? ਜਿੰਨਾ ਸੰਤਾਪ ਉਨ੍ਹਾਂ ਨੇ ਝੱਲਿਆ, ਉਹ ਭੁਗਤ। ਤੇਰੀ ਫਰਿਆਦ ਸੁਣਨ ਵਾਲਾ ਕੋਈ ਨਹੀਂ।

ਦੋ ਪੁਤਰਾਂ ਤੇ ਦੋ ਧੀਆਂ ਦਾ ਪਿਤਾ ਈਦੀ, ਬੱਚਿਆਂ ਨੂੰ ਕਿਤੇ ਪਿਕਨਿਕ ਤੇ ਨਾ ਲਿਜਾ ਸਕਦਾ। ਉਹ ਟੂਰ ਤੇ ਜਾਣ ਦੀ ਜ਼ਿਦ ਕਰਦੇ ਰਹਿੰਦੇ। ਇਕ ਦਿਨ ਸੁਨੇਹਾ ਮਿਲਿਆ ਕਿ ਦੂਰ ਸਿੰਧ ਵਿਚ ਲਾਸ਼ ਪੁਚਾਣੀ ਹੈ। ਬੀਵੀ ਨੇ ਕਿਹਾ - ਬੱਚਿਆਂ ਨੂੰ ਵੀ ਲੈ ਚੱਲ। ਹੋਰ ਕਿਤੇ ਨਹੀਂ ਲਿਜਾ ਸਕਦਾ ਕਬਰਸਤਾਨ ਈ ਦਿਖਾ ਲਿਆ। ਮਾਪੇ ਜਿਥੇ ਵੀ ਜਾਣ, ਬੱਚੇ ਉਨ੍ਹਾਂ ਨਾਲ ਜਾਣਾ ਚਾਹੁੰਦੇ ਨੇ, ਜਾ ਕੇ ਖੁਸ਼ ਹੁੰਦੇ ਨੇ। ਠੀਕ ਹੈ। ਈਦੀ ਨੇ ਆਗਿਆ ਦੇ ਦਿਤੀ। ਜਿਸ ਐਂਬੂਲੈਂਸ ਦੇ ਅਗਲੇ ਹਿਸੇ ਵਿਚ ਮਾਂ, ਧੀ ਦੀ ਲਾਸ਼ ਲਾਗੇ ਬੈਠੀ ਸੀ, ਬੱਚਿਆਂ ਨੇ ਪਿਛਲੇ ਪਾਸੇ ਖੁਸ਼ੀ ਖੁਸ਼ੀ ਛਾਲਾਂ ਲਾ ਦਿੱਤੀਆਂ ਤੇ ਚਹਿਕਣ ਲੱਗੇ।

ਦਿਨ ਦਾ ਸਫਰ ਬੀਤ ਗਿਆ। ਰਾਤ ਪੈ ਗਈ। ਕੁੜੀ ਦੀ ਮਾਂ ਰਸਤਾ ਭੁੱਲ ਗਈ। ਉਸਨੇ ਉਚੇ ਟਿੱਲੇ ਤੇ ਖਲੋ ਕੇ ਵਾਜਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਵਾਜ ਦੀ ਗੂੰਜ ਵਾਪਸ ਪਰਤਦੀ ਪਰ ਹੁੰਗਾਰਾ ਕੋਈ ਨਹੀਂ। ਉਜਾੜ ਵਿਚ ਸੱਪਾਂ ਦੇ ਫੁੰਕਾਰੇ ਸੁਣਾਈ ਦਿੰਦੇ। ਈਦੀ ਨੇ ਗੱਡੀ ਦੀਆਂ ਲਾਈਟਾਂ ਬਾਲ ਦਿੱਤੀਆਂ। ਸਾਹਮਣੇ ਚਾਰ ਨਕਾਬਪੋਸ਼ ਘੋੜਸਵਾਰ ਬੰਦੂਕਾਂ ਲਈ ਖਲੋਤੇ ਦਿਸੇ। ਔਰਤ ਦੌੜਦੀ ਹੋਈ ਟਿੱਲੇ ਤੋਂ ਉਤਰ ਕੇ ਗੱਡੀ ਵਿਚ ਵੜ ਗਈ, ਦੱਸਿਆ- ਇਹ ਕੋਲਹਰੀ ਦੇ ਖਤਰਨਾਕ ਡਾਕੂ ਨੇ। ਪਹਿਲਾਂ ਗੋਲੀ ਮਾਰਦੇ ਨੇ ਫੇਰ ਦੇਖਦੇ ਨੇ ਜਿਸ ਨੂੰ ਗੋਲੀ ਵੱਜੀ ਉਹ ਕੌਣ ਸੀ।

ਨਕਾਬਪੋਸ਼ਾਂ ਨੇ ਗੱਡੀ ਘੇਰ ਲਈ। ਲਾਸ਼ ਦੇਖੀ, ਸਹਿਮੇ ਬੱਚੇ ਦੇਖੇ, ਪੁੱਛਿਆ ਕੌਣ ਹੋ। ਘੋੜੇ ਗੁੱਸੇ ਵਿਚ ਪੌੜ ਪਟਕ ਰਹੇ ਸਨ। ਈਦੀ ਨੇ ਦੱਸਿਆ - ਮੈਂ ਅਬਦੁਲ ਸੱਤਾਰ ਹਾਂ ਜਿਸ ਨੂੰ ਈਦੀ ਕਹਿੰਦੇ ਨੇ। ਇਹ ਲਾਸ਼ ਛੱਡਣ ਜਾ ਰਿਹਾ ਸਾਂ ਕਿ ਰਸਤਾ ਭੁੱਲ ਗਿਆ। ਡਾਕੂ ਨੇ ਕਿਹਾ- ਕਿਧਰ ਜਾਣੈ? ਪਿੰਡ ਦਾ ਰਾਹ

ਦੱਸਦਿਆਂ ਕਿਹਾ ਬੜਾ ਖਤਰਨਾਕ ਇਲਾਕਾ ਹੈ। ਰਾਤ ਨੂੰ ਕਾਹਨੂੰ ਸਫਰ ਕਰਨਾ ਸੀ। ਤੁਰਨ ਲੱਗਿਆਂ ਈਦੀ ਨੇ ਸਲਾਮ ਵਜੋਂ ਸੱਜਾ ਹੱਥ ਮੱਥੇ ਨੂੰ ਛੁਹਾਇਆ। ਚਾਰੇ ਡਾਕੂਆਂ ਨੇ ਛਾਤੀ ਤੇ ਹੱਥ ਰੱਖਕੇ ਝੁਕਕੇ ਸਲਾਮ ਦਾ ਜਵਾਬ ਦਿੱਤਾ। ਬਿਲਕੀਸ ਅਤੇ ਬੱਚਿਆਂ ਦਾ ਸਾਹ ਵਿਚ ਸਾਹ ਆਇਆ। ਈਦੀ ਨੇ ਬਿਲਕੀਸ ਦੀ ਝਾੜ ਝੰਬ ਕੀਤੀ, ਬੱਚਿਆਂ ਨੂੰ ਖਤਰੇ ਵਿਚ ਪਾ ਦਿੱਤਾ ਸੀ।

ਬਾਈ ਸਾਲ ਦਾ ਇਕ ਕੈਦੀ ਜੇਲ੍ਹ ਵਿਚ ਮਰ ਗਿਆ ਤੇ ਸਥਾਨਕ ਕਬਰਸਤਾਨ ਵਿਚ ਦਫਨਾ ਦਿੱਤਾ। ਉਸ ਦੇ ਦੋਸਤ ਆਏ, ਕਹਿਣ ਲੱਗੇ - ਇਹ ਪੰਜਾਬ ਦਾ ਸੀ। ਮਾਪੇ ਬੇਗਾਨੀ ਥਾਂ ਦਫਨ ਕਰਨ ਦੇ ਹੱਕ ਵਿਚ ਨਹੀਂ ਪਰ ਉਨ੍ਹਾਂ ਕੋਲ ਲਾਸ਼ ਲਿਜਾਣ ਜੋਗੇ ਪੈਸੇ ਨਹੀਂ। ਤੁਸੀਂ ਛੱਡ ਆਉ। ਈਦੀ ਨੇ ਹਾਂ ਕਰ ਦਿਤੀ ਤਾਂ ਬਿਲਕੀਸ ਨੇ ਕਿਹਾ ਮੈਂ ਵੀ ਜਾਵਾਂਗੀ, ਫੈਸਲ ਬੇਟਾ ਵੀ ਜਾਏਗਾ। ਈਦੀ ਨੇ ਕਿਹਾ– ਲੰਮਾ ਸਫਰ ਹੈ, ਪਰ ਤਾਂ ਕੀ? ਸਵੇਰ ਸਾਰ ਚੱਲਣ ਦਾ ਫੈਸਲਾ ਹੋਇਆ। ਤੁਰਨ ਤੋਂ ਪਹਿਲਾਂ ਪਾਗਲਖਾਨੇ ਦਾ ਦੌਰਾ ਕਰਨ ਗਿਆ। ਨਿਗਰਾਨ ਨੇ ਕਿਹਾ - ਜੀ ਅਹੁ ਕੁੜੀ ਪੌੜੀਆਂ ਵਿਚ ਬੈਠੀ ਹੈ। ਉਤਰਨ ਚੜ੍ਹਨ ਵਾਲੇ ਨੂੰ ਗਾਲਾਂ ਦਿੰਦੀ ਹੈ, ਦੰਦੀਆ ਵਢਦੀ ਹੈ। ਈਦੀ ਉਸ ਕੋਲ ਗਿਆ, ਉਠਣ ਲਈ ਕਿਹਾ, ਉਹ ਟੱਸ ਤੋਂ ਮੱਸ ਨਾ ਹੋਈ। ਈਦੀ ਨੇ ਚਪੇੜ ਜੜ ਦਿੱਤੀ। ਫਿਰ ਪਰੇ ਗਈ।

ਰਸਤੇ ਵਿਚ ਇਕ ਢਲਾਨ ਤੇ ਮੋੜ ਕੱਟਦੀ ਵੈਨ ਉਲਟ ਗਈ। ਸਾਰੇ ਬਚ ਗਏ ਪਰ ਈਦੀ ਦਾ ਜਬਾੜਾ ਟੁੱਟ ਗਿਆ। ਲਾਗੇ ਕੋਈ ਹਸਪਤਾਲ ਨਹੀਂ, ਮੀਠਾਦਾਰ ਫੋਨ ਮਿਲਾਇਆ ਤਾਂ ਉਥੋਂ ਗੱਡੀਆਂ ਚੱਲ ਪਈਆ। ਰੌਲਾ ਪੈ ਗਿਆ ਕਿ ਈਦੀ ਐਕਸੀਡੈਂਟ ਵਿਚ ਮਾਰਿਆ ਗਿਆ। ਬਜ਼ਾਰ ਬੰਦ ਹੋ ਗਏ। ਭੁੱਟੋ ਮਲਬੇ ਵਾਲੀ ਹਵੇਲੀ ਦੀ ਥਾਂ ਉਸਰਨ ਵਾਲੀ ਬਹੁਮੰਜ਼ਲੀ ਇਮਾਰਤ ਦੇ ਪਲਾਟ ਅਲਾਟ ਕਰਨ ਮੀਠਾਦਾਰ ਆਇਆ ਹੋਇਆ ਸੀ। ਪੁੱਛਿਆ– ਈਦੀ ਕਿਥੇ ਹੈ? ਦੱਸਿਆ ਗਿਆ। ਉਸਨੇ ਤੁਰੰਤ ਆਪਣਾ ਹੈਲੀਕਾਪਟਰ ਭੇਜ ਦਿੱਤਾ। ਹਸਪਤਾਲੋਂ ਛੁੱਟੀ ਮਿਲੀ ਤਾਂ ਭੁੱਟੋ ਨੂੰ ਕਿਰਾਇਆ ਦੇਣਾ ਚਾਹਿਆ, ਉਸਨੇ ਨਾ ਲਿਆ। ਬਿਲਕੀਸ ਨੂੰ ਕਹਿਣ ਲੱਗਾ - ਬਿਮਾਰ ਕੁੜੀ ਨੂੰ ਚਪੇੜ ਮਾਰ ਕੇ ਤੁਰਿਆ ਸਾਂ। ਅੱਲਾਹ ਨੂੰ ਇਹ ਮਨਜ਼ੂਰ ਨਹੀਂ ਸੀ। ਦੇਖ ਲਿਆ? ਮਿਲੀ ਨਾ ਸਹੀ ਸਜ਼ਾ?

ਇਕ ਮਿਹਨਤੀ ਵਿਦਿਆਰਥੀ ਕੈਂਸਰ ਦੀ ਪਹਿਲੀ ਸਟੇਜ ਵਿਚ ਸੀ। ਉਸ ਨੂੰ ਇਲਾਜ ਲਈ ਪੈਸੇ ਚਾਹੀਦੇ ਸਨ। ਠੂਠਾ ਹਿਲਾ ਕੇ ਈਦੀ ਕਰਾਚੀ ਦੇ ਚੌਕ ਵਿਚ ਬੈਠ ਗਿਆ। ਬਾਕੀ ਮੰਗਤੇ ਗੱਡੀਆਂ ਦੇ ਅੱਗੇ ਪਿਛੇ ਭੱਜ ਭੱਜ ਮੰਗਦੇ ਫਿਰ ਰਹੇ ਸਨ। ਈਦੀ ਬੁੱਤ ਵਾਂਗ ਜਮ ਗਿਆ। ਲੋਕ ਈਦੀ ਨੂੰ ਦੇਖਦੇ, ਰੁਕਦੇ, ਜੇਬਾਂ ਖਾਲੀ ਕਰਦੇ ਤੇ ਚਲੇ ਜਾਂਦੇ। ਤਿੰਨ ਦਿਨਾਂ ਵਿਚ ਢਾਈ ਲੱਖ ਰੁਪਏ ਮਿਲੇ। ਮੰਗਤੇ ਬੁੜ ਬੁੜ ਕਰਨ ਲੱਗੇ - ਇਹਨੇ ਸਾਡਾ ਖੂਹ ਸੁਕਾ ਦਿਤਾ ਹੈ, ਭੁੱਖੇ ਮਰੀਏ ਕਿ ਕਿਤੇ ਹੋਰ ਚਲੇ ਜਾਈਏ? ਬਿਲਕੀਸ ਹੱਸੀ - ਹੋਰ ਕਿਤੇ ਕਿਉਂ ਜਾਣਾ? ਵੱਡੇ ਮੰਗਤੇ ਨਾਲ ਕੰਮ ਤੇ ਆ ਜਾਉ।

1977 ਵਿਚ ਜ਼ਿਆ ਉਲ ਹੱਕ ਨੇ ਸੱਤਾ ਹਥਿਆ ਲਈ, ਭੁੱਟੋ ਨੂੰ ਕੈਦ ਵਿਚ ਸੁੱਟ ਦਿੱਤਾ ਤੇ ਬਾਦ ਵਿਚ ਫਾਹੇ ਲਾ ਦਿਤਾ। ਪਾਕਿਸਤਾਨ ਵਿਚ ਕੋਈ ਕੁਸਕਿਆ ਤੱਕ ਨਾ। ਬਿਲਕੀਸ ਨੇ ਕਿਹਾ - ਈਦੀ, ਇਹ ਬੁਰੀ ਘਟਨਾ ਹੋਈ ਤੇ ਲੋਕ ਖਾਮੋਸ਼ ਹੋ ਗਏ। ਈਦੀ ਨੇ ਕਿਹਾ - ਪਾਕਿਸਤਾਨੀ ਹਕੂਮਤਾਂ ਨੇ ਲੋਕਾਂ ਨੂੰ ਸੁੰਨ ਕਰ ਦਿੱਤਾ ਹੈ, ਦਿਮਾਗ ਕਾਠ ਮਾਰੇ ਗਏ। ਭੁੱਟੋ ਨੇ ਸਬਜ਼ਬਾਗ ਦਿਖਾਏ, ਲੋਕਾਂ ਨੇ ਵੋਟਾਂ ਨਾਲ ਪੇਟੀਆਂ ਭਰ ਦਿਤੀਆਂ। ਮਿਲਿਆ ਕੱਖ ਨਾ। ਉਹ ਸੜਕਾਂ ਤੇ ਆ ਕੇ ਮੁਜ਼ਾਰੇ ਕਰਨ ਲੱਗੇ ਤਾਂ ਜ਼ਿਆ ਨੇ ਮੌਕੇ ਦਾ ਫਾਇਦਾ ਉਠਾ ਲਿਆ ਤੇ ਲੋਕਾਂ ਨੂੰ ਕਿਹਾ - ਆਪੋ ਆਪਣੀਆਂ ਝੌਂਪੜੀਆਂ ਵਿਚ ਵੜ ਜਾਉ। ਲੋਕ ਝੁੱਗੀਆਂ ਵਿਚ ਵੜ ਗਏ।

ਜ਼ਿਆ ਉਲ ਹੱਕ ਨੇ ਈਦੀ ਨੂੰ ਮਾਣ ਪੱਤਰ ਅਤੇ ਪੰਜ ਲੱਖ ਰੁਪਿਆ ਭੇਜਿਆ। ਮਾਣਪੱਤਰ ਰੱਖ ਲਿਆ ਤੇ ਚੈਕ ਵਾਪਸ ਕਰਦਿਆਂ ਲਿਖਿਆ - ਮਾਣਪੱਤਰ ਲਈ ਸ਼ੁਕਰਾਨਾ। ਸਰਕਾਰ ਤੋਂ ਪੈਸੇ ਨਹੀਂ ਲੈਂਦਾ। ਉਹੀ ਕੰਮ ਕਰ ਰਿਹਾ ਹਾਂ ਜੋ ਸਰਕਾਰ ਨੇ ਕਰਨਾ ਹੁੰਦਾ ਹੈ। ਪਰ ਸਰਕਾਰ ਨਹੀਂ ਕਰ ਰਹੀ ਜਾਂ ਨਹੀਂ ਕਰ ਸਕਦੀ ਤਾਂ ਫਿਰ ਪਰਜਾ ਨੂੰ ਆਪ ਕਰਨਾ ਚਾਹੀਦੀ ਹੈ। ਮੈਂ ਲੋਕਾਂ ਅੱਗੇ ਝੋਲੀ ਅੱਡਾਂਗਾ।

ਕਦੀ ਕਦੀ ਬਿਲਕੀਸ ਦੇ ਸੁਭਾਅ ਕਾਰਨ ਉਹ ਪ੍ਰੇਸ਼ਾਨ ਹੋ ਕੇ ਆਖਦਾ - ਤੂੰ ਮੈਨੂੰ ਚੈਨ ਲੈਣ ਦਏਂਗੀ ਕਿ ਨਹੀਂ?

ਬਿਲਕੀਸ ਹਸਦੀ - ਚੈਨ? ਤੁਹਾਨੂੰ ਪਤੈ ਚੈਨ ਕੀ ਹੁੰਦੈ? ਨਾ ਆਪ ਚੈਨ ਵਿਚ ਰਹਿਣਾ ਨਾ ਕਿਸੇ ਨੂੰ ਰਹਿਣ ਦੇਣਾ। ਤੁਸੀਂ ਤਾਂ ਮਰਨ ਪਿਛੋਂ ਵੀ ਆਖਣਾ ਹੈ - ਮੈਨੂੰ ਨਾ ਕੋਈ ਨੁਹਾਏ, ਮੈਂ ਆਪ ਨਹਾਵਾਂਗਾ। ਖਬਰਦਾਰ ਕੋਈ ਮੈਨੂੰ ਕਬਰ ਵਿਚ ਉਤਾਰਨ ਆਇਆ। ਮੈਂ ਆਪ ਉਤਰਾਂਗਾ।

ਉਹ ਅਰਦਾਸ ਕਰਦਾ - ਅੱਲਾਹ, ਕੋਈ ਵੱਡਾ ਕੰਮ ਲਉ ਮੇਰੇ ਤੋਂ, ਅਜਿਹਾ ਕੰਮ ਜੋ ਦੁਨੀਆਂ ਦੀ ਤਕਦੀਰ ਬਦਲ ਦਏ। ਬਿਲਕੀਸ ਹੱਸਦੀ - ਕਦੀ ਨਾ ਕਦੀ ਰੱਬ ਸੋਚੇਗਾ ਜ਼ਰੂਰ, ਇਸ ਸੁਸਤ ਸੰਸਾਰ ਵਿਚ ਕੌਣ ਹੈ ਜਿਹੜਾ ਕੰਮ ਤੋਂ ਇਲਾਵਾ ਕੁਝ ਨਹੀਂ ਮੰਗਦਾ।

ਡਿਕਟੇਟਰ ਦੇ ਹੱਥ ਵਿਚ ਸਾਰੀ ਤਾਕਤ ਹੁੰਦੀ ਹੈ, ਜੇ ਚਾਹੇ ਤਾਂ ਮੁਲਕ ਦੀ ਤਕਦੀਰ ਬਦਲ ਸਕਦਾ ਹੈ ਪਰ ਜ਼ਿਆ ਉਲ ਹੱਕ ਕੋਲ ਸਿਵਾਇ ਸੱਤਾ ਵਿਚ ਰਹਿਣ ਦੇ ਕੋਈ ਦ੍ਰਿਸ਼ਟੀ ਨਹੀਂ ਸੀ। ਉਸਨੇ ਈਦੀ ਨੂੰ ਪਾਰਲੀਮੈਂਟ ਦਾ ਮੈਂਬਰ ਲੈ ਕੇ ਸਮਾਜ ਭਲਾਈ ਮਹਿਕਮਾ ਦੇ ਦਿੱਤਾ।

ਰਾਸ਼ਟਰਪਤੀ ਨੇ ਪੇਸ਼ਕਸ਼ ਕੀਤੀ -ਈਦੀ ਨੂੰ ਹੈਲੀਕਾਪਟਰ ਦਿਤਾ ਜਾਵੇ। ਇਕ ਕਰਨਲ ਉਸਦਾ ਸੈਕਟਰੀ ਹੋਵੇਗਾ। ਈਦੀ ਨੇ ਕਿਹਾ– ਮੈਂ ਹੈਲੀਕਾਪਟਰ ਲਵਾਂਗਾ, ਦਾਨੀਆਂ ਦੇ ਪੈਸੇ ਨਾਲ, ਕਿਉਂਕ ਇਸ ਦੀ ਲੋੜ ਹੈ। ਮੇਰੀ ਮੁਖਬਰੀ ਕਰਨ ਵਾਲੇ ਕਿਸੇ ਕਰਨਲ ਦੀ ਮੈਨੂੰ ਕੋਈ ਲੋੜ ਨਹੀਂ, ਮੇਰਾ ਕੰਮ ਚੱਲ ਰਿਹੈ।

ਲੋਕ ਨਾਜਾਇਜ਼ ਬੱਚਿਆਂ ਨੂੰ ਇਧਰ ਉਧਰ ਸੁੱਟ ਜਾਂਦੇ ਸਨ। ਈਦੀ ਨੇ ਨਰਸਿੰਗ ਹੋਮ ਦੇ ਬਾਹਰ ਪੰਘੂੜੇ ਲਟਕਾ ਦਿਤੇ – ਇਥੇ ਆਪਣਾ ਅਣਚਾਹਿਆ ਬੱਚਾ ਰੱਖ ਜਾਉ। ਮੌਲਵੀਆਂ ਨੇ ਫਤਵਾ ਦਿੱਤਾ – ਨਾਜਾਇਜ਼ ਔਲਾਦ ਨੂੰ ਪੱਥਰ ਮਾਰ ਕੇ ਮਾਰੋ । ਈਦੀ ਨੇ ਐਲਾਨ ਕੀਤਾ – ਆਏ, ਮੇਰੇ ਪੰਘੂੜੇ ਵਿਚ ਰੱਖੇ ਬੱਚੇ ਨੂੰ ਕੋਈ ਮਾਰ ਕੇ ਦਿਖਾਏ। ਇਸਲਾਮ ਮਾਸੂਮਾਂ ਨੂੰ ਦੋਸ਼ੀ ਨਹੀਂ ਮੰਨਦਾ, ਇਸਲਾਮ ਮਾਸੂਮਾਂ ਨੂੰ ਸਜ਼ਾ ਨਹੀਂ ਦਿੰਦਾ, ਮੌਲਵੀਆਂ ਨੇ ਕਿਹਾ – ਇਸਲਾਮ ਨਾਜਾਇਜ਼ ਔਲਾਦ ਨੂੰ ਗੋਦ ਲੈਣ ਦੀ ਆਗਿਆ ਨਹੀਂ ਦਿੰਦਾ। ਈਦੀ ਨੇ ਕਿਹਾ – ਤੁਸੀਂ ਕਤੂਰੇ, ਬਲੂੰਗੜੇ ਪਾਲ ਲੈਂਦੇ ਹੋ। ਠੀਕ ਹੈ। ਜਦੋਂ ਤੱਕ ਇਸਲਾਮ ਵਲੋਂ ਆਗਿਆ ਨਹੀਂ ਮਿਲਦੀ, ਇਨ੍ਹਾਂ ਨੂੰ ਇਵੇਂ ਰੱਖ ਲਉ। ਜਾਇਦਾਦ ਵਿਚੋਂ ਹਿੱਸਾ ਨਾ ਦਿਉ। ਤੁਹਫਾ ਦੇ ਦਿਉ, ਵਜ਼ੀਫਾ ਦੇ ਦਿਉ। ਉਸਨੇ ਥਾਂ ਥਾ ਇਸ਼ਤਿਹਾਰ ਚਿਪਕਾਏ – ਇਕ ਗੁਨਾਹ ਕਰ ਚੁਕੇ ਹੋ। ਹੁਣ ਬੱਚਾ ਮਾਰ ਕੇ ਦੂਜਾ ਗੁਨਾਹ ਨਾ ਕਰੋ। ਤੁਹਾਡਾ ਬੱਚਾ ਅਸੀਂ ਪਾਲਾਂਗੇ। ਮੌਲਵੀਆਂ ਨੇ ਕਿਹਾ – ਈਦੀ ਕਾਫਰ ਹੈ। ਉਸਨੂੰ ਦਾਨ ਦੇਣਾ ਕੁਫਰ ਹੈ।

ਪਾਰਲੀਮੈਂਟ ਦਾ ਸੈਸ਼ਨ ਸ਼ੁਰੂ ਹੋਇਆ। ਈਦੀ ਨੂੰ ਸੱਦਾ ਪੱਤਰ ਮਿਲਿਆ। ਈਦੀ ਬੱਸ ਵਿਚ ਸਫਰ ਕਰਕੇ ਪਾਰਲੀਮੈਂਟ ਹਾਊਸ ਪੁੱਜਿਆ। ਫੌਜੀ ਅਫਸਰਾਂ ਨੇ ਪਛਾਣ ਲਿਆ ਤਾਂ ਦੌੜੇ ਆਏ– ਈਦੀ ਸਾਹਿਬ, ਉਹ ਲਾਲ ਬੱਤੀ ਵਾਲੀ ਕਾਰ ਤੁਹਾਡੀ ਹੈ। ਤੁਸੀਂ ਸਾਨੂੰ ਦੱਸਿਆ ਕਿਉਂ ਨਹੀਂ? ਅਸੀਂ ਲੈਣ ਆ ਜਾਂਦੇ। ਕਿਥੇ ਠਹਿਰੇ ਹੋ? ਅਸੀਂ ਤੁਹਾਡੇ ਲਈ ਹੋਟਲ ਬੁੱਕ ਕਰਵਾ ਰੱਖਿਆ ਹੈ। ਈਦੀ ਨੇ ਕਿਹਾ – ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ। ਪੁਰਾਣਾ ਕੁਰਤਾ ਪਜਾਮਾ, ਰਬੜ ਦੇ ਸਲੀਪਰ, ਮੋਢੇ ਬੋਰੀ ਵਾਲਾ ਝੋਲਾ, ਬਿਲਕੀਸ ਨੇ ਕਿਹਾ – ਕੁਰਤਾ ਪਜਾਮਾ ਤਾਂ ਬਦਲ ਲਵੋ। ਪਹਿਲਾਂ ਨਾਲੋਂ ਦੂਜਾ ਕੁਰਤਾ ਪਜਾਮਾ ਕੁਝ ਵਧੀਆ ਸੀ ਤਾਂ ਵੀ ਮਾਹੌਲ ਦੇ ਫਿਟ ਨਹੀਂ ਸੀ। ਸਾਰਾ ਦਿਨ ਸਹੁੰ ਚੁਕਾਈ ਦੀ ਰਸਮ ਨੇ ਈਦੀ ਨੂੰ ਅਕਾ ਦਿਤਾ। ਮੈਂ ਇਥੇ ਕੀ ਕਰਨ ਆਇਆਂ? ਸ਼ਾਇਦ ਇਸ ਲਈ ਮੈਨੂੰ ਪਾਰਲੀਮੈਂਟ ਵਿਚ ਲੈ ਲਿਆ ਹੈ ਤਾਂ ਕਿ ਨਾਜਾਇਜ਼ ਹਕੂਮਤ ਜਾਇਜ਼ ਲੱਗਣ ਲੱਗੇ।

ਮੰਤਰੀ ਲੱਛੇਦਾਰ ਭਾਸ਼ਣਾਂ ਨਾਲ ਜ਼ਿਆ ਦੀ ਖੁਸ਼ਾਮਦ ਕਰ ਰਹੇ ਸਨ। ਆਪੋ ਆਪਣੇ ਮਹਿਕਮਿਆਂ ਲਈ ਗ੍ਰਾਂਟਾਂ ਮੰਗ ਰਹੇ ਸਨ। ਈਦੀ ਨੇ ਬੋਲਣ ਲਈ ਸਮਾਂ ਮੰਗਿਆ। ਪਾਕਿਸਤਾਨ ਕਿਥੇ ਕਿਥੇ ਕਿਸ ਕਿਸ ਬਿਮਾਰੀ ਤੋਂ ਪੀੜਤ ਹੈ ਤੇ ਇਸ ਦਾ ਕੀ ਇਲਾਜ ਹੈ, ਦੱਸਣ ਲੱਗਾ। ਦੱਸਿਆ ਕਿ ਸਰਕਾਰ ਲੋਕਾਂ ਤੋਂ ਬਹੁਤ ਦੂਰ ਹੈ। ਉਸਨੇ ਦੱਸਿਆ ਕਿ ਉਹ ਕਿਥੇ ਕਿਥੇ ਮਦਦ ਕਰ ਸਕਦਾ ਹੈ, ਇਸ ਮਦਦ ਵਾਸਤੇ ਸਰਕਾਰ ਤੋਂ ਪੈਸਾ ਨਹੀਂ ਲਵੇਗਾ, ਸਰਕਾਰ ਆਪ ਪੈਸਾ ਖਰਚੇ। ਪਾਰਲੀਮੈਂਟ ਸੁੰਨ ਹੋ ਗਈ ਜਦੋਂ ਉਸਨੇ ਕਿਹਾ – ਜ਼ਿਆ ਉਲ ਹੱਕ ਨੂੰ ਤੇ ਉਸਦੀ ਸਰਕਾਰ ਨੂੰ ਪਤਾ ਨਹੀਂ ਇਸਲਾਮ ਕੀ ਹੈ, ਫਿਰ ਉਹ ਇਸਲਾਮੀ ਕਾਨੂੰਨ ਕਿਵੇਂ ਲਾਗੂ ਕਰੇਗੀ ? ਜਦੋਂ ਕੋਈ ਸ਼ਾਹੂਕਾਰ ਨਵੀਂ ਮਰਸਿਡੀਜ਼ ਬੈਂਜ਼ ਵਿਚ ਸ਼ਾਨ ਨਾਲ ਨਿਕਲਦਾ ਹੈ ਉਦੀਂ ਭੁੱਖੇ ਦੇ ਹੱਥ ਵਿਚ ਬੰਬ ਆ ਜਾਂਦਾ ਹੈ। ਅੰਤਰਰਾਸ਼ਟਰੀ ਪ੍ਰੈਸ ਨੇ ਕਿਹਾ – ਮੰਗਤਿਆ ਦੇ ਇਜਲਾਸ ਵਿਚ ਕੇਵਲ ਇਕ ਦਾਤਾ ਦੇਖਿਆ – ਈਦੀ।

ਕੁਝ ਦਿਨਾਂ ਬਾਅਦ ਇਕ ਫੌਜੀ ਅਫਸਰ ਈਦੀ ਫਾਉਂਡੇਸ਼ਨ ਆਇਆ। ਕਿਹਾ – ਈਦੀ ਸਾਹਿਬ, ਮੈਨੂੰ ਜ਼ਿਆ ਸਾਹਿਬ ਨੇ ਭੇਜਿਆ ਹੈ। ਉਨ੍ਹਾਂ ਨੂੰ ਲੱਗਾ ਤੁਸੀਂ ਉਨ੍ਹਾਂ ਨਾਲ ਨਾਰਾਜ਼ ਹੋ। ਉਨ੍ਹਾਂ ਨਰਾਜ਼ਗੀ ਦਾ ਕਾਰਨ ਪੁੱਛਿਆ ਹੈ। ਈਦੀ ਨੇ ਕਿਹਾ – ਨਾਰਾਜ਼ ਨਹੀਂ ਹਾਂ। ਮੈਂ ਇਹ ਦੱਸਣ ਦਾ ਇਛੁੱਕ ਹਾਂ ਕਿ ਦੇਸ ਦਾ ਭਲਾ ਕਿਵੇਂ ਹੋ ਸਕਦਾ ਹੈ। ਮੇਰੇ ਕੋਲ ਇਸ ਦਾ ਇਲਾਜ ਹੈ। ਇਹ ਇਲਾਜ ਜ਼ਿਆ ਸਾਹਿਬ ਕਰ ਸਕਦੇ ਹਨ। ਉਹ ਚਲਾ ਗਿਆ। ਫਿਰ ਨਹੀਂ ਆਇਆ। ਬਿਲਕੀਸ ਨੇ ਕਿਹਾ – ਵਧੀਕ ਪੰਗਾ ਨਾ ਲਿਆ ਕਰੋ। ਉਹਨੇ ਤਾਂ ਭੁੱਟੋ ਨਹੀਂ ਛੱਡਿਆ। ਤੁਹਾਡੀ ਕੀ ਹੈਸੀਅਤ ?

1982 ਵਿਚ ਇੰਡੋਨੇਸ਼ੀਆ ਦੇ ਰਾਸ਼ਟਰਪਤੀ ਸੁਹਾਰਤੋ ਨੇ ਪਾਕਿਸਤਾਨ ਆਉਣਾ ਸੀ। ਈਦੀ ਨੂੰ ਸੱਦਾ ਆ ਗਿਆ। ਸੱਦਾ ਇੰਡੋਨੇਸ਼ੀਆ ਦੇ ਸਫਾਰਤਖਾਨੇ ਵਲੋਂ ਆਇਆ ਸੀ, ਯਾਨੀ ਕਿ ਸੁਹਾਰਤੋ ਵਲੋਂ। ਈਦੀ ਤੁਰ ਪਿਆ, ਸ਼ਾਇਦ ਸੁਹਾਰਤੋ ਨੇ ਕਿਸੇ ਤੋਂ ਈਦੀ ਦਾ ਨਾਮ ਸੁਣਿਆਂ ਹੋਵੇ। ਸੱਦਾ ਪੱਤਰ ਦੇਖ ਕੇ ਇਕ ਅਫਸਰ ਈਦੀ ਨੂੰ ਵੀ.ਆਈ.ਪੀ. ਅਹਾਤੇ ਵੱਲ ਛੱਡ ਗਿਆ। ਐਲਾਨ ਹੋਇਆ – ਜਹਾਜ਼ ਆਉਣ ਵਾਲਾ ਹੈ। ਸਾਰੇ ਵੀ.ਆਈ.ਪੀ. ਜਹਾਜ਼ ਤੱਕ ਵਿਛਾਈ ਲਾਲ ਦਰੀ ਦੇ ਦੋਹੀਂ ਪਾਸੀਂ ਸਿੱਧੀ ਕਤਾਰ ਵਿਚ ਖਲੋਤੇ ਸਨ। ਈਦੀ ਨੇ ਨਜ਼ਰ ਦੌੜਾਈ – ਲਿਸ਼ਕਦੇ ਲਿਬਾਸ, ਬੂਟਾਂ ਦੀਆਂ ਟੋਆਂ ਇਉਂ ਚਮਕਦੀਆਂ ਜਿਵੇਂ ਦਰੀ ਦੇ ਕਿਨਾਰੇ ਮੋਤੀਆਂ ਨਾਲ ਪਰੋਏ ਹੋਣ। ਇਨ੍ਹਾਂ ਨਾਲ ਇਕ ਈਦੀ ਵੀ ਸੀ। ਇਕ ਅਫਸਰ ਉਸ ਕੋਲ ਆਇਆ ਕਿਹਾ – ਈਦੀ

ਸਾਹਿਬ। ਮੈਨੂੰ ਅਫਸੋਸ ਹੈ ਕਿ ਮੈਨੂੰ ਦੱਸਣਾ ਪੈ ਰਿਹਾ ਹੈ, ਇਹੋ ਜਿਹੇ ਮੌਕਿਆਂ ਤੇ ਖਾਸ ਲਿਬਾਸ ਪਾਉਣਾ ਹੁੰਦੈ। ਜਾਂ ਤਾਂ ਤੁਹਾਨੂੰ ਕੱਪੜੇ ਬਦਲਣੇ ਪੈਣਗੇ ਜਾਂ ..., ਅਫਸੋਸ ਹੈ ਸਰ, ਤੁਹਾਨੂੰ ਇਥੋਂ ਜਾਣਾ ਪਵੇਗਾ। ਈਦੀ ਨੇ ਕਿਹਾ – ਜਦੋਂ ਮੈਨੂੰ ਸੱਦਾ ਭੇਜਿਆ ਗਿਆ ਸੀ, ਉਦੋਂ ਸਰਕਾਰ ਨੂੰ ਮੇਰੇ ਲਿਬਾਸ ਦਾ ਪਤਾ ਨਹੀਂ ਸੀ ? ਤੁਹਾਡਾ ਖਿਆਲ ਸੀ ਸੱਦਾ ਪੱਤਰ ਮਿਲਣ ਸਾਰ ਮੈਂ ਨਵੇਂ ਕੱਪੜੇ ਸਿਲਾ ਲਵਾਂਗਾ ? ਇਹ ਸੁਣ ਕੇ ਅਫਸਰ ਚਲਾ ਗਿਆ। ਫਿਰ ਦੋ ਹੋਰ ਅਫਸਰ ਆ ਗਏ। ਕਿਹਾ – ਈਦੀ ਸਾਹਿਬ ਇਹ ਸਾਡਾ ਜ਼ਾਤੀ ਮਾਮਲਾ ਨਹੀਂ ਹੈ। ਇਹ ਸਾਡੀ ਡਿਊਟੀ ਹੈ, ਅਸੀਂ ਸਵਾਗਤ ਵਿਚ ਕੋਈ ਨੁਕਸ ਨਾ ਰਹਿਣ ਦੇਈਏ। ਤੁਸੀਂ ਚਲੇ ਜਾਉ।

ਈਦੀ ਨੇ ਉਚੀ ਅਵਾਜ਼ ਵਿਚ ਕਿਹਾ – ਦਫਾ ਹੋ ਜਾਉ। ਮੈਂ ਇਥੇ ਖਲੋਵਾਂਗਾ। ਜਿਸ ਬੰਦੇ ਨੇ ਤੀਹ ਸਾਲ ਦਿਨ ਦੇਖਿਆ ਨਾ ਰਾਤ, ਕੰਮ ਕਰਦਾ ਪਾਗਲ ਹੋ ਗਿਆ, ਉਹ ਤੁਹਾਨੂੰ ਬੁਰਾ ਲਗਦਾ ਹੈ। ਮੈਂ ਸੱਦਾ ਪੱਤਰ ਕਬੂਲ ਕਰਕੇ ਪੁੱਜ ਗਿਆ ਹਾਂ। ਹੁਣ ਆਪਣਾ ਫੈਸਲਾ ਨਹੀਂ ਬਦਲਾਂਗਾ। ਉਹ ਨੀਵੀਆਂ ਪਾ ਕੇ ਚਲੇ ਗਏ। ਵਾਪਸ ਆ ਕੇ ਈਦੀ ਨੇ ਇਸ ਘਟਨਾ ਦਾ ਵੇਰਵਾ ਦਿੰਦਿਆਂ ਸਰਕਾਰ ਨੂੰ ਲਿਖਿਆ – ਭਵਿੱਖ ਵਿਚ ਮੈਨੂੰ ਕਿਸੇ ਸਰਕਾਰੀ ਸਮਾਰੋਹ ਵਿਚ ਨਾ ਬੁਲਾਇਆ ਜਾਏ। ਜਿਹੜੇ ਕੁਝ ਨਹੀਂ ਕਰਦੇ, ਲੁੱਟਦੇ ਹਨ, ਖਾਂਦੇ ਹਨ, ਪੀਂਦੇ ਹਨ, ਸੌਂਦੇ ਹਨ, ਉਨ੍ਹਾਂ ਨੂੰ ਬੁਲਾਇਆ ਕਰੋ। ਹੁਣ ਅਫਸਰ ਖਿਮਾ ਮੰਗਣ ਆਏ – ਈਦੀ ਸਾਹਿਬ ਤੁਹਾਡਾ ਉਥੇ ਹੋਣਾ ਬਹੁਤ ਜ਼ਰੂਰੀ ਸੀ, ਸਗੋਂ ਪ੍ਰਸ਼ੰਸਾਯੋਗ ਸੀ, ਈਦੀ ਸਾਹਿਬ.......ਈਦੀ ਸਾਹਿਬ........।

ਬਿਲਕੀਸ ਨੂੰ ਕਿਹਾ – ਜਦੋਂ ਅਫਸਰ ਮੈਨੂੰ ਬਾਹਰ ਦਾ ਰਸਤਾ ਦਿਖਾਣ ਲੱਗੇ ਸਨ ਮੇਰਾ ਦਿਲ ਕੀਤਾ ਸੀ ਬੈਗ ਵਿਚੋਂ ਰਸੀਦ ਬੁੱਕ ਕੱਢ ਕੇ ਇਨ੍ਹਾਂ ਤੋਂ ਦਾਨ ਮੰਗਣਾ ਸ਼ੁਰੂ ਕਰ ਦਿਆਂ। ਬਿਲਕੀਸ ਨੇ ਕਿਹਾ – ਫੇਰ ਤਾਂ ਚੁੱਕ ਕੇ ਤੁਹਾਨੂੰ ਬਾਹਰ ਸੁੱਟ ਦੇਣਾ ਸੀ ਉਨ੍ਹਾਂ। ਈਦੀ ਨੇ ਕਿਹਾ – ਮੈਨੂੰ ਕੋਈ ਬਾਹਰ ਨਹੀਂ ਸੁੱਟ ਸਕਦਾ। ਮੇਰੀ ਬੇਇਜ਼ਤੀ, ਆਦਮਜ਼ਾਤ ਦੀ ਬੇਇਜ਼ਤੀ ਹੋਣੀ ਸੀ।

ਉਸਨੇ ਲੈਬਨਾਨ ਜਾਣ ਦੀ ਆਗਿਆ ਮੰਗੀ। ਐਂਬੈਸੀ ਨੇ ਬੈਂਕ ਸਟੇਟਮੈਂਟ ਮੰਗੀ। ਈਦੀ ਨੇ ਕਿਹਾ– ਮੰਗਤੇ ਕੋਲ ਬੈਂਕ ਸਟੇਟਮੈਂਟ ਕਿਥੇ ? ਮੇਰੇ ਕੋਲ ਕੋਈ ਪੈਸਾ ਨਹੀਂ। ਵੀਜ਼ਾ ਮਿਲ ਗਿਆ। ਜਹਾਜ਼ ਡੁਬਈ ਉਤਰਿਆ। ਇਥੋਂ ਬਸ ਰਾਹੀਂ ਬੈਰੂਤ ਜਾਣਾ ਸੀ। ਜਿਥੇ ਬਸ ਨੇ ਉਤਾਰੇ, ਉਥੋਂ ਮਸਜਿਦ ਦੇ ਮੀਨਾਰ ਦੇਖੇ। ਭੁੱਖ ਲੱਗੀ ਹੋਈ ਸੀ। ਮਸਜਿਦ ਵਿਚ ਨਮਾਜ਼ ਪੜ੍ਹੀ। ਇਕ ਪਹਿਰੇਦਾਰ ਆਟੇ ਦੀਆਂ ਬੋਰੀਆਂ ਦੀ ਰਾਖੀ ਕਰ ਰਿਹਾ ਸੀ। ਇਸ਼ਾਰੇ ਨਾਲ ਉਸ ਤੋਂ ਰੋਟੀ ਮੰਗੀ, ਉਸ ਨੇ ਕਿਹਾ – ਮਾਫ ਕਰੋ। ਈਦੀ ਬੈਠਾ ਰਿਹਾ। ਉਹੋ ਪਹਿਰੇਦਾਰ ਵੱਡੀ ਸਾਰੀ ਰੋਟੀ ਤੇ ਚਾਰ ਪੰਜ ਟਮਾਟਰ ਦੇ ਗਿਆ। ਰੋਟੀ ਦਾ ਚੌਥਾ ਹਿੱਸਾ ਟਮਾਟਰ ਨਾਲ ਖਾ ਕੇ ਬਾਕੀ ਦੀ ਝੋਲੇ ਵਿਚ ਪਾ ਲਈ। ਬੈਰੂਤ ਉਜੜ ਚੁਕਾ ਸੀ। ਖਾਲੀ ਮਕਾਨ, ਢੱਠੇ ਹੋਟਲ, ਉਜਾੜ ਸੁੰਨਸਾਨ ਗਲੀਆਂ। ਹੋਟਲ ਸਾਹਮਣੇ ਲੇਟੇ ਇਕ ਬੰਦੇ ਨੂੰ ਪੁੱਛਿਆ – ਮੈਂ ਕਿਥੇ ਰਹਿ ਸਕਦਾ ਹਾਂ? ਉਸਨੇ ਆਪਣੇ ਹੱਥ ਉਠਾ ਕੇ ਕਿਹਾ – ਜਿਥੇ ਮਰਜ਼ੀ। ਧਰਤੀ ਅਸਮਾਨ ਸਭ ਖਾਲੀ ਹਨ। ਹਰ ਚੀਜ਼ ਮੁਫਤ ਹੈ। ਸ਼ਹਿਰ ਨਹੀਂ, ਕਬਰਸਤਾਨ ਲਗਦਾ ਸੀ ਇਹ। ਇਕ ਬਜ਼ੁਰਗ ਸਿਪਾਹੀ ਡਿਊਟੀ ਦੇ ਰਿਹਾ ਸੀ। ਉਸਨੂੰ ਦੱਸਿਆ ਕਿ ਮੈਂ ਪਾਰਲੀਮੈਂਟ ਦਾ ਮੈਂਬਰ ਹਾਂ, ਮੈਨੂੰ ਪਾਕਿਸਤਾਨੀ ਸਫਾਰਤਖਾਨੇ ਦਾ ਰਸਤਾ ਦੱਸ ਦਿਉ। ਸਿਪਾਹੀ ਹੈਰਾਨ ਹੋ ਗਿਆ, ਕਿਹਾ – ਐਮ.ਪੀ. ਤਾਂ ਅਮਰੀਕਾ ਅਤੇ ਯੋਰਪ ਦੀ ਸੈਰ ਕਰਨ ਜਾਂਦੇ ਹਨ। ਤੁਸੀਂ ਇੱਧਰ ਕਿਵੇਂ ਆਏ? ਸਿਪਾਹੀ ਨੂੰ ਵੀ ਭੁੱਖ ਲੱਗੀ ਹੋਈ ਸੀ। ਦੋਹਾਂ ਨੇ ਈਦੀ ਦੇ ਝੋਲੇ ਵਿਚੋਂ ਬਚੀ ਹੋਈ ਰੋਟੀ ਟਮਾਟਰਾਂ ਨਾਲ ਖਾਧੀ। ਕਾਗਜ਼ ਪੱਤਰ ਦੇਖ ਕੇ ਸਿਪਾਹੀ ਨੇ ਕਿਹਾ – ਏਸ ਗੱਡੀ ਵਿਚ ਜੇ ਪੈਟਰੋਲ ਪੁਆ ਦਿਉ ਤਾਂ ਮੈਂ ਤੁਹਾਡਾ ਡਰਾਇਵਰ ਅਤੇ ਗਾਈਡ ਹੋਵਾਂਗਾ।

ਬੇਘਰੇ ਲੋਕ ਤੰਬੂਆਂ ਵਿਚ ਰਹਿ ਰਹੇ ਸਨ। ਭੁੱਖੇ ਬੱਚੇ ਹੱਥ ਅੱਡ ਕੇ ਈਦੀ ਅਗੇ ਖਲੋ ਜਾਂਦੇ। ਈਦੀ ਨੇ ਇਕ ਇਕ ਪਰਿਵਾਰ ਨੂੰ ਦੋ ਦੋ ਸੌ ਡਾਲਰ ਦਿੱਤੇ। ਸ਼ੁਕਰਾਨਾ ਕਰਦਿਆਂ ਆਖਦੇ, ਸਾਡੇ ਅਰਬ ਭਰਾ ਤਾਂ ਆਏ ਨਹੀਂ। ਤੁਸੀਂ ਪਾਕਿਸਤਾਨੋਂ ਹਮਦਰਦੀ ਕਰਨ ਆਏ। ਈਦੀ ਨੇ ਕਿਹਾ – ਪਾਕਿਸਤਾਨ ਦੀ ਸਲਾਮਤੀ ਲਈ ਦੁਆ ਕਰੋ।

1983 ਦੇ ਸਾਲ ਸਿੰਧ ਵਿਚ ਤਾਨਾਸ਼ਾਹੀ ਵਿਰੁੱਧ ਲੋਕ ਰੋਹ ਉਠਣ ਲੱਗਾ। ਈਦੀ ਉਪਰ ਇਲਜ਼ਾਮ ਲੱਗੇ, ਲਾਸ਼ਾਂ ਢੋਣ ਦੇ ਬਹਾਨੇ ਇਹ ਹਥਿਆਰ ਸਪਲਾਈ ਕਰਦਾ ਹੈ। ਈਦੀ ਨੇ ਕੋਈ ਜਵਾਬ ਨਹੀਂ ਦਿੱਤਾ। ਫਿਰ ਸਵਾਲ ਹੋਇਆ – ਜੇ ਡਾਕੂਆਂ ਦੇ ਖਿਲਾਫ ਹੈ ਤਾਂ ਈਦੀ ਡਾਕੂਆਂ ਵਿਰੁੱਧ ਬਿਆਨ ਕਿਉਂ ਨਹੀਂ ਦਿੰਦਾ? ਈਦੀ ਨੇ ਕਿਹਾ – ਬੱਚੇ ਡਾਕੂ ਕਿਉਂ ਬਣੇ, ਇਸ ਦਾ ਕਾਰਨ ਲੱਭ ਕੇ ਇਲਾਜ ਕਰੋ । ਮਾਹੌਲ ਏਨਾ ਖੌਫਜ਼ਦਾ ਹੋ ਗਿਆ ਹੈ ਕਿ ਸਿੰਧ ਦੀਆਂ ਮਸਜਿਦਾਂ ਵਿਚ ਕੋਈ ਨਮਾਜ਼ ਪੜ੍ਹਨ ਨਹੀਂ ਜਾਂਦਾ। ਜੇ ਪੁਲਸ ਅਤੇ ਫੌਜ ਦੇ ਹੁੰਦਿਆਂ ਆਮ ਆਦਮੀ ਸੁਰੱਖਿਅਤ ਨਹੀਂ ਤਾਂ ਹਥਿਆਰ ਆਮ ਲੋਕਾਂ ਵਿਚ ਵੰਡ ਦਿਉ। ਉਹ ਆਪਣੀ ਰਾਖੀ ਆਪ ਕਰ ਲੈਣਗੇ। ਤੁਹਾਡੇ ਬੰਗਲੇ, ਕਾਰਾਂ ਤੇ ਬੈਂਕ ਖਾਤੇ ਤੁਹਾਡੇ ਜੁਰਮਾਂ ਦਾ ਸਬੂਤ ਹਨ।

ਈਦੀ ਨੂੰ ਪਤਾ ਲਗਦਾ ਕਿ ਫਲਾਣੀ ਥਾਂ ਪੁਲਸ ਅਤੇ ਡਾਕੂਆਂ ਵਿਚਕਾਰ ਗੋਲੀਬਾਰੀ ਹੋ ਰਹੀ ਹੈ, ਆਪਣੀ ਵੈਨ ਸਟਾਰਟ ਕਰਕੇ ਉਥੇ ਪੁੱਜ ਜਾਂਦਾ। ਲਾਊਡ ਸਪੀਕਰ ਵਿਚ ਐਲਾਨ ਕਰਦਾ– ਈਦੀ ਲਾਸ਼ਾਂ ਅਤੇ

ਜ਼ਖਮੀਆ ਨੂੰ ਲੈਣ ਆਇਆ ਹੈ। ਗੋਲੀ ਬੰਦ ਕਰੋ। ਗੋਲੀਬਾਰੀ ਬੰਦ ਹੋ ਜਾਂਦੀ। ਦੋਹਾਂ ਪਾਸਿਆਂ ਦੇ ਜ਼ਖਮੀਆਂ ਤੇ ਲਾਸ਼ਾਂ ਨੂੰ ਲੈ ਕੇ ਵਾਪਸ ਤੁਰ ਪੈਂਦਾ। ਮੁਕਾਬਲਾ ਫੇਰ ਸ਼ੁਰੂ ਹੋ ਜਾਂਦਾ।

ਰਮਜ਼ਾਨ ਦੇ ਮਹੀਨੇ ਸ਼ਾਮੀ ਘਰ ਪਰਤ ਰਿਹਾ ਸੀ। ਈਦੀ ਨੇ ਕਾਰ ਪਿਛੇ ਦੋ ਹਥਿਆਰਬੰਦ ਬੰਦੇ ਸ਼ਹਿ ਕੇ ਬੈਠੇ ਦੇਖੇ। ਉਪਰ ਨਿਗਾਹ ਮਾਰੀ ਤਾਂ ਸੁਨਿਆਰ ਦੀ ਛੱਤ ਉਪਰ ਏਕੇ ਸੰਤਾਲੀ ਲਈ ਖਲੋਤੇ ਜੁਆਨ ਦੇਖੇ। ਗੋਲੀਆਂ ਚੱਲੀਆਂ। ਇਕ ਨੇ ਕਿਹਾ – ਈਦੀ ਸਾਹਿਬ ਚਲੇ ਜਾਉ ਨਹੀਂ ਮਾਰੇ ਜਾਓਗੇ। ਈਦੀ ਨੇ ਕਿਹਾ – ਨਹੀਂ ਜਾਵਾਂਗਾ। ਇਹ ਫਸਤਾ ਵੱਢ ਹੀ ਦਿਉ ਤਾਂ ਚੰਗਾ। ਛੱਤ ਤੋਂ ਇਕ ਜੁਆਨ ਚਿੱਲਾਇਆ – ਬੈਠ ਜਾਉ ਈਦੀ ਤੇ ਨਾਲ ਹੀ ਹੇਠਾਂ ਛਾਲ ਮਾਰ ਦਿੱਤੀ। ਗੋਲੀ ਉਸਦੇ ਦਿਲ ਵਿਚੋਂ ਦੀ ਲੰਘ ਗਈ। ਲਹੂ ਦੇ ਫੁਹਾਰੇ ਕੰਧਾਂ ਉਪਰ ਚਲੇ। ਈਦੀ ਦੀ ਜਾਨ ਬਚਾਉਂਦੇ ਦੋ ਜੁਆਨ ਮਰੇ। ਲਹੂ ਭਿੱਜੇ ਕੱਪੜੇ ਦੇਖ ਕੇ ਬਿਲਕੀਸ ਨੇ ਪੁਛਿਆ– ਇਹ ਕੀ ? ਸਾਰੀ ਗੱਲ ਦੱਸੀ। ਅਗਲੀ ਸਵੇਰ ਬਿਲਕੀਸ ਮੌਕਾ ਦੇਖਣ ਗਈ। ਮਾਸ ਦੇ ਟੁਕੜੇ ਅਜੇ ਖਿਲਰੇ ਪਏ ਸਨ।

ਪੁਲਸ ਮੁਕਾਬਲੇ ਵਿਚ ਮਰੇ ਡਾਕੂਆਂ ਦੀਆਂ ਲਾਸ਼ਾਂ ਸਨਮਾਨ ਸਹਿਤ ਮੀਠਾਦਾਰ ਵਿਚ ਦਫਨਾਈਆਂ। ਖਤਰਨਾਕ ਡਾਕੂ ਕਸ਼ਮੀਰੇ ਦੇ ਰਿਸ਼ਤੇਦਾਰ ਉਸਦੀ ਕਟੀ ਹੋਈ ਲੱਤ ਲੈ ਕੇ ਆਏ। ਲੱਤ ਦਾ ਸਸਕਾਰ ਕਰ ਦਿੱਤਾ। ਉਸ ਸਾਈਜ਼ ਦੀ ਲੱਤ ਬਣਵਾ ਕੇ ਉਨ੍ਹਾਂ ਨੂੰ ਦੇ ਦਿਤੀ। ਪੁਲਸ ਘੱਟਾਨੀ ਡਾਕੂ ਦੀ ਲਾਸ਼ ਲੈ ਕੇ ਆਈ। ਕਿਸੇ ਨੇ ਕਿਹਾ – ਘੱਟਾਨੀ ਬਹੁਤ ਬੁਰਾ ਆਦਮੀ ਸੀ। ਬਿਲਕੀਸ ਚਿੱਲਾਈ– ਕਿਸੇ ਮਾਂ ਦੇ ਪੇਟ ਵਿਚੋਂ ਡਾਕੂ ਨਹੀਂ ਜੰਮਦਾ । ਕਾਨੂੰਨ ਇਸ ਤੋਂ ਵੱਡੇ ਲੁਟੇਰਿਆਂ ਦੀ ਹਿਫਾਜ਼ਤ ਕਰ ਰਿਹੈ।

ਡਾਕੂਆਂ ਦੇ ਆਪਣੇ ਆਪਣੇ ਇਲਾਕੇ ਸਨ, ਆਪੋ ਆਪਣੀਆਂ ਚੈਕ ਪੋਸਟਾਂ, ਈਦੀ ਦੀ ਗੱਡੀ ਰੁਕਦੀ ਤਾਂ ਆਵਾਜ਼ ਆਉਂਦੀ – ਈਦੀ ਬਾਬਾ ਹੈ। ਜਾਣ ਦਿਉ।

1986 ਵਿਚ ਫਿਲਪੀਨ ਸਰਕਾਰ ਨੇ ਮੈਗਸਾਸੇ ਸਨਮਾਨ ਦੇਣ ਦਾ ਫੈਸਲਾ ਕੀਤਾ। ਮੀਆਂ ਬੀਵੀ ਨੇ ਦੋ ਦੋ ਜੋੜੇ ਕੱਪੜਿਆਂ ਦੇ ਪੈਕ ਕਰ ਲਏ। ਜਹਾਜ਼ ਤੋਂ ਉਤਰੇ ਤਾਂ ਸਵਾਗਤ ਵਾਸਤੇ ਬੈਂਡ ਵੱਜ ਰਿਹਾ ਸੀ। ਇਕ ਕਾਰ ਵਿਚ ਬਿਠਾ ਕੇ ਪੰਜ–ਤਾਰਾ ਹੋਟਲ ਵਿਚ ਲੈ ਗਏ। ਹੋਟਲ ਦਾ ਕਮਰਾ ਦੇਖ ਕੇ ਬਿਲਕੀਸ ਬੱਚਿਆਂ ਵਾਂਗ ਹਰ ਚੀਜ਼ ਛੁਹ ਛੁਹ ਦੇਖਣ ਲੱਗੀ। ਆਹ ਗੱਦੇ ਦੇਖੋ, ਕਿੰਨੇ ਸਾਫ, ਕਿੰਨੇ ਨਰਮ। ਸਿਰਹਾਣਾ ਸੁੰਘ ਕੇ ਤਾਂ ਦੇਖੋ। ਗੁਲਾਬ ਦੀ ਖੁਸ਼ਬੂ। ਇਹ ਗੁਲਾਬ ਜਲ ਨਾਲ ਕੱਪੜੇ ਧੋਂਦੇ ਹੋਣਗੇ। ਆਹ ਪਰਦੇ ਦੇਖੋ। ਇਕ ਇਕ ਨਹੀਂ। ਕਈ ਕਈ ਕੱਪੜੇ ਇਕੱਠੇ ਸਿਉਂ ਕੇ ਬਣਾਏ ਨੇ। ਇਧਰ ਗੁਸਲਖਾਨੇ ਵਿਚ ਆ ਕੇ ਦੇਖੋ .... ਫਰਸ਼ ਵਿਚੋਂ ਚਿਹਰਾ ਦਿਸਦਾ ਹੈ। ਉਹ ਗੱਦੇ ਤੇ ਲੇਟੀ ਤੇ ਜਲਦੀ ਸੌਂ ਗਈ। ਈਦੀ ਫਰਸ਼ ਤੇ ਸੌਂ ਗਿਆ। ਸਵੇਰੇ ਉਠਣ ਸਾਰ ਕਹਿਣ ਲੱਗੀ – ਮੈਂ ਆਪਣੇ ਲਈ ਇਸ ਨਾਲ ਦਾ ਗੱਦਾ ਖਰੀਦ ਕੇ ਲਿਜਾਵਾਂਗੀ। ਅੱਜ ਵਰਗੀ ਨੀਂਦ ਕਦੀ ਨਹੀਂ ਆਈ।

ਸਨਮਾਨ ਸਮਾਰੋਹ ਵਕਤ ਹਾਲ ਭਰਿਆ ਹੋਇਆ ਸੀ। ਮੀਆਂ ਬੀਵੀ ਦਾ ਨਾਮ ਬੋਲਿਆ ਗਿਆ। ਦੋਵੇਂ ਉਠ ਕੇ ਉਸ ਥਾਂ ਖਲੋ ਗਏ ਜਿਥੇ ਫਿਲਪੀਨ ਅਤੇ ਪਾਕਿਸਤਾਨ ਦੇ ਝੰਡੇ ਲਹਿਰਾ ਰਹੇ ਸਨ। ਪਾਕਿਸਤਾਨ ਦਾ ਕੌਮੀ ਤਰਾਨਾ ਗਾਇਆ ਗਿਆ, ਰਾਸ਼ਟਰਪਤੀ ਨੇ ਸਨਮਾਨ–ਚਿੰਨ੍ਹ ਸੋਨੇ ਦਾ ਤਮਗਾ ਤੇ ਵੀਹ ਹਜ਼ਾਰ ਡਾਲਰ ਦਾ ਚੈਕ ਦਿੱਤੇ। ਮੀਆ ਬੀਵੀ ਦੋਵੇਂ ਰੋ ਪਏ। ਹੇਠਾਂ ਉਤਰੇ ਤਾਂ ਤਾੜੀਆਂ ਦੀ ਗੜਗੜਾਹਟ ਨਾਲ ਹਾਲ ਗੂੰਜਿਆ।

ਅਗਲੀ ਸ਼ਾਮ ਪ੍ਰਧਾਨਮੰਤਰੀ ਕੈਰੀ ਅਕਾਇਨੋ ਨੇ ਭੋਜਨ ਦਾ ਸੱਦਾ ਦਿੱਤਾ। ਈਦੀ ਸ਼ਾਂਤ ਰਿਹਾ ਪਰ ਬਿਲਕੀਸ ਖੁਸ਼ੀ ਅਤੇ ਹੈਰਾਨੀ ਨਾਲ ਮਹਿਲ ਦੀ ਹਰੇਕ ਚੀਜ਼ ਦੇਖਦਿਆਂ ਆਖਦੀ – ਅਹੁ ਦੇਖ ਈਦੀ... ਅਹੁ ਦੇਖ.......ਫਾਨੂਸ ਅਤੇ ਲਾਈਟਾਂ ਜਿਵੇਂ ਅਸਮਾਨ ਵਿਚ ਲਟਕੀਆਂ ਹੋਣ। ਵਾਪਸੀ ਤੇ ਥਾਈਲੈਂਡ ਦੇ ਬਾਦਸ਼ਾਹ ਨੇ ਸੱਦਾ ਦਿਤਾ, ਦਾਅਵਤ ਦਿਤੀ। ਉਸ ਪਿਛੋਂ ਬੰਗਲਾ ਦੇਸ਼ ਵਿਚ ਈਦੀ ਫਾਊਂਡੇਸ਼ਨ ਦੀ ਬ੍ਰਾਂਚ ਦਾ ਮੁਆਇਨਾ ਕਰਨ ਚਲੇ ਗਏ। ਪਾਕਿਸਤਾਨ ਵਾਪਸ ਆ ਕੇ ਕਈ ਮਹੀਨੇ ਬਿਲਕੀਸ ਸਫਰ ਦੀਆਂ ਕਹਾਣੀਆਂ ਸੁਣਾਉਂਦੀ ਰਹਿੰਦੀ। ਹਰ ਸਵੇਰ ਪਿਛਲੀ ਕਹਾਣੀ ਵਿਚ ਨਵਾਂ ਵਾਧਾ ਹੋ ਜਾਂਦਾ।

ਆਰਮੀਨੀਆਂ ਵਿਚ ਭੂਚਾਲ ਦੌਰਾਨ ਈਦੀ ਫਾਊਂਡੇਸ਼ਨ ਵਲੋਂ ਨਿਭਾਈ ਭੂਮਿਕਾ ਕਾਰਨ ਸੋਵੀਅਤ ਦੇਸ ਨੇ ਸ਼ਾਂਤੀ ਪੁਰਸਕਾਰ ਦਿਤਾ।

ਇਕ ਸਮਾਗਮ ਵਿਚ ਧਨੀ ਸੇਠ ਨੇ ਕਿਹਾ – ਈਦੀ ਕੋਈ ਲੋਕ ਭਲਾਈ ਨਹੀਂ ਕਰਦਾ। ਵਪਾਰ ਕਰ ਰਿਹੈ। ਕਿਸੇ ਸੇਠ ਨੂੰ ਉਸ ਦੇ ਕੰਮ ਦੀ ਨਿਗਰਾਨੀ ਤੇ ਤੈਨਾਤ ਕਰਨਾ ਚਾਹੀਦਾ ਹੈ। ਲੋਕਾਂ ਨੇ ਉਸਨੂੰ ਜੁੱਤੀਆਂ ਮਾਰ ਕੇ ਬਾਹਰ ਕੱਢ ਦਿੱਤਾ। ਈਦੀ ਨੂੰ ਖਬਰ ਮਿਲੀ, ਹੱਸ ਕੇ ਕਿਹਾ – ਡਾਕੂ, ਨੇਕ ਚਲਣੀ ਦਾ ਸਰਟੀਫਿਕੇਟ ਲੈਣ ਆਇਆ ਸੀ।

ਉਸ ਉਪਰ ਅਜਿਹੇ ਇਲਜ਼ਾਮ ਲਗਦੇ – ਈਦੀ ਫੁੱਟਪਾਥਾਂ ਤੋਂ ਬਦਚਲਣ ਔਰਤਾਂ ਚੁਕ ਕੇ ਲੈ ਜਾਂਦਾ ਹੈ। ਇਸ ਨਾਲ ਵਿਭਚਾਰ ਨੂੰ ਉਤਸ਼ਾਹ ਮਿਲਦਾ ਹੈ। ਉਹ ਹਿੰਦੂਆਂ ਅਤੇ ਈਸਾਈਆਂ ਵੱਲ ਵਧੀਕ ਧਿਆਨ ਦਿੰਦਾ ਹੈ। ਈਦੀ ਆਖਦਾ – ਮਾਨਸਿਕ ਰੋਗਣ ਨੂੰ ਪਤਾ ਈ ਨੀ ਹੁੰਦਾ ਵਿਭਚਾਰ ਕੀ ਹੁੰਦੈ। ਮਰਦ ਉਨ੍ਹਾਂ ਨਾਲ ਜਬਰ ਵੀ ਕਰਦਾ ਹੈ, ਫਿਰ ਦੋਸ਼ ਲਾ ਕੇ ਕੈਦ ਵਿਚ ਭਿਜਵਾ ਦਿੰਦਾ ਹੈ। ਆਸ਼ਰਮ ਵਿਚ ਗਰਭਵਤੀਆਂ

ਪਾਗਲ ਔਰਤਾਂ ਦਾਖਲ ਕੀਤੀਆਂ ਗਈਆਂ ਹਨ। ਰਹੀ ਗੱਲ ਹਿੰਦੂਆ ਤੇ ਈਸਾਈਆ ਦੀ। ਇਸਲਾਮ ਅਨੁਸਾਰ ਰੱਬ ਇਕ ਹੈ। ਅੱਯਾਸ਼ ਲੋਕਾਂ ਕੋਲ ਕਈ ਕਈ ਰੱਬ ਹੋਣਗੇ। ਦੁਰਕਾਰਿਆਂ ਹੋਇਆਂ ਦਾ ਰੱਬ ਇਕ ਹੈ। ਇਕ ਮੁਸਲਮਾਨ ਹੋਣ ਦੇ ਨਾਤੇ ਮੈਨੂੰ ਫਖਰ ਹੈ ਕਿ ਮੈਂ ਗੈਰ ਮੁਸਲਮਾਨਾਂ ਨੂੰ ਉੱਨਾ ਈ ਪਿਆਰ ਕਰਦਾ ਜਿੰਨਾ ਮੁਸਲਮਾਨਾਂ ਨੂੰ। ਮੇਰੀ ਐਂਬੂਲੈਂਸ ਕੇਵਲ ਗਰੀਬ ਦੇ ਘਰ ਨਹੀਂ ਜਾਂਦੀ। ਅਮੀਰ ਵਾਜ ਮਾਰਦੇ ਹਨ ਤਾਂ ਪੁਜਦੀ ਹੈ। ਕਰੋੜਾਂਪਤੀ ਬੰਦੇ ਆਪਣੇ ਮਾਪਿਆਂ ਨੂੰ ਇਥੇ ਛੱਡ ਜਾਂਦੇ ਹਨ ਕਿਉਂਕਿ ਬੋਝ ਬਣ ਗਏ ਹਨ। ਆਖਦੇ ਹਨ – ਕੋਈ ਤਕਲੀਫ ਹੋਵੇ, ਈਦੀ ਸਾਹਿਬ ਦੱਸਣਾ। ਜਿਹੜੇ ਆਪਣੇ ਮਾਪਿਆਂ ਦਾ ਭਾਰ ਨੀ ਚੁਕ ਸਕਦੇ, ਈਦੀ ਨੂੰ ਕੀ ਦੇਣਗੇ? ਮਿਲਣ ਵੀ ਨਹੀਂ ਆਉਂਦੇ।

ਰੋਗੀਆਂ ਅਤੇ ਯਤੀਮਾਂ ਦੀ ਗਿਣਤੀ ਵਿਚ ਵਾਧਾ ਹੋਣ ਲੱਗਾ ਤਾਂ ਕਰਾਚੀ ਨੈਸ਼ਨਲ ਹਾਈਵੇ ਤੇ 65 ਏਕੜ ਜ਼ਮੀਨ ਖਰੀਦ ਕੇ ਮਰਦਾਂ ਲਈ ਵੱਖਰਾ ਕੇਂਦਰ ਖੋਲ੍ਹ ਦਿੱਤਾ। ਮਿਠਾਦਾਰ ਵਾਲਾ ਕੰਪਲੈਕਸ ਔਰਤਾਂ ਵਾਸਤੇ ਹੋ ਗਿਆ। ਮਾਨਸਿਕ ਰੋਗੀ ਸਭ ਤੋਂ ਵੱਡੀ ਮੁਸ਼ਕਲ ਸਨ। ਉਹ ਗੁਸਲਖਾਨੇ ਵਿਚ ਨਾ ਜਾਂਦੇ। ਜਿਥੇ ਦਿਲ ਕਰਦਾ ਗੰਦ ਖਲਾਰ ਦਿੰਦੇ। ਖੁਰਕ ਖੁਰਕ ਕੇ ਜਿਸਮ ਛਿੱਲ ਲੈਂਦੇ। ਜੂਆਂ ਨਾ ਕਢਵਾਉਂਦੇ। ਦਵਾਈਆਂ ਕੋਈ ਅਸਰ ਨਾ ਕਰਦੀਆਂ। ਹਰ ਸਵੇਰ ਜਦੋਂ ਈਦੀ ਉਨ੍ਹਾਂ ਨੂੰ ਇਸ਼ਨਾਨ ਕਰਵਾਉਣ ਜਾਂਦਾ, ਰੌਲਾ ਪੈ ਜਾਂਦਾ – ਈਦੂ ਬਾਬਾ ਆ ਗਿਆ ... ਈਦੂ ਬਾਬਾ ਆ ਗਿਆ। ਵਗਦੇ ਨੱਕਾਂ ਅਤੇ ਮੂੰਹ ਵਿਚ ਝੱਗਾਂ ਵਾਲੇ ਬੱਚੇ ਉਸ ਨੂੰ ਚੁੰਮਣਾ ਚਾਹੁੰਦੇ, ਜੱਫੀ ਪਾਉਣਾ ਚਾਹੁੰਦੇ। ਸਾਰਿਆਂ ਨੂੰ ਵਾਰੋ ਵਾਰੀ ਇਸ਼ਨਾਨ ਕਰਵਾ ਕੇ ਦਵਾਈਆਂ ਮਲ ਕੇ ਪਰਤਦਾ ਤਾਂ ਆਖਦਾ – ਹਰ ਰੋਜ਼ ਹੱਜ ਕਰ ਆਉਂਦਾ ਹਾਂ।

ਈਦੀ ਦਾ ਵਿਰੋਧੀ ਧਨੀ ਮੈਮਨ ਕੈਂਸਰ ਦਾ ਮਰੀਜ਼ ਹੋ ਗਿਆ। ਈਦੀ ਨੂੰ ਬੁਲਾ ਕੇ ਕਿਹਾ – ਟੀਕੇ ਦੀ ਸੂਈ ਏਨਾ ਦਰਦ ਕਰਦੀ ਹੈ ਕਿ ਮੈਂ ਘੰਟਿਆਂ ਬੱਧੀ ਤੜਪਦਾ ਰਹਿੰਨਾ। ਉਦੋਂ ਮੈਨੂੰ ਤੇਰੇ ਕੰਮ ਦੀ ਸਮਝ ਪੈਂਦੀ ਹੈ। ਈਦੀ ਨੇ ਕਿਹਾ – ਜੇ ਇਨਸਾਨੀਅਤ ਨਾ ਰਹੇ ਫੇਰ ਕੋਈ ਕੰਮ ਵੀ ਨਹੀਂ ਰਹਿਣਾ। ਆਪਾਂ ਅੱਲਾਹ ਦੇ ਦਾਇਰੇ ਤੋਂ ਬਾਹਰ ਨਹੀਂ ਜਾ ਸਕਦੇ। ਇਕ ਹੋਰ ਸੇਠ ਨੇ ਬੁਲਾਇਆ ਤੇ ਕਿਹਾ – ਤੂੰ ਆਪਣੇ ਲਈ ਤਾਂ ਕੁਝ ਨਹੀਂ ਜੋੜਿਆ ਨਹੀਂ ਈਦੀ। ਇਹ ਸਵਾ ਲੱਖ ਰੁਪਏ ਨਿੱਜੀ ਤੇਰੇ ਵਾਸਤੇ ਹਨ, ਸੰਸਥਾ ਵਾਸਤੇ ਨਹੀਂ। ਈਦੀ ਪੈਸੇ ਛੱਡ ਕੇ ਆ ਗਿਆ।

ਉਸਨੇ ਫੈਸਲਾ ਕੀਤਾ ਕਿ ਹਰ 25 ਕਿਲੋਮੀਟਰ ਦੇ ਦਾਇਰੇ; ਵਿਚ ਈਦੀ ਭਲਾਈ ਸੈਂਟਰ ਖੋਲ੍ਹੇਗਾ। ਇਸ ਵਾਸਤੇ ਸਾਰੇ ਦੇਸ ਦਾ ਦੌਰਾ ਕੀਤਾ। ਝੁੱਗੀਆਂ ਝੌਂਪੜੀਆਂ ਵਿਚ ਵਸਦੇ ਔਰਤਾਂ ਮਰਦ ਟੁੱਟ ਚੁੱਕੇ ਸਨ। ਨੰਗੇ ਬੱਚੇ ਪਾਗਲਾਂ ਵਾਂਗ ਈਦੀ ਵੱਲ ਦੌੜਦੇ। ਹਉਕਾ ਲੈ ਕੇ ਈਦੀ ਆਖਦਾ – ਮਾਰੂਥਲ ਦੀਆਂ ਭਵਿੱਖ ਬਾਣੀਆਂ। ਸ਼ਹਿਰੀ ਲੋਕਾਂ ਨੂੰ ਮੇਰੇ ਕੱਪੜੇ ਸੁਹਣੇ ਨਹੀਂ ਲਗਦੇ। ਇਨ੍ਹਾਂ ਲੋਕਾਂ ਨੂੰ ਮੇਰੇ ਕੱਪੜੇ ਕਿੰਨੇ ਸੁਹਣੇ ਲਗਦੇ ਹੋਣਗੇ। ਅੱਜ ਮੈਂ ਰੰਗਦਾਰ ਕਮੀਜ਼ ਕਾਹਨੂੰ ਪਾਉਣਾ ਸੀ? ਮੈਂ ਉਹ ਜ਼ਿੰਦਗੀ ਨਹੀਂ ਜੀਆਂਗਾਂ ਜਿਸਦਾ ਇਹ ਸੁਫਨਾ ਵੀ ਨਹੀਂ ਲੈ ਸਕਦੇ।

ਈਦੀ ਨੂੰ ਬਲੋਚਿਸਤਾਨ ਵਿਚ ਕੇਂਦਰ ਸਥਾਪਤ ਕਰਦਿਆਂ ਕਿਸੇ ਨੇ ਦੱਸਿਆ – ਜਦੋਂ ਕਿਸੇ ਬਲੋਚ ਸਰਦਾਰ ਦੀ ਕਾਰ ਜਾ ਰਹੀ ਹੋਵੇ ਤਾਂ ਤੁਹਾਡੀ ਐਂਬੂਲੈਂਸ ਉਸ ਤੋਂ ਅੱਗੇ ਲੰਘਣ ਦੀ ਗੁਸਤਾਖੀ ਨਾ ਕਰੇ। ਇਥੇ ਐਂਬੂਲੈਂਸ ਚੋਰੀ ਵੀ ਹੋ ਸਕਦੀ ਹੈ। ਤੁਹਾਡੇ ਬੰਦੇ ਅਗਵਾ ਕਰਕੇ, ਫਿਰੌਤੀ ਮੰਗੀ ਜਾ ਸਕਦੀ ਹੈ। ਹੈਰਾਨ ਹੋਇਆ ਈਦੀ ਕਹਿਣ ਲੱਗਾ – ਇਹ ਕੋਈ ਹੋਰ ਦੇਸ ਹੈ? ਇਹ ਮੇਰਾ ਪਾਕਿਸਤਾਨ ਨਹੀਂ?

ਉਹੋ ਗੱਲ ਹੋਈ। ਐਂਬੂਲੈਂਸ ਚੋਰੀ ਹੋ ਗਈ। ਈਦੀ ਸਰਦਾਰ ਕੋਲ ਗਿਆ ਤੇ ਜਾ ਕੇ ਸ਼ਿਕਾਇਤ ਕੀਤੀ। ਬਲੋਚ ਨੇ ਇਲਾਕੇ ਦੇ ਬੰਦੇ ਬੁਲਾ ਕੇ ਕਿਹਾ – ਈਦੀ ਦੀ ਗੱਡੀ ਵਾਪਸ ਕਰੋ ਨਹੀਂ ਤਾਂ ਤੁਹਾਥੋਂ ਪੈਸੇ ਉਗਰਾਹ ਕੇ ਨਵੀਂ ਖਰੀਦ ਕੇ ਦਿਆਂਗਾ। ਅਗਲੇ ਦਿਨ ਗੱਡੀ ਲੱਭ ਗਈ।

ਢਾਈ ਸੌ ਕੇਂਦਰ ਸਥਾਪਤ ਹੋ ਗਏ ਜੋ ਵਾਇਰਲੈਸ ਨੈਟਵਰਕ ਨਾਲ ਇਕ ਦੂਜੇ ਦੀ ਪਹੁੰਚ ਵਿਚ ਸਨ। ਕੋਰੀਅਰ ਕੰਪਨੀਆਂ ਨੇ ਆਪਣੀਆਂ ਸੇਵਾਵਾਂ ਮੁਫਤ ਦੇ ਦਿੱਤੀਆ। ਪਾਕਿਸਤਾਨ ਇੰਟਰਨੈਸ਼ਨਲ ਏਅਰਲਾਈਨ ਨੇ ਹਰ ਮਹੀਨੇ ਢਾਈ ਕੁਇੰਟਲ ਡਾਕ ਮੁਫਤ ਢੋਣ ਦੀ ਪੇਸ਼ਕਸ਼ ਕੀਤੀ, ਪ੍ਰਵਾਨ ਹੋਈ।

ਕੋਸ਼ਿਸ਼ ਹੁੰਦੀ ਕਿ ਜਿਸ ਇਲਾਕੇ ਚੋਂ ਦਾਨ ਮਿਲਦਾ, ਉਸ ਨਾਲ ਉਸੇ ਇਲਾਕੇ ਨੂੰ ਸੁਵਿਧਾ ਮਿਲਦੀ ਪਰ ਬਹੁਤ ਗਰੀਬ ਇਲਾਕਿਆਂ ਵਿਚ ਕੇਂਦਰ ਸਥਾਪਤ ਕਰਨ ਲਈ ਇਹ ਅਸੂਲ ਬਦਲਿਆ ਜਾਂਦਾ। ਇਕ ਹਜ਼ਾਰ ਮੁਲਾਜ਼ਮ ਪੈਰੋਲ ਤੇ ਸਨ ਪਰ ਕੁੱਲ ਖਰਚ ਦਾ ਇਹ ਦਸ ਪ੍ਰਤੀਸ਼ਤ ਸਨ। ਐਂਬੁਲੈਂਸਾਂ ਦੀ ਗਿਣਤੀ ਪੰਜ ਸੌ ਹੋ ਗਈ। ਈਦੀ ਬਾਰਾਂ ਕਰੋੜ ਪਾਕਿਸਤਾਨੀਆਂ ਦੀ ਹਿਫਾਜ਼ਤ ਵਾਸਤੇ ਅੱਠੇ ਪਹਿਰ ਤਿਆਰ ਬਰ ਤਿਆਰ। ਪਰ ਕੋਈ ਏਅਰਲਾਈਨ ਲਾਸ਼ ਲਿਜਾਣ ਨੂੰ ਤਿਆਰ ਨਹੀਂ ਸੀ। ਇਸ ਵਾਸਤੇ *ਈਦੀ ਏਅਰ ਸਰਵਿਸ* ਦੀ ਲੋੜ ਪਈ। ਸਾਲ 1988 ਵਿਚ ਅਮਰੀਕਾ ਦੇ ਰਾਜਦੂਤ ਰਾਬਰਟ ਓਕਲੇ ਨੇ ਹੈਲੀਕਾਪਟਰ ਦੇਣ ਦੀ ਪੇਸ਼ਕਸ਼ ਕੀਤੀ। ਈਦੀ ਨੇ ਕਿਹਾ – ਜੇ ਇਸ ਨਾਲ ਕੋਈ ਸ਼ਰਤ ਜੋੜੀ ਫਿਰ ਪ੍ਰਵਾਨ ਨਹੀਂ, ਬਿਨਾਂ ਸ਼ਰਤ ਪ੍ਰਵਾਨ। ਜਹਾਜ਼ ਮਿਲ ਗਿਆ।

1989 ਵਿਚ ਪੰਜਾਬ ਦੇ ਮੁੱਖ ਮੰਤਰੀ ਨਵਾਜ਼ ਸ਼ਰੀਫ ਨੇ ਸੱਦਾ ਭੇਜਿਆ। ਮਿਲੇ। ਸ਼ਰੀਫ ਨੇ ਉਸਦੇ ਮਿਸ਼ਨ ਦੀ ਜਾਣਕਾਰੀ ਮੰਗੀ। ਈਦੀ ਨੇ ਕਿਹਾ – ਭਲਾਈ ਕਰਨ ਤੋਂ ਵੱਡੀ ਸਥਿਰ ਸਿਆਸਤ ਹੋਰ ਕੋਈ

